 ੴ ਸਤਿਗੁਰ ਪ੍ਰਸਾਦਿ।। 

**ਪਹਿਲਾ ਵਸਤੁ ਸਿਞਾਣ ਕੈ ਤਾਂ ਕੀਚੈ ਵਾਪਾਰੁ।।**

# ਦਸਮ ਗ੍ਰੰਥ ਦਰਪਣ

## (ਦਸਮ ਗ੍ਰੰਥ ਨਿਰਣੈ)

ਕਰਤਾ :
(ਗੁਰਪੁਰਵਾਸੀ) ਗਿਆਨੀ ਭਾਗ ਸਿੰਘ, ਅੰਬਾਲਾ

**ਦਸਮ ਗ੍ਰੰਥ ਦਰਪਣ**
(ਦਸਮ ਗ੍ਰੰਥ ਨਿਰਣੈ)

ਕਰਤਾ :
**ਗੁਰਪੁਰਵਾਸੀ ਗਿਆਨੀ ਭਾਗ ਸਿੰਘ, ਅੰਬਾਲਾ**

**ਪ੍ਰਕਾਸ਼ਕ :**
ਗੁਰਮੱਤ ਪ੍ਰਕਾਸ਼ਨ
2263 ਸੈਕਟਰ 7-ਏ,
ਫਰੀਦਾਬਾਦ, ਹਰਿਆਣਾ

ਪਹਿਲੀ ਵਾਰ : 1976
ਦੂਜੀ ਵਾਰ : 2001

ਇਸ ਹਥਲੀ ਪੁਸਤਕ ਨੂੰ ਬਿਨਾਂ ਤਬਦੀਲੀ, ਸੰਗਤਾਂ ਦੀ ਮੰਗ 'ਤੇ ਮੁੜ ਛਾਪਿਆ ਗਿਆ ਹੈ।
ਕੇਵਲ ਪੁਸਤਕ ਦਾ ਸਿਰਲੇਖ ਬਦਲਿਆ ਗਿਆ ਹੈ ਅਤੇ ਅਖੀਰ 'ਚ ਇੱਕ ਲੇਖ ਹੋਰ ਜੋੜਿਆ ਗਿਆ ਹੈ।



# ਤਤਕਰਾ

## ਤੀਜਾ ਭਾਗ



## ਚੌਥਾ ਭਾਗ





# ਸਮਰਪਣ

ਜਿਸ ਗੁਰਦੇਵ ਜਗਤ ਵਿੱਚ ਆ ਕੇ,
ਨੀਵਿਆਂ, ਉਚਿਆਂ ਨੂੰ ਗਲ ਲਾਇਆ।
ਲੁੱਟੇ ਹੋਏ ਵਸਾਵਣ ਖਾਤਰ,
ਆਪਣਾ ਵੱਸਦਾ ਆਪ ਲੁਟਾਇਆ।
ਦੁਖੀ ਬਚਾਵਣ ਹਿਤ ਬੱਚਿਆਂ ਨੂੰ,
ਗਾਜਰ, ਮੂਲੀਆਂ ਵਾਂਗ ਕਟਾਇਆ।
ਉਸ ਸਤਿਗੁਰ ਦੀ ਭਾਗ ਕੇਸਰੀ,
ਇਹ ਪੁਸਤਕ ਹੈ ਭੇਟ ਚੜ੍ਹਾਇਆ।

# ਭੂਮਿਕਾ

ਗਿਆਨੀ ਭਾਗ ਸਿੰਘ ਜੀ ਸਿੱਖ ਪੰਥ ਵਿੱਚ ਸ਼੍ਰੋਮਣੀ ਕਥਾਕਾਰ ਦੇ ਰੂਪ ਵਿੱਚ ਜਾਣੇ ਜਾਂਦੇ ਹਨ। ਗੁਰਬਾਣੀ ਦੇ ਸ਼ੁੱਧ ਉਚਾਰਣ, ਵਿਆਕਰਣਕ ਅਰਥਾਂ ਦੀ ਸੂਝ ਅਤੇ ਠੀਕ ਭਾਵਾਂ ਦੇ ਪ੍ਰਗਟਾਅ ਵਿੱਚ ਸ਼ਾਇਦ ਹੀ ਕੋਈ ਉਨ੍ਹਾਂ ਦੀ ਬਰਾਬਰੀ ਕਰ ਸਕਦਾ ਹੋਵੇ।

ਭਾਰਤ ਦੇ ਕੋਨੇ-ਕੋਨੇ ਵਿੱਚ ਕਈ-ਕਈ ਮਹੀਨੇ ਪਹਿਲਾਂ ਉਨ੍ਹਾਂ ਦਾ ਸ਼ਬਦ-ਵਿਆਖਿਆ ਦਾ ਪ੍ਰੋਗਰਾਮ ਰਾਖਵਾਂ ਕਰ ਲਿਆ ਜਾਂਦਾ ਹੈ। ਗਿਆਨੀ ਜੀ ਦੀ ਕੀਤੀ ਸ਼ਬਦ-ਵਿਆਖਿਆ ਸਾਧਾਰਣ ਵਿਅਕਤੀਆਂ ਤੋਂ ਲੈ ਕੇ ਚੰਗੇ ਪੜ੍ਹੇ-ਲਿਖੇ ਵਿਦਵਾਨਾਂ ਤਕ ਨੂੰ ਬਹੁਤ ਪ੍ਰਭਾਵਿਤ ਕਰਦੀ ਹੈ।

ਗੁਰਬਾਣੀ ਦੇ ਸ਼ੁੱਧ ਉਚਾਰਣ ਅਤੇ ਇਸ ਸਬੰਧੀ ਪਏ ਕਈ ਭੁਲੇਖਿਆਂ ਤੇ ਸ਼ੰਕਿਆਂ ਦੀ ਨਵਿਰਤੀ ਬਾਬਤ ਗਿਆਨੀ ਜੀ ਦਾ ਇਕ ਲੇਖ-ਸੰਗ੍ਰਹਿ 'ਗੁਰੂ ਨਾਨਕ ਦਰਪਣ' ਤਿੰਨ ਵਾਰੀ ਛੱਪ ਚੁਕਾ ਹੈ, ਜਿਸ ਤੋਂ ਪ੍ਰਤੱਖ ਹੈ ਕਿ ਸੋਝੀ ਰੱਖਣ ਵਾਲੇ ਗੁਰਸਿੱਖ ਗਿਆਨੀ ਜੀ ਦੀ ਮਿਹਨਤ ਅਤੇ ਵਿਦਵਤਾ ਦੇ ਕਾਇਲ ਹਨ। ਉਹਨਾਂ ਦੇ ਟਰੈਕਟ 'ਕੇਸ ਵਿਸ਼ੇਸ਼ਤਾ' ਨੂੰ ਵੀ ਹਦੋਂ ਵੱਧ ਸਲਾਹਿਆ ਗਿਆ ਹੈ। ਇਸੇ ਤਰ੍ਹਾਂ 'ਦੇਹ ਸ਼ਿਵਾ ਬਰ ਮੋਹਿ ਇਹੈ' ਅਤੇ 'ਗੁਰੂ ਅਰਜਨ ਦੀਦਾਰੇ' ਆਪ ਦੇ ਬੜੇ ਸ਼ਲਾਘਾਯੋਗ ਉੱਦਮ ਹਨ।

ਉਕਤ ਰਚਨਾਵਾਂ ਤੋਂ ਕਾਫੀ ਸਮਾਂ ਪਹਿਲਾਂ ਸੰਨ 1939 ਵਿੱਚ 'ਗੁਰਮਤਿ ਦਰਸ਼ਨ' ਪੁਸਤਕ ਰਾਹੀਂ ਆਪ ਨੇ ਸ਼ਿਵ ਰਾਮ ਦਾਸ ਉਦਾਸੀ ਦੀ ਪਸੁਤਕ 'ਗੁਰਮਤਿ ਦਰਪਣ' ਵਿੱਚ ਗੁਰਮਤਿ ਸਬੰਧੀ ਜਾਣ ਬੁੱਝ ਕੇ ਪਾਏ ਭੁਲੇਖਿਆਂ ਦਾ ਭਰਵਾਂ ਖੰਡਨ ਕੀਤਾ ਤੇ ਸਿੱਖ ਪੰਥ ਦੀ ਮਹਾਨ ਸੇਵਾ ਕੀਤੀ। ਉਦੋਂ ਆਪ ਸਹਿਜਧਾਰੀ ਰੂਪ ਵਿੱਚ 'ਭਾਗਮਲ' ਪ੍ਰਚਾਰਕ ਦੇ ਨਾਂ ਨਾਲ ਜਾਣੇ ਜਾਂਦੇ ਸਨ। ਦਸਮ ਪਿਤਾ ਦੀ ਅਪਾਰ ਕਿਰਪਾ ਨਾਲ ਸੰਨ 1941 ਵਿੱਚ ਆਪ ਜੀ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਅਤੇ ਆਪ ਨੇ ਉਸ ਦਿਨ ਤੋਂ 'ਗੁਰਮਤਿ ਪ੍ਰਚਾਰ' ਅਤੇ 'ਮਨਮਤਿ ਪ੍ਰਹਾਰ' ਦਾ ਬੀੜਾ ਚੁਕ ਲਿਆ।

ਗੁਰਮਤਿ ਅੰਮ੍ਰਿਤ ਹੈ, ਉਸ ਵਿੱਚ ਕਿਸੇ ਤਰ੍ਹਾਂ ਵੀ ਬਿਖ ਦੀ ਮਿਲਾਵਟ ਕੋਈ ਸਿੱਖ ਬਰਦਾਸ਼ਤ ਨਹੀਂ ਕਰ ਸਕਦਾ। ਸ੍ਰੀ ਗੁਰੂ ਗਰੰਥ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਵੀ ਇਕ ਵੀਚਾਰ ਇਹ ਸੀ ਕਿ ਸੱਚੀ ਬਾਣੀ ਨੂੰ ਕੱਚੀ ਬਾਣੀ ਤੋਂ ਨਿਖੇੜ ਦਿੱਤਾ ਜਾਵੇ। ਗਿਆਨੀ ਜੀ ਗੁਰੂ ਜੀ ਦੇ ਅੰਨਿਨ ਭਗਤ ਅਤੇ ਗੁਰਸਿੱਖ ਹੋਣ ਦੇ ਨਾਤੇ ਗੁਰੂ ਮਹਾਰਾਜ ਦੀ ਚਲਾਈ ਪਰਪਾਟੀ 'ਤੇ ਚਲਦਿਆਂ ਕਾਫੀ ਸਮੇਂ ਤੋਂ ਦਸਮ ਗਰੰਥ ਵਿੱਚ ਅੰਕਿਤ ਰਚਨਾਵਾਂ ਵਿੱਚ ਪਏ ਰੱਲੇ ਸਬੰਧੀ ਅਜਿਹਾਂ ਹੀ ਸੋਚਦੇ ਰਹੇ ਹਨ। ਕੁਝ ਕੁ ਰਚਨਾਵਾਂ ਨੇ ਉਹਨਾਂ ਦੇ ਮਨ ਨੂੰ ਕਾਫੀ ਠੇਸ ਲਾਈ ਤੇ ਉਹਨਾਂ ਨੇ ਸੱਚ ਨੂੰ ਕੱਚ ਤੋਂ ਨਿਖੇੜਨ ਲਈ ਦਸਮ



ਗਰੰਥ ਅਤੇ ਇਸ ਸਬੰਧੀ ਮਿਲਦੇ ਸਾਹਿਤ ਨੂੰ ਚੰਗੀ ਤਰ੍ਹਾਂ ਘੋਖਿਆ ਅਤੇ ਅਣਥੱਕ ਮਿਹਨਤ ਕਰਕੇ ਕਈ ਨਿਰਣੇ ਕੱਢੇ ਹਨ, ਜਿਨ੍ਹਾਂ ਨੂੰ ਇਸ ਪੁਸਤਕ ਰਾਹੀਂ ਸਿੱਖ ਪੰਥ ਅੱਗੇ ਰਖਿਆ ਜਾ ਰਿਹਾ ਹੈ।

ਮੈਂ ਗਿਆਨੀ ਜੀ ਦੀ ਹੱਥਲੀ ਪੁਸਤਕ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ ਹੈ। ਦਸਮ ਗਰੰਥ ਵਿਚਲੀਆਂ ਰਚਨਾਵਾਂ ਨੂੰ ਵੀ ਇਕ ਤੋਂ ਵੱਧ ਵਾਰੀ ਪੜ੍ਹਿਆ ਤੇ ਵੀਚਾਰਿਆ ਹੈ। ਕਈ ਰਚਨਾਵਾਂ ਨੇ ਮਨ ਅਤੇ ਦਿਮਾਗ ਵਿੱਚ ਬੜੀ ਹਿਲ-ਜੁਲ ਮਚਾਈ ਰੱਖੀ ਹੈ। ਸਰਬ ਪ੍ਰਵਾਣਿਤ 'ਚੰਡੀ ਦੀ ਵਾਰ' ਹੈ, ਕਾਲਜਾਂ ਦੀਆਂ ਸਾਰੀਆਂ ਪਾਠ ਪੁਸਤਕਾਂ ਵਿੱਚ ਦਰਜ ਕੀਤਾ ਜਾਂਦਾ ਹੈ। ਪਰ ਵਿਦਿਆਰਥੀ ਜੀਵਨ ਵਿੱਚ ਅਤੇ 1958 ਤੋਂ ਪ੍ਰੋਫੈਸਰ ਹੋਣ ਦੇ ਨਾਤੇ 'ਚੰਡੀ ਦੀ ਵਾਰ' ਪੜ੍ਹਦਿਆਂ-ਪੜ੍ਹਦਿਆਂ ਜਦੋਂ-ਜਦੋਂ ਵੀ ਇਹਨਾਂ ਹੇਠ ਲਿੱਖੀਆਂ ਸਤਰਾਂ ਵੱਲ ਧਿਆਨ ਗਿਆ ਕਿ 'ਦੁਰਗਾ ਪਾਠ ਬਣਾਇਆ ਸੱਭੇ ਪਉੜੀਆਂ। ਫੇਰਿ ਨਾਂ ਜੂਨੀ ਆਇਆ ਜਿਨ੍ਹ ਇਹ ਗਾਇਆ।', ਉਦੋਂ-ਉਦੋਂ ਹੀ ਮਨ ਅੱਗੇ ਇਕ ਪ੍ਰਸ਼ਨ ਚਿੰਨ੍ਹ ਆ ਖੜ੍ਹੋਂਦਾ ਕਿ ਕੀ ੧ੳ ਦੇ ਉਪਾਸ਼ਕ ਦਸਵੇਂ ਸਤਿਗੁਰੂ ਅਜਿਹੀ ਕਵਿਤਾ ਦੇ ਰਚਣਹਾਰੇ ਹੋ ਸਕਦੇ ਸਨ ? ਜੇ ਰਚਨਹਾਰਾ ਕੋਈ ਦਰਬਾਰੀ ਕਵੀ ਵੀ ਹੋਵੇ ਤਾਂ ਵੀ ਅਜਿਹੇ ਪਾਠ ਦੇ ਪ੍ਰਚਾਰ ਦੀ ਆਗਿਆ ਨਿਰੰਕਾਰ ਦਾ ਸਿਮਰਣ ਕਰਨ ਵਾਲੇ ਦਰਬਾਰ ਵਿੱਚ ਕਿਵੇਂ ਦਿੱਤੀ ਜਾ ਸਕਦੀ ਹੈ ?

ਆਸ ਹੈ, ਮੇਰੇ ਮਨ ਦਾ ਰੋਸ ਕਈ ਮਨਾਂ ਦਾ ਵਿਦ੍ਰੋਹ ਬਣਿਆ ਹੋਵੇਗਾ ਜੋ ਗਿਆਨੀ ਜੀ ਦੀ ਕਲਮ ਰਾਹੀਂ ਉਹਨਾਂ ਦੇ ਲੇਖ 'ਪ੍ਰਥਮ ਭਗਉਤੀ ਸਿਮਰ ਕੈ' ਵਿੱਚ ਸਾਕਾਰ ਹੋਇਆ ਹੈ। ਇਸ ਵਿੱਚ ਸਾਡੇ ਹੀ ਭਾਵਾਂ ਨੂੰ ਜ਼ਬਾਨ ਦਿੱਤੀ ਗਈ ਹੈ। ਸਗੋਂ ਇਸ ਤੋਂ ਵੱਧ ਮਹਤੱਤਾ ਵਾਲੇ ਵਿਸ਼ੇ ਅਰਦਾਸ ਦੀ ਪਹਿਲੀ ਪਉੜੀ ਨੂੰ ਛੋਹਿਆ ਗਿਆ ਹੈ। ਭਗਉਤੀ ਦੀ ਵਾਰ ਦੀ ਪਹਿਲੀ ਪਉੜੀ ਨੂੰ ਸਾਰੇ ਸਿੱਖ ਪੰਥ ਨੇ ਅਰਦਾਸ ਦਾ ਪਹਿਲਾ ਅਨਖਿੜਾ ਅੰਗ ਮੰਨ ਲਿਆ ਹੈ। ਪਰ ਸੱਚ ਤਾਂ ਸੱਚ ਹੀ ਹੈ। ਸੱਚ ਨੂੰ ਪ੍ਰਗਟ ਕਰਨਾ ਕਿੰਨਾ ਕਠਿਨ ਹੁੰਦਾ ਹੈ। ਸਦੀਆਂ ਤੋਂ ਪ੍ਰਵਾਨਿਤ ਸੀਨਾ-ਬਸੀਨਾ ਪੜ੍ਹੀ-ਸੁਣੀ ਜਾਂਦੀ ਅਰਦਾਸ ਸਬੰਧੀ ਕੋਈ ਕਿੰਤੂ ਕਰੇ ਤਾਂ ਅਵੱਸ਼ ਹੀ ਮਨ ਨੂੰ ਠੇਸ ਪੁੱਜਦੀ ਹੈ, ਪਰ ਜੇ ਕੋਈ ਵਿਦਵਾਨ ਦਲੀਲ ਅਤੇ ਪ੍ਰਮਾਣਾਂ ਨਾਲ ਸਾਡੀ ਗਲਤੀ ਸਾਨੂੰ ਸਮਝਾਵੇ ਤਾਂ ਸਾਨੂੰ ਉਸ ਨਾਲ ਰੋਸ ਕਰਨ ਦੀ ਥਾਵੇਂ ਉਸ ਦਾ ਰਿਣੀ ਹੋਣਾ ਚਾਹੀਦਾ ਹੈ ਅਤੇ ਉਸ ਦੀ ਗੱਲ ਨੂੰ ਠੰਡੇ ਦਿਲ-ਦਿਮਾਗ਼ ਨਾਲ ਸੁਨਣਾ ਤੇ ਸੋਚਣਾ ਚਾਹੀਦਾ ਹੈ।

ਗੁਰੂ ਨਾਨਕ ਪੰਜਵੀਂ ਸ਼ਤਾਬਦੀ ਸਮੇਂ 'ਗੁਰਮਤਿ ਪ੍ਰਕਾਸ਼' ਵਿੱਚ ਛਪੇ ਇਕ ਲੇਖ ਵਿੱਚ ਮੈਂ ਗੁਰੂ ਨਾਨਕ ਦੇਵ ਜੀ ਨੂੰ 'ਸੂਰਬੀਰ ਨਾਨਕ' ਕਹਿ ਕੇ ਸੰਕੇਤ ਕੀਤਾ ਕਿ ਸਦੀਆਂ ਤੋਂ ਪ੍ਰਵਾਨਿਤ ਰਸਮਾਂ-ਰਿਵਾਜਾਂ ਕਰਮ-ਕਾਂਡਾਂ ਅਤੇ ਫੋਕੀਆਂ ਧਾਰਮਿਕ ਰਵਾਇਤਾਂ ਦਾ ਕਥਨੀ ਤੇ ਕਰਨੀ ਰਾਹੀਂ ਖੁੱਲ੍ਹਾ ਖੰਡਨ ਕੇਵਲ ਗੁਰੂ ਨਾਨਕ ਦੇਵ ਵਰਗਾ ਮਹਾਨ ਜੋਧਾ ਹੀ ਕਰ ਸਕਦਾ ਸੀ। ਅੰਨ੍ਹੇ ਵਾਹ ਲਕੀਰ ਦੇ ਫ਼ਕੀਰ ਬਣੀ ਜਾਂਦੀ ਸੱਪਾਂ, ਘੋਗਿਆਂ, ਪਿਪਲਾਂ, ਜੰਡਾਂ, ਕਬਰਾਂ, ਮੜ੍ਹੀਆਂ-ਮਸਾਣਾਂ ਨੂੰ ਪੂਜੀ ਜਾਣਾ ਗੁਰੂ ਜੀ ਨੂੰ ਕਦਾਚਿਤ ਪ੍ਰਵਾਨ ਨਹੀਂ ਸੀ, ਇਸ ਲਈ ਉਹਨਾਂ ਨੇ ਡੰਕੇ ਦੀ ਚੋਟ ਨਾਲ ਕਿਹਾ ਕਿ ਰੱਬ ਦੀ ਪੂਜਾ ਵਿੱਚ ਵੀ ਅਕਲ ਦੀ ਵਰਤੋਂ ਕਰੋ, ਜਿਵੇਂ ਕਿ - "ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ"।

ਗੁਰੂ ਜੀ ਨੇ ਸੂਰਬੀਰਤਾ ਤੇ ਸੂਝ-ਬੂਝ ਦੀ ਇਹ ਕਣੀ ਗੁਰਸਿੱਖਾਂ ਨੂੰ ਵੀ ਬਖਸ਼ੀ ਤਾਂ ਕਿ ਜਦੋਂ ਵੀ ਤੇ ਜਿਥੇ ਵੀ ਕਿਧਰੇ ਖੋਟ ਨਜ਼ਰ ਆਵੇ ਤਾਂ ਗੁਰਸਿੱਖ ਨਿਧੱੜਕ ਹੋ ਕੇ ਇਸ ਨੂੰ ਗੁਰਮਤਿ ਵਿਰੁੱਧ ਕਰਾਰ ਦੇਣ ਦੀ ਜੁਰੱਅਤ ਕਹਿ ਸਕਣ ਪਰ ਇਸ ਜੁਰੱਅਤ ਦੀ ਅਜੋਕੇ

ਸਿੱਖੀ ਮੰਡਲ ਵਿੱਚ ਕਾਫੀ ਘਾਟ ਦਿੱਸਦੀ ਹੈ। ਗਿਆਨੀ ਜੀ ਨੇ ਸੱਚ ਨੂੰ ਸੱਚ ਕਹਿਣ ਦਾ ਹੌਂਸਲਾ ਕੀਤਾ ਹੈ। ਭਗਉਤੀ ਦੇ ਅਰਥ ਕਿਸੇ ਤਰ੍ਹਾਂ ਵੀ ਪਰਮਾਤਮਾ ਨਹੀਂ ਹੋ ਸਕਦੇ। ਗਿਆਨੀ ਜੀ ਨੇ ਹਵਾਲਿਆਂ ਰਾਹੀਂ ਇਹ ਗੱਲ ਸਿੱਧ ਕੀਤੀ ਹੈ ਤੇ ਜੋ ਕੋਈ ਵਿਦਵਾਨ ਸਾਨੂੰ ਚਾਨਣ ਪ੍ਰਦਾਨ ਕਰੇ ਤਾਂ ਸਾਨੂੰ ਉਸਦੇ ਰਿਣੀ ਹੋਣਾ ਚਾਹੀਦਾ ਹੈ। ਇਹ ਲੇਖ ਪੜ੍ਹਣ ਉਪ੍ਰੰਤ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ, ਕਿ ਨਿਸ਼ਚੇ ਹੀ 'ਭਗਉਤੀ ਦੀ ਵਾਰ' ਗੁਰੂ ਕ੍ਰਿਤ ਨਹੀਂ ਅਤੇ ਨਾਂ ਹੀ ਇਸ ਨੂੰ ਗੁਰੂ ਜੀ ਵਲੋਂ ਕਦੇ ਪ੍ਰਵਾਨਗੀ ਪ੍ਰਾਪਤ ਹੋਈ ਹੈ। ਨਾਲ ਹੀ ਪਾਠ ਪੁਸਤਕਾਂ ਦੇ ਸੰਪਾਦਿਤ ਕਰਨ ਵਾਲੇ ਮਾਨ ਯੋਗ ਵਿਦਵਾਨ ਪ੍ਰੋਫੈਸਰਾਂ ਪ੍ਰਤੀ ਵੀ ਬੇਨਤੀ ਹੈ ਕਿ 'ਚੰਡੀ ਦੀ ਵਾਰ' ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਕਹਿ ਕੇ ਇਸ ਨੂੰ ਪਾਠ ਪੁਸਤਕਾਂ ਵਿੱਚ ਸ਼ਾਮਿਲ ਕਰਨ ਤੋਂ ਸੰਕੋਚ ਕੀਤਾ ਜਾਵੇ। ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਉਨ੍ਹਾਂ ਦੀ ਪੰਜਾਬੀ ਵਿੱਚ ਕੋਈ ਰਚਨਾ ਨਾਂ ਹੋਣ ਨਾਲ ਘੱਟ ਨਹੀਂ ਜਾਂਦੀ।

ਦਸਮ ਗਰੰਥ ਕਦੋਂ ਸੰਪਾਦਿਤ ਹੋਇਆ ਅਤੇ ਇਸ ਦਾ ਨਾਂ ਦਸਮ ਗਰੰਥ ਕਿਵੇਂ ਤੇ ਕਦੋਂ ਰਖਿਆ ਗਿਆ, ਪਹਿਲਾਂ ਇਸ ਗਰੰਥ ਦਾ ਕੀ ਰੂਪ ਸੀ ? ਤਲਵੰਡੀ ਸਾਬੋ ਕੀ ਵਿਖੇ ਭਾਈ ਮਨੀ ਸਿੰਘ ਜੀ ਨੇ ਕਿਹੜਾ ਗਰੰਥ ਤਿਆਰ ਕੀਤਾ ਸੀ ? ਗਿਆਨੀ ਗਿਆਨ ਸਿੰਘ ਤੋਂ ਲੈ ਕੇ ਹੁਣ ਤਕ ਇਸ ਸਬੰਧੀ ਕੀ-ਕੀ ਵੀਚਾਰ ਪ੍ਰਗਟ ਹੋਏ ? ਇਹਨਾਂ ਸਾਰੇ ਪ੍ਰਸ਼ਨਾਂ ਨੂੰ ਗਿਆਨੀ ਜੀ ਨੇ ਆਪਣੇ ਲੇਖ ਦਸਮ ਗਰੰਥ ਪ੍ਰਵਾਣਿਕਤਾ ਵਿੱਚ ਬੜੀ ਸੂਝ-ਬੂਝ ਨਾਲ ਨਿਜਿੱਠਆ ਹੈ।

ਇਕ ਹੋਰ ਬੜਾ ਜ਼ਰੂਰੀ ਮਸਲਾ 'ਹੇਮਕੁੰਟ' ਦੀ ਯਥਾਰਥਤਾ ਹੈ। ਛਾਪਾਖ਼ਾਨਾ ਆਮ ਹੋਣ ਤੋਂ ਪਹਿਲਾਂ ਵਧੇਰੇ ਕਰਕੇ, ਤੇ ਕੁਝ ਹਦ ਤਕ ਹੁਣ ਵੀ ਇਹ ਮਨੁੱਖੀ ਸੁਭਾ ਬਣਿਆ ਹੋਇਆ ਹੈ ਕਿ ਜੋ ਕੁਝ ਵੀ ਲੋਕਾਂ ਨੂੰ ਲਿਖਤੀ ਰੂਪ ਵਿੱਚ ਪ੍ਰਾਪਤ ਹੋ ਜਾਂਦਾ ਹੈ, ਉਹ ਉਸ ਨੂੰ ਪ੍ਰਮਾਣੀਕ ਮੰਨ ਲੈਂਦੇ ਹਨ, ਤੇ ਉਸ ਤੇ ਕਿੰਤੂ ਕਰਨ ਦਾ ਹੀਆ ਨਹੀਂ ਕਰਦੇ, ਬਚਿੱਤ੍ਰ ਨਾਟਕ ਬਾਬਤ ਵੀ ਇਵੇਂ ਹੀ ਹੋਇਆ। ਇਸ ਦੇ ਭਾਵਾਂ ਤੋਂ ਸਪਸ਼ਟ ਹੁੰਦਾ ਸੀ ਕਿ ਗੁਰੂ ਜੀ ਆਪਣੀ ਸ੍ਵੈ-ਜੀਵਨੀ ਦੱਸ ਰਹੇ ਹਨ। ਸ਼ਕ ਦੀ ਕੋਈ ਗੁੰਜਾਇਸ਼ ਨਹੀਂ ਸੀ। ਇਸ ਵਿਚੋਂ ਮਿਲਦੇ ਗੁਰੂ ਜੀ ਦੇ ਪਿਛਲੇ ਜਨਮ ਦੇ ਹਵਾਲਿਆਂ ਬਾਰੇ ਵੀ ਕਿਆਸ-ਆਰੀਆਂ ਸ਼ੁਰੂ ਹੋ ਗਈਆਂ। ਸਪਤ ਸ੍ਰਿੰਗ ਨੂੰ ਭਾਲਣ ਦੇ ਉਪਰਾਲੇ ਸ਼ੁਰੂ ਹੋਏ, ਹੁਣ ਵਾਲਾ ਅਸਥਾਨ ਲੱਭਿਆ ਗਿਆ, ਯਾਤਰਾਵਾਂ ਸ਼ੁਰੂ ਹੋ ਗਈਆਂ ਅਤੇ ਨੀਲੇ ਘੋੜੇ ਤੇ ਚਿੱਟੇ ਬਾਜ ਦੀਆਂ ਅਨੇਕਾਂ ਕਰਾਮਾਤਾਂ ਪ੍ਰਸਿੱਧ ਹੋ ਗਈਆਂ।

ਜੇ ਕੋਈ ਜ਼ਬਾਨੀ ਜਾਂ ਲਿਖਤੀ ਰੂਪ ਵਿੱਚ ਇਹ ਦਾਅਵਾ ਕਰੇ ਕਿ ਉਸ ਨੇ ਗੁਰੂ ਜੀ ਦੇ ਬਾਜ ਦੇ ਦਰਸ਼ਨ ਕੀਤੇ ਹਨ ਜਾਂ ਗੁਰੂ ਜੀ ਕਿਸੇ ਫ਼ਕੀਰ ਦੇ ਭੇਸ ਵਿੱਚ ਜਾਂ ਆਜੜੀ ਦੇ ਰੂਪ ਵਿੱਚ ਉਸਨੂੰ ਮਿਲੇ ਹਨ ਤਾਂ ਉਹਨੂੰ ਕਿਵੇਂ ਝੁਟਲਾਇਆ ਜਾ ਸਕਦਾ ਹੈ ?

ਗੱਲ ਇਥੋਂ ਤਕ ਪੁੱਜ ਗਈ ਹੈ ਕਿ ਇਕ ਸਮਰੱਥ ਸਿੱਖ ਜਥੇਬੰਦੀ ਨੇ ਆਪਣਾ ਨਾਂ ਹੀ 'ਹੇਮਕੁੰਟ ਮਿਸ਼ਨ' ਰਖ ਲਿਆ ਹੈ।

ਹੁਣ ਹਾਲਤ ਇਹ ਹੈ ਕਿ ਅਸੀਂ ਸਿੱਖ ਸਮਾਜ ਦੇ ਸ਼ਰਧਾਲੂਆਂ ਨੂੰ ਹੁਣ ਤਕ ਹੇਮਕੁੰਟ ਨਾਲ ਜੋੜਿਆ ਜਾਂਦਾ ਰਿਹਾ ਹੈ, ਜਿਨ੍ਹਾਂ ਦੀ ਹੇਮਕੁੰਟ ਲਈ ਅਪਾਰ ਸ਼ਰਧਾ ਪੈਦਾ ਹੋ ਚੁਕੀ ਹੈ, ਇਹ ਸੁਣਨ ਲਈ ਕਿਵੇਂ ਤਿਆਰ ਹੋ ਸਕਦੇ ਹਨ ਕਿ 'ਹੇਮਕੁੰਟ' ਕੇਵਲ ਸਾਡੀ ਆਪਣੀ ਕਲਪਨਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਨਾਲ ਕੋਈ ਸਬੰਧ ਨਹੀਂ ਸੀ। ਜੇ ਕੋਈ ਵਿਦਵਾਨ ਸਾਨੂੰ ਇਹ ਆਖੇ ਕਿ ਸਿੱਖ ਪੰਥ ਦੇ ਹੇਮਕੁੰਟ ਸਬੰਧੀ ਕੀਤੇ ਹੁਣ ਤਕ



ਦੇ ਸਾਰੇ ਜਤਨ, ਬੇਅੰਤ ਯਾਤਰਾਵਾਂ 'ਤੇ ਕਰੋੜਾਂ ਰੁਪੈ ਦੀ ਕੀਤੀ ਸੇਵਾ ਗੁਰਮਤਿ ਨਹੀਂ ਸਗੋਂ ਮਨਮਤਿ ਦਾ ਪ੍ਰਚਾਰ ਸੀ ਤਾਂ ਸਾਡੇ ਮਨ ਨੂੰ ਕਿੰਨੀ ਠੇਸ ਲਗਦੀ ਹੈ। ਇਹ ਗੱਲ ਨਿਰਸੰਦੇਹ ਹਿਰਦੇ ਵਿਨ੍ਹਵੀਂ ਹੈ ਪਰ ਸੱਚ ਤਾਂ ਤਿੱਖੀ ਕਟਾਰ ਹੈ, ਅਸਲ ਸਿੱਖੀ ਤਾਂ ਖੰਡੇ ਦੀ ਧਾਰ ਹੈ। ਇਸ ਉੱਤੇ ਕੋਈ ਮਰਜੀਊੜਾ ਹੀ ਚਲ ਸਕਦਾ ਹੈ।

ਜਦੋਂ ਅੰਦਰ ਦੀ ਸ਼ਕਤੀ ਢਿੱਲੀ ਪੈ ਜਾਂਦੀ ਹੈ ਤਾਂ ਮਨੁੱਖ ਬਾਹਰਲੇ ਸਹਾਰੇ ਟੋਲਦਾ ਹੈ। ਸਿੱਖੀ ਨਾਮ ਸਿਮਰਨ ਦਾ ਜੀਵਨ ਹੈ, ਸੱਚੀ ਰਹਿਣੀ ਤੇ ਸੱਚੀ ਕਿਰਤ ਹੈ, ਤੀਰਥ ਯਾਤਰਾਵਾਂ ਹੋਮ ਜੱਗ ਦਾ ਪਾਖੰਡ ਨਹੀਂ।

ਗਿਆਨੀ ਜੀ ਦਾ ਹੇਮਕੁੰਟ ਸਬੰਧੀ ਲਿਖਿਆ ਲੇਖ ਬੜੇ ਠੰਡੇ ਦਿਲ-ਦਿਮਾਗ਼ ਨਾਲ ਪੜ੍ਹਣ ਵਾਲਾ ਹੈ। ਕਲਪਤ ਧਾਰਨਾਵਾਂ ਨੂੰ ਤਿਆਗ ਕੇ ਇਕ ਨਿਰਪੱਖ ਗੁਰਮਤਿ ਅਵਲੰਬੀ ਦੀ ਦ੍ਰਿਸ਼ਟੀ ਤੋਂ ਇਹ ਲੇਖ ਪੜ੍ਹਿਆ ਜਾਵੇ ਤਾਂ ਨਿਸ਼ਚੇ ਹੀ ਗਿਆਨੀ ਜੀ ਦੀ ਵਿਚਾਰਧਾਰਾ ਦਾ ਕਾਇਲ ਹੋਣਾ ਪੈਂਦਾ ਹੈ। ਹੋਰ ਲੇਖਾਂ ਦੀ ਤਰ੍ਹਾਂ ਇਸ ਲੇਖ ਦਾ ਸਰੋਤ ਵੀ 'ਸੱਚ ਕੀ ਬਾਣੀ ਹੈ'।

ਦਸਮ ਗਰੰਥ ਵਿੱਚ ਅੰਕਿਤ ਪਾਖਿਯਾਨ ਚਰਿਤ੍ਰਾਂ ਵੱਲ ਮੇਰਾ ਧਿਆਨ 1960 ਵਿੱਚ ਬ੍ਰਿੰਦਾਬਨ ਵਿੱਚ 'ਭਾਰਤੀ ਦਰਸ਼ਨ ਖੋਜ ਵਿਦਿਆਲਾ' ਵਿਖੇ ਇਕ ਰੀਸਰਚ ਸਕਾਲਰ ਨੇ ਦਿਵਾਇਆ। ਅਸਾਂ ਕੁਝ ਵਿਦਿਆਰਥੀਆਂ ਨੇ ਰੱਲ ਕੇ ਇਸਦਾ ਪਾਠ ਕੀਤਾ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਕਾਵਿ ਨਾਲ ਸਬੰਧ ਪੜ੍ਹ-ਸੁਣ ਕੇ ਸ਼ਰਮ ਨਾਲ ਪਾਣੀ-ਪਾਣੀ ਹੋ ਗਏ। ਸਾਰੇ ਸਿੱਖ ਅਤੇ ਗ਼ੈਰ-ਸਿੱਖ ਵਿਦਿਆਰਥੀਆਂ ਦੀ ਸਮੂਚੀ ਰਾਇ ਸੀ ਕਿ ਇਹ ਕਵਿਤਾ ਕਿਸੇ ਵੀ ਹਾਲਤ ਵਿੱਚ ਉਸ ਸੰਤ-ਸਿਪਾਹੀ ਦੀ ਨਹੀਂ ਹੋ ਸਕਦੀ ਜਿਸ ਵਿੱਚ ਕਿ ਇਸਤ੍ਰੀ-ਪੁਰਸ਼ਾਂ ਦੇ ਕਾਮ-ਚੇਸ਼ਟੀ ਚਰਿਤ੍ਰਾਂ ਦਾ ਹੀ ਵਰਣਨ ਹੈ।

ਜਿਸਨੂੰ ਅਸੀਂ ਅਗੰਮੜਾ ਮਰਦ, ਸਾਹਿਬ-ਏ-ਕਮਾਲ, ਸਾਰਬੰਸ ਦਾਨੀ, ਧਰਮ ਰੱਖਿਅਕ ਅਤੇ ਅੰਮ੍ਰਿਤ ਦਾਤਾ ਕਹਿ ਕੇ ਯਾਦ ਕਰਦੇ ਹਾਂ। ਇਸਨੂੰ ਗੁਰੂ ਕ੍ਰਿਤ ਕਹਿਣਾ ਗੁਰੂ ਜੀ ਦਾ ਘੋਰ ਅਪਮਾਨ ਹੈ।

ਤ੍ਰੀਆ ਚਰਿਤ੍ਰ ਲੇਖ ਪੜ੍ਹ ਕੇ ਪਾਠਕਾਂ ਦੀਆਂ ਅੱਖਾਂ ਖੁਲ੍ਹ ਜਾਣਗੀਆਂ ਅਤੇ ਪਾਠਕ ਉਨ੍ਹਾਂ ਵੀਰਾਂ ਦੀ ਸੂਝ ਉੱਤੇ ਸ਼ੋਕ ਪ੍ਰਗਟ ਕਰਨਗੇ, ਜੋ ਅੱਜ ਤਕ ਇਸ ਨੂੰ ਗੁਰੂ ਜੀ ਦੀ ਲੀਲਾ ਕਹਿ ਕੇ ਇਸ ਵਿਚੋਂ ਕਈ ਡੂੰਘੇ ਰਹੱਸਮਈ ਅਰਥ ਕੱਢਣ ਦੀ ਨਿਸ਼ਫਲ ਕੋਸ਼ਿਸ਼ ਕਰਦੇ ਰਹੇ ਹਨ।

ਅੱਜ-ਕਲ "ਦੇਹ ਸ਼ਿਵਾ ਬਰ ਮੋਹਿ ਇਹੈ' ਵਾਲਾ ਗੀਤ ਇਤਨਾ ਹਰਮਨ ਪਿਆਰਾ ਹੋ ਗਿਆ ਹੈ ਕਿ ਕਿਸੇ ਅਜਾਣ ਸ਼ਰਧਾਲੂ ਗੁਰਸਿੱਖ ਦਾ ਵੱਸ ਚਲਦਾ ਤਾਂ ਇਸਨੂੰ "ਨੈਸ਼ਨਲ ਐਨਥਮ" ਦੀ ਪਦਵੀ ਦਿਵਾ ਦਿੰਦਾ। ਇਸ ਵਿਰੁੱਧ ਕੁਝ ਕਹਿਣਾ ਤੇ ਸੁਣਨਾ ਤੰਬੂੜੀਆਂ ਦੇ ਖੱਖਰ ਨੂੰ ਹੱਥ ਪਾਉਣਾ ਹੈ।

ਅਸੀਂ ਜਿਸ ਸ਼ਿਵਾ ਤੋਂ ਦਿਨ ਰਾਤ 'ਵਰ' ਮੰਗਦੇ ਆ ਰਹੇ ਹਾਂ, ਕੋਈ ਸਾਨੂੰ ਕਿਵੇਂ ਇਕ ਦਮ ਹੋੜ ਸਕਦਾ ਹੈ ਕਿ ਇਹ ਸ਼ਿਵਾ ਰੱਬ ਨਹੀਂ ਸਗੋਂ ਸ਼ਿਵ ਦੀ ਪਤਨੀ ਪਾਰਬਤੀ ਹੈ। ਗਿਆਨੀ ਜੀ ਨੇ ਇਸ ਨਾਂ ਹੇਠ ਲਿਖੇ ਲੇਖ ਵਿੱਚ ਸਾਨੂੰ ਹਲੂਣਦੇ ਹਨ ਕਿ ਨਿਰੰਕਾਰ ਦੇ ਉਪਾਸ਼ਕੋ, ਸ਼ਿਵਾ ਦੇਵੀ ਦੇ ਮੰਗਤੇ ਨਾ ਬਣੋ, ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਇਸ ਰਚਨਾ ਨੂੰ ਜੋੜ ਕੇ ਉਨ੍ਹਾਂ ਦੀ ਸ਼ਖਸੀਅਤ ਨੂੰ ਦਾਗ਼ ਨਾ ਲਾਓ।

ਜੇ ਕਿਸੇ ਮਨ-ਮਤੀਏ ਨੇ ਗੁਰੂ ਜੀ ਨੂੰ ਪ੍ਰਥਮ ਭਗਉਤੀ ਜਾਂ ਚੰਡੀ ਵਾਰ ਦਾ ਕਰਤਾ

ਕਹਿ ਕੇ ਉਨ੍ਹਾਂ ਨੂੰ ਚੰਡੀ ਦਾ ਉਪਾਸ਼ਕ ਦੱਸਣ ਦੀ ਘਟੀਆ ਚਾਲ ਚਲੀ ਹੈ ਤਾਂ "ਦੇਹ ਸ਼ਿਵਾ" ਵਾਲੇ ਗੀਤ ਨੂੰ ਉਨ੍ਹਾਂ ਦੀ ਕਿਰਤ ਕਹਿ ਕੇ ਉਨ੍ਹਾਂ ਨੂੰ ਪਾਰਬਤੀ ਤੋਂ ਵਰ ਮੰਗਣ ਵਾਲਾ ਦਰਸਾਉਣ ਵਿੱਚ ਵੀ ਕੋਈ ਕਟੂਲ ਨੀਤੀ ਕੰਮ ਕਰਦੀ ਦਿੱਸਦੀ ਹੈ। ਗਿਆਨੀ ਜੀ ਨੇ ਸਾਨੂੰ ਅਰਥ ਸਮਝਾ ਕੇ ਸਾਵਧਾਨ ਕੀਤਾ ਹੈ, ਅਸੀਂ ਉਨ੍ਹਾਂ ਦੇ ਕ੍ਰਿਤੱਗ ਹਾਂ।

"ਚੌਪਈ - ਹਮਰੀ ਕਰੋ ਹਾਥ ਦੈ ਰੱਛਾ", ਸਿੱਖ ਮਰਯਾਦਾ ਦਾ ਅਨਖਿੜਵਾਂ ਅੰਗ ਬਣ ਗਈ ਹੈ, ਹਾਲਾਂਕਿ ਇਸਦੇ ਸਿਰਲੇਖ ਉਪਰ ਸਪਸ਼ਟ ਲਿਖਿਆ ਹੋਇਆ ਹੈ "ਕਬਿਯੋ ਵਾਚ ਬੇਨਤੀ ਚੌਪਈ"। ਸਿਰਲੇਖ ਤੋਂ ਪ੍ਰਗਟ ਹੈ ਕਿ ਇਹ ਗੁਰੂ ਜੀ ਦੀ ਕ੍ਰਿਤ ਨਹੀਂ ਤੇ ਨਾਂ ਹੀ 'ਕਵਿ' ਜਾਂ 'ਕਬਿ' ਗੁਰੂ ਜੀ ਦਾ ਕਵਿ ਸੰਕੇਤੀ ਨਾਮ ਹੈ।

ਗਿਆਨੀ ਜੀ ਨੇ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਰਾਹੀਂ ਚਰਚਾ ਕਰ ਕੇ ਸਿੱਧ ਕੀਤਾ ਹੈ ਕਿ ਇਹ ਗੁਰੂ ਰਚਨਾ ਨਹੀਂ, ਇਸ ਦੀ ਪ੍ਰਵਾਨਗੀ ਦਾ ਕਾਰਨ ਵੀ ਇਹੋ ਹੈ ਕਿ ਬਿਨਾਂ ਪੜਤਾਲ ਤੋਂ ਸਮੁੱਚੇ ਦਸਮ ਗਰੰਥ ਨੂੰ ਗੁਰੂ ਗੋਬਿੰਦ ਸਿੰਘ ਦੀ ਕ੍ਰਿਤ ਸਮਝ ਕੇ ਅਪਨਾ ਲਿਆ ਗਿਆ। ਇਸ ਵਿੱਚ ਅੰਕਿਤ ਬਾਣੀਆਂ ਦੀ ਪ੍ਰਮਾਣਿਕਤਾ ਸਬੰਧੀ ਕਦੇ ਵੀ ਪੜਤਾਲ ਤੇ ਵੀਚਾਰ ਨਹੀਂ ਹੋ ਸਕੀ। ਹਾਂ, ਅਜਾਣ ਸ਼ਰਧਾਲੂਆਂ ਵਲੋਂ ਸੇਵਾ ਵਿੱਚ ਵਾਧਾ ਅਵੱਸ਼ ਹੁੰਦਾ ਆਇਆ ਹੈ।

ਅਨੰਦਪੁਰ ਸਾਹਿਬ ਦੇ ਲਾਗੇ ਹੀ ਇਕ ਗੁਰਦੁਆਰਾ ਸਾਹਿਬ ਦੀ ਬੜੀ ਸੇਵਾ ਹੋ ਰਹੀ ਹੈ ਜਿਸ ਦਾ ਇਤਿਹਾਸ ਇਹ ਦੱਸਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚੌਪਈ ਇਸ ਅਸਥਾਨ 'ਤੇ ਉਚਾਰਨ ਕੀਤੀ ਸੀ।

ਹੋ ਸਕਦਾ ਹੈ ਸਮਾਂ ਪਾ ਕੇ ਇਸ ਅਸਥਾਨ ਦੀਆਂ ਦੀਵਾਰਾਂ ਉੱਤੇ ਚੌਪਈ ਦੀਆਂ ਪੰਕਤੀਆਂ ਵੀ ਲਿੱਖ ਦਿੱਤੀਆਂ ਜਾਣ ਤੇ ਗਿਆਨੀ ਜੀ ਦੀ ਸੱਚੀ-ਸੁੱਚੀ ਆਵਾਜ਼ ਨਗਾਰਖ਼ਾਨੇ ਵਿੱਚ ਤੋਤੀ ਬਣ ਕੇ ਰਹਿ ਜਾਏ, ਪਰ ਖੋਜ ਲੱਭੇ ਸੱਚ ਨੂੰ ਪ੍ਰਗਟ ਨਾ ਕਰਨਾ ਵੀ ਗੁਰਸਿੱਖੀ ਨਹੀਂ, ਕਾਇਰਤਾ ਹੈ।

ਬਾਕੀ ਲੇਖਾਂ ਸਬੰਧੀ ਵਧੇਰੇ ਟੀਕਾ-ਟਿੱਪਣੀ ਨਾਂ ਕਰਦਾ ਹੋਇਆ ਸਿੱਖੀ ਮੰਡਲ ਦੇ ਸੂਝਵਾਨ ਪਾਠਕਾਂ ਪ੍ਰਤੀ ਇਕ ਬੇਨਤੀ ਕਰਦਾ ਹਾਂ ਕਿ ਜਿਵੇਂ ਗਿਆਨੀ ਜੀ ਨੇ ਨਿਰਪੱਖ ਹੋ ਕੇ ਸੱਚ ਨੂੰ ਪ੍ਰਗਟ ਕਰਨ ਦੀ ਦਲੇਰੀ ਕੀਤੀ ਹੈ, ਤਿਵੇਂ ਅਸੀਂ ਵੀ ਸੱਚ ਸੁਨਣ ਸੱਚ ਮੰਨਣ ਅਤੇ ਹੋ ਸਕੇ ਤਾਂ ਸੱਚ ਪ੍ਰਚਾਰਨ ਦੀ ਦਲੇਰੀ ਕਰੀਏ। ਗੁਰੂ ਨੇ ਗੁਰਸਿੱਖਾਂ ਨੂੰ ਬਿਬੇਕ ਬੁੱਧੀ ਬਖਸ਼ੀ ਹੈ, ਆਓ ਇਸ ਦਾ ਪ੍ਰਯੋਗ ਕਰਕੇ 'ਕੱਚ' ਤੇ 'ਸੱਚ' ਦੀ ਪਰਖ ਕਰੀਏ। ਗਿਆਨੀ ਜੀ ਨੇ ਪੰਧ ਵਿਖਾ ਕੇ ਸਿੱਖ ਪੰਥ ਦੀ ਮਹਾਨ ਸੇਵਾ ਕੀਤੀ ਹੈ।

ਗੁਰੂ ਪੰਥ ਦਾ ਦਾਸ :
ਪ੍ਰੋ. ਜਗਜੀਤ ਸਿੰਘ
3274 ਸੈਕਟਰ 35-ਡੀ,
ਚੰਡੀਗੜ੍ਹ



# ਮੁੱਖ ਪ੍ਰਯੋਜਨ

ਦਸਮ ਗਰੰਥ ਦਾ ਮੁੱਢ ਬੱਝਦਿਆਂ ਹੀ ਇਸ ਸਬੰਧੀ ਸਿੱਖ ਪੰਥ ਦੇ ਵਖੋ-ਵੱਖ ਵਿਦਵਾਨਾਂ ਵਲੋਂ ਵਖੋ-ਵਖਰੀਆਂ ਵਿਚਾਰਾਂ ਪ੍ਰਗਟ ਕਰਨ ਦਾ ਮੁੱਢ ਵੀ ਨਾਲ ਹੀ ਬੱਝ ਗਿਆ ਜੋ ਹੁਣ ਤਕ ਮਤਭੇਦ ਦਾ ਕਾਰਣ ਬਣਿਆ ਹੋਇਆ ਹੈ, 'ਭਾਵ' ਭੂਤਕਾਲ ਦੇ ਵਿਦਵਾਨਾਂ ਤੋਂ ਬਿਨਾਂ ਵਰਤਮਾਨ ਸਮੇਂ ਦੇ ਵਿਦਵਾਨ ਵੀ ਦਸਮ ਗਰੰਥ ਸਬੰਧੀ ਆਪੋ ਵਿੱਚ ਸਹਿਮਤ ਨਹੀਂ ਹੋਏ।

ਉਪ੍ਰੋਕਤ ਅਸੰਮਤੀ ਦਾ ਮੁੱਖ ਕਾਰਣ ਪਰੰਪਰਾਵਾਦੀ ਸੰਤਾਂ, ਮਹੰਤਾਂ ਅਤੇ ਪੁਜਾਰੀ ਆਦਿਕਾਂ ਦੀ ਪੱਖ-ਪੂਰਤੀ ਵਾਲੇ ਵਿਦਵਾਨਾਂ ਤਥਾ ਨਿਰਪੱਖ ਵਿਦਵਾਨਾਂ ਦੀਆਂ ਅਡੋ-ਅਡਰੀਆਂ ਵਿਚਾਰਾਂ ਹਨ ਜੋ ਸੁਭਾਵਿਕ ਹੀ ਵਖੇਵਿਆਂ ਦੀ ਜੜ੍ਹ ਹੁੰਦੀਆਂ ਹਨ, ਜਿਵੇਂ ਕਿ ਇਕ ਪਾਸੇ ਉਹ ਗੁਰਸਿੱਖ ਹਨ ਜੋ ਨਿਰਪੱਖ ਵਿਦਵਾਨਾਂ ਦੀ ਵਿਚਾਰਧਾਰਾਂ ਅਧੀਨ ਦਸਮ ਗਰੰਥ ਵਿਚਲੀ ਰਚਨਾ ਨੂੰ ਕੇਵਲ ਦਸ਼ਮੇਸ਼ ਗਿਰਾ (ਬਾਣੀ) ਤੋਂ ਬਾਕੀ ਅਡੋ-ਅੱਡ ਕਈ ਮੱਤਾਂ ਦੇ ਕਵੀਆਂ ਦੀਆਂ ਰਚਨਾਵਾਂ ਸਮਝਦੇ ਹਨ।

ਦੂਜੇ ਪਾਸੇ ਉਹ ਅਣਜਾਣ ਸ਼ਰਧਾਲੂ ਵੀਰ ਹਨ ਜੋ ਪਰੰਪਰਾਵਾਦੀ ਪੁਜਾਰੀ ਆਦਿਕਾਂ ਦਾ ਪੱਖ ਪੂਰਨ ਵਾਲੇ ਵਿਦਵਾਨਾਂ ਦੀ ਵਿਚਾਰ ਨੂੰ ਯਥਾਰਿਥ ਸਮਝ ਕੇ (ਦਸਮ ਗਰੰਥ ਵਿਚਲੀ ਸਾਰੀ ਰਚਨਾ ਰੂਪੀ ਵਸਤੂ ਸਿਞਾਣੇ ਬਿਨਾ) ਦਸਮ ਗਰੰਥ ਨੂੰ ਦਸਵੇਂ ਗੁਰੂ ਦਾ ਗਰੰਥ ਸਮਝੀ ਬੈਠੇ ਹਨ।

ਕੇਵਲ ਇਤਨਾ ਹੀ ਨਹੀਂ, ਸੁਣਨ ਵਿੱਚ ਇਥੋਂ ਤਕ ਵੀ ਆਇਆ ਹੈ ਕਿ ਸੰਗਰਾਂਦ ਵਾਲੇ ਦਿਨ ਬਾਰਹ ਮਾਹ ਵਿਚੋਂ ਮਹੀਨਾ ਸੁਣਨ ਪਿਛੋਂ ਦਸਮ ਗਰੰਥ ਵਿਚਲੇ ਬਾਰਹ ਮਾਹ (ਜੋ ਕ੍ਰਿਸ਼ਨ ਵਿਛੋੜੇ ਵਿੱਚ ਗੋਪੀਆਂ ਵਲੋਂ ਸਿਆਮ ਕਵੀ ਨੇ ਰਚੇ ਹਨ) ਵਿਚੋਂ ਵੀ ਚੜ੍ਹਿਆ ਮਹੀਨਾ ਸੁਣਦੇ ਹਨ। ਬਲਕਿ ਕਈ ਥਾਵਾਂ 'ਤੇ ਦਸਮ ਗਰੰਥ ਦਾ ਅਖੰਡ ਪਾਠ ਵੀ ਰੱਖਦੇ ਹਨ।

ਸ਼ੋਕ ਕਿ ਉੱਤੇ ਲਿਖੇ ਅਨੁਸਾਰ ਇਤਨੀ ਮਨਮਤਿ ਹੁੰਦਿਆਂ ਵੀ ਸਾਡੇ ਅਨੇਕਾਂ ਗੁਣੀ, ਗਿਆਨੀ, ਗ੍ਰੰਥੀ ਆਦਿਕ ਧਾਰਮਿਕ ਆਗੂ ਕੁੰਭਕਰਣੀ ਨੀਂਦਰ ਵਿੱਚ ਘਰਾੜੇ ਮਾਰਦੇ ਹੋਏ ਉਪ੍ਰੋਕਤ ਭੁਲੇਖਿਆਂ ਵੱਲ ਉੱਕਾ ਧਿਆਨ ਹੀ ਨਹੀਂ ਦਿੰਦੇ ਸਗੋਂ ਆਪ ਵੀ 'ਦੇਹ ਸ਼ਿਵਾ ਬਰ ਮੋਹਿ ਇਹੈ' ਆਦਿਕ ਕੱਚੀਆਂ ਬਾਣੀਆਂ ਪੜ੍ਹਦੇ ਹਨ, ਜੇ ਵਰਜੋ ਤਾਂ ਉਲਟਾ ਹਿੱਕਾ ਤਾਣ ਕੇ ਕਹਿੰਦੇ ਹਨ ਕਿ ਇਹ ਸਭ ਕੁਝ ਦਸਮ ਗਰੰਥ ਵਿੱਚ ਲਿਖਿਆ ਹੋਇਆ ਹੈ, ਅਸੀਂ ਜ਼ਰੂਰ ਪੜ੍ਹਾਂਗੇ ਇਤਿਆਦਿਕ......।

ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਉਪ੍ਰੋਕਤ ਦਸਮ ਗਰੰਥ ਦੀ ਰੱਟ ਲਾਉਣ ਵਾਲੇ ਸੱਜਣਾਂ ਵਿਚੋਂ ਸ਼ਾਇਦ ਉਂਗਲੀਆਂ ਉੱਤੇ ਗਿਣੇ ਜਾਣ ਵਾਲੇ ਹੀ ਹੋਣ ਜਿਨ੍ਹਾਂ ਦਸਮ ਗਰੰਥ ਵੇਖਿਆ ਹੋਵੇ, ਫਿਰ ਵੇਖਣ ਵਾਲਿਆਂ ਵਿਚੋਂ ਅਰਥ-ਬੋਧ ਤਾਂ ਕਿਤੇ ਰਿਹਾ, ਸਿਰਫ ਦਸਮ ਗਰੰਥ ਦਾ ਸ਼ੁੱਧ ਪਾਠ ਕਰ ਸਕਣ ਵਾਲਾ ਵੀ ਕੋਈ ਲੱਭੇ ਜਾਂ ਨਾ। ਤਦੇ ਹੀ ਸਾਡੇ ਕਈ ਵਿਦਵਾਨ ਦਸਮ ਗਰੰਥ ਦੀ ਯਥਾਰਥ ਜਾਣਕਾਰੀ ਦੇਣ ਦੀ ਥਾਵੇਂ ਉਲਟੀ ਸਾਰੀ ਦੀ ਸਾਰੀ ਰਚਨਾ ਦਸ਼ਮੇਸ਼ ਕ੍ਰਿਤ ਦਰਸਾ ਕੇ ਸਗੋਂ ਭੁਲੇਖੇ ਹੀ ਭੁਲੇਖੇ ਪਾਏ ਜਾਂਦੇ ਹਨ।

ਹਾਲਾਂਕਿ ਸੰਨ 1873 ਅਤੇ 1878 ਨੂੰ ਅੰਮ੍ਰਿਤਸਰ ਤਥਾ ਲਾਹੌਰ ਵਿੱਚ ਕਾਇਮ ਹੋਈਆਂ ਸਿੰਘ-ਸਭਾਵਾਂ ਦੇ ਮੁਖੀਆਂ ਵਿਚੋਂ ਪ੍ਰੋਫ਼ੈਸਰ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਜੀ ਆਦਿਕਾਂ ਨੇ ਦੀਰਘ ਵਿਚਾਰ ਦੁਆਰਾ ਇਸ ਗਰੰਥ ਨੂੰ ਨਾ ਧਰੀਕ 'ਦਸਮ ਗਰੰਥ' ਸਿੱਧ ਕੀਤਾ ਸੀ।

ਫਿਰ ਸਿੰਘ ਸਭਾ ਭਸੌੜ ਨੇ ਤਾਂ ਲੰਮੀ-ਚੌੜੀ ਖੋਜ-ਪੜਤਾਲ ਪਿਛੋਂ ਇਸ ਗਰੰਥ ਦੀ ਵੱਜ-ਗੱਜ ਕੇ ਉਹ ਕੱਲੀ ਖੋਲ੍ਹੀ ਸੀ ਜੋ ਕਿਸੇ ਤੋਂ ਭੀ ਲੱਕੀ-ਛਿੱਪੀ ਨਹੀਂ।

ਪਾਠਕਾਂ ਦੇ ਗਿਆਤ ਹਿਤ ਇਹ ਦਰਸਾਉਣਾ ਵੀ ਜੋਗ ਭਾਸਦਾ ਹੈ ਕਿ ਵਰਤਮਾਨ ਸਮੇਂ ਦੇ ਕਈ ਚੋਣਵੇਂ ਵਿਦਵਾਨਾਂ ਨੇ ਵੀ ਦਸਮ ਗਰੰਥ ਵਿਚਲੀ ਰਚਨਾ ਰੂਪੀ ਵਸਤੂ ਦੀ ਪਛਾਣ ਹਿੱਤ ਉਚ ਕੋਟੀ ਦੇ ਵਿਦਵਾਨਾਂ ਨੇ ਬਹੁਤ ਕੁਝ ਲਿੱਖਣ ਦਾ ਜਤਨ ਕੀਤਾ ਹੈ, ਜਿਵੇਂ ਕਿ - ਸ੍ਰ. ਸ਼ਮਸ਼ੇਰ ਸਿੰਘ ਜੀ ਅਸ਼ੋਕ - 'ਦਸਮ ਗਰੰਥ ਬਾਰੇ', ਡਾ. ਰਤਨ ਸਿੰਘ ਜੀ ਜੱਗੀ - 'ਦਸਮ ਗਰੰਥ ਦਾ ਕਰਤ੍ਰਿਤਵ ਅਤੇ ਦਸਮ ਗਰੰਥ ਦਾ ਪੁਰਾਣਕ ਅਧਿਐਨ', ਡਾ. ਕਰਤਾਰ ਸਿੰਘ ਜੀ ਬਾੜੀ - 'ਬਚਿਤ੍ਰ ਨਾਟਕ' ਇਤਿਆਦਿਕ ਹੋਰ ਵੀ ਕਈ ਚੋਟੀ ਦੇ ਵਿਦਵਾਨਾਂ ਨੇ ਇਸ ਨਿਗਰ ਸੇਵਾ ਵਿੱਚ ਵੱਧ-ਚੜ੍ਹ ਕੇ ਹਿੱਸਾ ਪਾਇਆ ਹੈ।

ਕੁਝ ਚਿਰ ਹੋਇਆ ਸ੍ਰ. ਮਾਨ ਸਿੰਘ ਜੀ, ਮਾਲਿਕ 'ਮਾਨਸਰੋਵਰ' ਹਫ਼ਤਾਵਾਰੀ ਅਖ਼ਬਾਰ, ਭਗਤ ਸਿੰਘ ਮਾਰਕੀਟ, ਨਵੀਂ ਦਿੱਲੀ ਵਾਲਿਆਂ ਇਸ ਅਤੀ ਲੋੜੀਂਦੀ ਸੇਵਾ ਲਈ 6-7 ਅਕਤੂਬਰ 1973 ਨੂੰ ਦਸਮ ਗਰੰਥ ਸਬੰਧੀ ਅਡੋ-ਅੱਡ ਮਤਭੇਦ ਰੱਖਣ ਵਾਲੇ ਅਨੇਕਾਂ ਉੱਘੇ ਵਿਦਵਾਨਾਂ ਦੀ ਗੋਸ਼ਟੀ ਦਾ ਉੱਦਮ ਕੀਤਾ ਸੀ, ਜਿਸ ਦੇ ਪ੍ਰਧਾਨ ਪਰਮ ਸਤਿਕਾਰਯੋਗ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆ ਥਾਪੇ ਗਏ ਸਨ।

ਅਡੋ-ਅੱਡ ਵਿਚਾਰਾਂ ਪ੍ਰਗਟ ਹੋਣ ਉਪ੍ਰੰਤ ਸਰਬ-ਸੰਮਤੀ ਨਾਲ ਫੈਸਲਾ ਹੋਇਆ ਸੀ ਕਿ ਕਿਸੇ ਵੀ ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ 'ਦਸਮ ਗਰੰਥ' ਦਾ ਪ੍ਰਕਾਸ਼ ਨਾ ਕੀਤਾ ਜਾਵੇ।

ਦੂਜਾ, ਦਸ਼ਮੇਸ਼ ਗੁਰੂ ਜੀ ਦੀ ਬਾਣੀ ਅਤੇ ਕਵੀਆਂ ਦੀਆਂ ਬਾਣੀਆਂ ਦਸਮ ਗਰੰਥ ਵਿਚੋਂ ਨਿਖੇੜ ਦਿੱਤੀਆਂ ਜਾਣ।

ਦੂਜੀ ਵਾਰ ਫਿਰ ਸ੍ਰ. ਮਾਨ ਸਿੰਘ ਜੀ ਦੇ ਸੱਦੇ 'ਤੇ ਹੀ 9 ਮਾਰਚ 1974 ਨੂੰ ਗੋਸ਼ਟੀ ਹੋਈ ਅਤੇ ਭਾ. ਸਾ. ਭਾਈ ਅਰਦਮਨ ਸਿੰਘ ਜੀ ਹੀ ਪ੍ਰਧਾਨ ਬਣਾਏ ਗਏ, ਤਾਂ ਵੀ ਗੁਣੀ ਗਿਆਨੀਆਂ ਨੇ ਪਹਿਲਾ ਫੈਸਲਾ ਹੀ 'ਭਾਵ' 6-7 ਅਕਤੂਬਰ 1973 ਵਾਲਾ ਦੁਹਰਾਇਆ।

ਉਪ੍ਰੋਕਤ ਦੋਹਾਂ ਗੋਸ਼ਟੀਆਂ ਵਿੱਚ ਜਿਨ੍ਹਾਂ-ਜਿਨ੍ਹਾਂ ਮਤਭੇਦ ਰੱਖਣ ਵਾਲੇ ਵਿਦਵਾਨਾਂ ਨੇ ਹਿੱਸਾ ਲਿਆ, ਉਨ੍ਹਾਂ ਵਿਅਕਤੀਆਂ ਦੇ ਨਾਮ ਹੇਠ ਦਿੱਤੇ ਜਾਂਦੇ ਹਨ -



ਭਾ. ਸਾ. ਭਾ. ਅਰਦਮਨ ਸਿੰਘ ਜੀ ਬਾਗੜੀਆ, ਸ੍ਰ. ਬਹਾਦਰ ਉੱਜਲ ਸਿੰਘ ਜੀ (ਪ੍ਰਧਾਨ ਗੁਰੂ ਗੋਬਿੰਦ ਫਾਊਂਡੇਸ਼ਨ), ਡਾ. ਸੁਆਮੀ ਰਾਮਪਾਲ ਸਿੰਘ ਜੀ (ਨਿਰਮਲਾ ਸਾਧੂ, ਐਮ.ਏ. ਪੀ.ਐਚ.ਡੀ.), ਡਾ. ਧਰਮ ਪਾਲ ਜੀ ਆਸ਼ਟਾ (ਐਮ.ਏ. ਪੀ.ਐਚ.ਡੀ.), ਡਾ. ਮਹੀਪ ਸਿੰਘ ਜੀ (ਐਮ.ਏ. ਪੀ.ਐਚ.ਡੀ.), ਡਾ. ਰਤਨ ਸਿੰਘ ਜੀ ਜੱਗੀ (ਐਮ.ਏ. ਪੀ.ਐਚ.ਡੀ., ਪਟਿਆਲਾ), ਡਾ. ਕਾਲਾ ਸਿੰਘ ਜੀ ਬੇਦੀ (ਐਮ.ਏ. ਪੀ.ਐਚ.ਡੀ., ਦਿੱਲੀ ਯੂਨਿਵਰਸਿਟੀ), ਡਾ. ਗੋਬਿੰਦ ਸਿੰਘ ਜੀ ਮਨਸੁਖਿਆਨੀ (ਐਮ.ਏ. ਪੀ.ਐਚ.ਡੀ., ਯੂ.ਜ਼ੀ.ਸੀ.), ਸ੍ਰ. ਹਰੀ ਸਿੰਘ ਜੀ (ਚੀਫ ਇੰਜੀਨੀਅਰ, ਪਟਨਾ ਸਾਹਿਬ), ਸ੍ਰ. ਗਿਆਨ ਸਿੰਘ ਜੀ ਐਬਟਾਬਾਦੀ (ਸਾਬਕਾ ਪ੍ਰਧਾਨ ਦਿੱਲੀ ਗੁ.ਪ੍ਰ. ਕਮੇਟੀ), ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ (ਐਮ.ਪੀ.), ਸ੍ਰ. ਬਹਾਦਰ ਗੁਰਬਖਸ਼ ਸਿੰਘ ਜੀ (ਸਥਾਨਕ ਪ੍ਰ. ਚੀਫ ਖ਼ਾਲਸਾ ਦੀਵਾਨ ਦਿੱਲੀ), ਪ੍ਰੋ. ਪ੍ਰਮਾਣ ਸਿੰਘ ਜੀ (ਐਮ.ਏ.), ਡਾ. ਹਰਭਜਨ ਸਿੰਘ ਜੀ, ਡਾ. ਮਨਮੋਹਨ ਸਿੰਘ ਜੀ, ਉਤਮ ਸਿੰਘ ਜੀ ਘੇਬਾ, ਏਅਰ ਕਮਾਂਡਰ ਮਹਿੰਦਰ ਸਿੰਘ ਜੀ (ਪ੍ਰਿੰ. ਡਗਸ਼ੇਈ ਪਬਲਿਕ ਸਕੂਲ), ਜਨਰਲ ਤਾਰਾ ਸਿੰਘ ਜੀ ਬੱਲ, ਬ੍ਰਿਗੇਡੀਅਰ ਯੂ.ਐਸ. ਸਿੱਧੂ, ਕਰਨਲ ਨਰਿੰਦਰ ਪਾਲ ਸਿੰਘ ਜੀ, ਸ੍ਰਦਾਰਨੀ ਹਰਦਿੱਤ ਸਿੰਘ ਜੀ ਮਲਿਕ, ਬੀਬੀ ਪ੍ਰਭਜੋਤ ਕੌਰ ਜੀ, ਸ੍ਰ. ਪ੍ਰਤਾਪ ਸਿੰਘ ਜੀ (ਐਮ.ਏ. ਸਕੱਤਰ ਸਿੰਘ ਸਭਾ ਸ਼ਤਾਬਦੀ ਕਮੇਟੀ), ਮਲਕ ਹਰਦਿੱਤ ਸਿੰਘ ਜੀ (ਸਾਬਕ ਸਫੀਰ ਫਰਾਂਸ), ਗਿਆਨੀ ਭਾਗ ਸਿੰਘ ਜੀ ਅੰਬਾਲਾ, ਮੇਜਰ ਜਗਤ ਸਿੰਘ ਜੀ ਗੁੜਗਾਵਾਂ, ਸ੍ਰ. ਹਰਬੰਸ ਸਿੰਘ ਜੀ (ਸਕੱਤ੍ਰ ਗੁਰੂ ਨਾਨਕ ਫਾਊਂਡੇਸ਼ਨ, ਦਿੱਲੀ), ਸ੍ਰ. ਸੰਤੋਖ ਸਿੰਘ ਜੀ ਚੰਡੀਗੜ੍ਹ, ਪ੍ਰੋ. ਪ੍ਰੀਤਮ ਸਿੰਘ ਜੀ (ਗੁਰੂ ਨਾਨਕ ਯੂਨਿਵਰਸਿਟੀ ਅੰਮ੍ਰਿਤ੍ਸਰ), ਸ੍ਰ. ਰਣਬੀਰ ਸਿੰਘ ਜੀ, ਕੰਵਰ ਮਹਿੰਦਰ ਪ੍ਰਤਾਪ ਸਿੰਘ ਜੀ (ਜਥੇਦਾਰ ਸ਼੍ਰੋਮਣੀ ਸਿੱਖ ਸਮਾਜ), ਸ੍ਰ. ਮਨੋਹਰ ਸਿੰਘ ਜੀ ਮਾਰਕੋ, ਸ੍ਰ. ਮਦਨ ਸਿੰਘ ਜੀ ਨਈਅਰ (ਪ੍ਰਧਾਨ ਸਿੰਘ ਸਭਾ ਪਹਾੜ ਗੰਜ, ਦਿੱਲੀ), ਸ੍ਰ. ਪਿਆਰਾ ਸਿੰਘ ਜੀ (ਐਮ.ਏ.), ਕੰਵਰ ਮਨਮੋਹਨ ਸਿੰਘ ਜੀ (ਐਮ.ਏ.), ਸ੍ਰ. ਮਹਿੰਦਰ ਸਿੰਘ ਜੀ (ਗੌਤਮ ਨਗਰ ਵਾਲੇ), ਪ੍ਰੋ. ਜੋਗਿੰਦਰ ਸਿੰਘ (ਐਮ.ਏ .), ਪੰਡਤ ਮੁਨਸ਼ੀ ਰਾਮ ਜੀ ਹਸਰਤ, ਸ੍ਰ. ਮਾਨ ਸਿੰਘ ਜੀ ਮਾਨਸਰੋਵਰ ਅਤੇ ਸ੍ਰ. ਕੁਲਦੀਪ ਸਿੰਘ ਜੀ (ਬੀ.ਏ. ਐਲ.ਐਲ.ਬੀ. ਜੇ.ਡੀ.)

ਕੋਈ ਸ਼ੱਕ ਨਹੀਂ ਕਿ ਉੱਤੇ ਲਿਖੇ ਵਿਦਵਾਨਾਂ ਦੀਆਂ ਲਿਖਤਾਂ ਅਤੇ ਸਿੰਘ ਸਭਾਵਾਂ ਤਥਾ ਸ੍ਰ. ਮਾਨ ਸਿੰਘ ਜੀ ਆਦਿਕ ਉੱਦਮੀਆਂ ਦੇ ਉੱਦਮ ਸਦਕਾ ਅਨੇਕਾਂ ਸੱਜਣ ਬਿਰਥਾ ਹਠ ਛੱਡ ਕੇ ਦਸਮ ਗਰੰਥ ਵਿਚਲੀ ਰਚਨਾ ਰੂਪੀ ਵਸਤੂ ਨੂੰ ਸਿੰਞਾਨਣ ਹਿਤ ਜੁੱਟ ਗਏ ਹਨ ਪ੍ਰੰਤੂ ਕਈ ਵਿਦਵਾਨ ਸੱਜਣ ਆਪਣੇ ਨਿਕਟਵਰਤੀ ਲਿਖਾਰੀਆਂ ਦੀ ਪੱਖ-ਪੂਰਤੀ ਹਿਤ ਲਿਖਤਾਂ ਰਾਹੀਂ ਵੱਲ-ਪੇਚ ਪਾ ਕੇ ਇਹ ਸਿੱਧ ਕਰਨ ਦਾ ਜਤਨ ਵੀ ਕਰਦੇ ਆਏ ਅਤੇ ਹੁਣ ਵੀ ਇਹ ਹਠ ਕਰ ਰਹੇ ਹਨ ਕਿ 'ਦਸਮ ਗਰੰਥ' ਆਦਿ ਤੋਂ ਅੰਤ ਤਕ ਸ੍ਰੀ ਦਸ਼ਮੇਸ਼ ਰਚਨਾ ਹੈ ਭਾਵ ਉਹ ਵਿਦਵਾਨ ਸੱਜਣ ਆਪਣੇ ਵਿਦਿਅਕ ਬਲ ਦੇ ਸਹਾਰੇ ਲੇਖਣੀ ਦੁਆਰਾ ਮੁਲੰਮੇ ਨੂੰ ਸੋਨਾ ਦਰਸਾਉਣ ਹਿਤ ਜੁੱਟੇ ਹੋਏ ਹਨ ਜੋ 'ਕਾਚੀ ਢਹਿਗ ਦਿਵਾਲ ਕਾਹੇ ਗਚੁ ਲਾਵਹੁ', ਗੁਰੂ ਵਾਕ ਅਨੁਸਾਰ ਕੱਚੀ ਕੰਧ ਉੱਤੇ ਪਲਸਤਰ ਕਰਨ ਵਾਂਗੂ ਉੱਕਾ ਹੀ ਨਿਸ਼ਫਲ ਹੈ।

ਭਾਵ ਕੁਝ ਵੀ ਹੋਵੇ, ਮੈਨੂੰ ਅਟੱਲ ਵਿਸ਼ਵਾਸ ਹੈ ਕਿ ਇਸ ਦਸਮ ਗਰੰਥ ਦੀ ਰਚਨਾ ਰੂਪੀ ਵਸਤੂ ਦੀ ਪਛਾਣ ਹਿਤ ਸਿਰਫ ਕ੍ਰਿਸ਼ਨਾਵਤਾਰ ਵਿਚੋਂ ਚੀਰ ਹਰਣ, ਰਾਸਲੀਲਾ ਆਦਿਕ ਅਤੇ ਪਖਿਆਨ ਚਰਿਤ੍ਰਾਂ ਹਿਤ ਕਾਲੇ ਕੀਤੇ 579 ਸਫਿਆਂ ਤਥਾ ਜ਼ਫਰਨਾਮੇ ਤੋਂ ਪਿਛਲੀਆਂ ਫਾਰਸੀ ਦੀਆਂ 11 ਹਿਕਾਇਤਾਂ ਵਿਚੋਂ ਯਥਾਰਥ ਰੂਪ ਵਿੱਚ ਸੰਖੇਪ ਤੋਂ ਸੰਖੇਪ

ਜਾਣਕਾਰੀ ਵੀ ਦੇ ਦਿੱਤੀ ਜਾਵੇ ਤਾਂ ਉਪ੍ਰੋਕਤ ਸਾਰੇ ਦੇ ਸਾਰੇ ਗ੍ਰੰਥ ਨੂੰ ਦਸ਼ਮੇਸ਼ ਕ੍ਰਿਤ ਮੰਨਣ ਵਾਲੇ ਨਿਰਪੱਖ ਸ਼ਰਧਾਲੂ ਤ੍ਰਾਹ-ਤ੍ਰਾਹ ਕਰਦੇ ਹੋਏ ਕੰਨੀਂ ਹੱਥ ਲਾ ਕੇ ਆਪਣੇ ਆਪ ਹੀ ਕਹਿ ਉਠਣਗੇ ਕਿ ਇਹ ਰਚਨਾਵਾਂ ਕੇਵਲ ਕਾਮ-ਚੇਸ਼ਟਾ ਉਤੇਜਿਤ ਕਰਨ ਅਤੇ ਕੋਕ ਸ਼ਾਸਤ੍ਰ ਵਾਂਗੂ ਨਸ਼ਿਆਂ ਰਾਹੀਂ ਕਾਮ-ਪੂਰਤੀ ਹਿਤ ਨਿਰੋਲ ਵਿਭਚਾਰਕ ਟੋਟਕਿਆਂ ਨਾਲ ਭਰੀਆਂ ਪਿਟਾਰੀਆਂ ਹਨ ਜਿਨ੍ਹਾਂ ਵਿੱਚ ਹੋਰ ਤੇ ਹੋਰ ਰਹੀ ਇਸਤ੍ਰੀ-ਪੁਰਸ਼ਾਂ ਦੇ ਗੁਪਤ ਅੰਗਾਂ ਨੂੰ ਵੀ ਖੁਲ੍ਹੇ-ਡੁਲ੍ਹੇ ਸ਼ਬਦਾਂ ਵਿੱਚ ਦਰਸਾਇਆ ਹੈ।

ਸਾਰ ਅੰਸ਼ ਇਹ ਕਿ ਨਿਰਪੱਖ ਸ਼ਰਧਾਲੂ ਆਪਣੇ ਆਪ ਹੀ ਅਨੁਭਵ ਕਰ ਲੈਣਗੇ ਕਿ ਜਿਵੇਂ ਘੁਲਿਆ ਹੋਇਆ ਮਿੱਟੀ-ਚੂਨਾ, ਕਿਸੇ ਡੱਬੇ ਅਥਵਾ ਬੋਤਲ ਵਿੱਚ ਪਾ ਕੇ ਉਸ ਉੱਤੇ ਰੂਹ-ਆਫਜ਼ਾ ਜਾਂ ਸ਼ਰਬਤ ਫੌਲਾਦ ਆਦਿਕ ਲੇਬਲ ਲਾ ਦਿੱਤਾ ਜਾਵੇ ਤਿਵੇਂ ਹੀ ਦਸਮ ਗਰੰਥ ਵਿਚੋਂ ਦਸ਼ਮੇਸ਼ ਬਾਣੀ ਛੱਡ ਕੇ ਬਾਕੀ ਕਈ ਇਕ ਕਵੀਆਂ ਦੀਆਂ ਕਪੋਲ ਕਲਪਨਾਵਾਂ ਰੂਪੀ ਮਿੱਟੀ-ਚੂਨੇ ਉੱਤੇ ਜਾਣੇ ਜਾਂ ਬਿਨਾਂ ਜਾਣੇ ਲਿਖਾਰੀਆਂ ਵਲੋਂ 'ਸ੍ਰੀ ਗੁਰੂ ਦਸਮ ਗਰੰਥ' ਅਤੇ 'ਦਸਮ ਗੁਰੂ ਗਰੰਥ ਸਾਹਿਬ' ਆਦਿਕ ਲੇਬਲ ਲਾਏ ਹੋਏ ਹਨ ਜੋ ਸਾਰੇ ਭੁਲੇਖਿਆਂ ਦੀ ਜੜ੍ਹ ਹਨ।

ਬੱਸ ! ਉੱਤੇ ਦਰਸਾਏ ਭੁਲੇਖਿਆਂ ਨੂੰ ਮੁੱਖ ਰਖਦਿਆਂ ਹੋਇਆਂ ਹੀ 'ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ' ਗੁਰੂ ਵਾਕ ਅਨੁਸਾਰ ਦਸਮ ਗਰੰਥ ਵਿਚਲੀ ਕਵੀਆਂ ਦੀ ਰਚਨਾ ਰੂਪੀ ਵਸਤੂ ਦੀ ਸਿਞਾਣ ਹਿਤ ਸੰਖੇਪਕ ਜਾਣਕਾਰੀ ਦੇਣ ਦਾ ਉੱਦਮ ਕੀਤਾ ਹੈ ਕਿਉਂਕਿ ਦਸਮ ਗਰੰਥ ਨੂੰ ਪ੍ਰਮਾਣੀਕ ਅਤੇ ਸੰਪੂਰਣ ਤੌਰ 'ਤੇ ਦਸ਼ਮੇਸ਼ ਕ੍ਰਿਤ ਮੰਨਣ ਵਿੱਚ ਸਵਿਸਥਾਰ ਕਿੰਤੂ ਕੀਤੇ ਜਾਂਦੇ ਤਾਂ ਸੰਖੇਪ ਤੋਂ ਸੰਖੇਪ ਢੰਗ ਵਰਤਿਆਂ ਵੀ ਖ਼ਬਰੇ ਕਿਤਨੇ ਵੱਡੇ ਆਕਾਰ ਦੀ ਪੁਸਤਕ ਲਿੱਖਣੀ ਪੈਂਦੀ, ਇਸ ਲਈ ਸੰਖੇਪਕ ਬਲਕਿ ਅਤੀ ਸੰਕੋਚਵੇਂ ਰੂਪ ਵਿੱਚ ਨਾਮ ਮਾਤ੍ਰ ਭੁਲੇਖੇ ਹੀ ਦਰਸਾਏ ਹਨ ਤੇ ਨਾਲ ਹੀ ਇਸ ਪੁਸਤਕ ਦੇ ਸਮਝਣ ਹਿਤ ਆਪਣੇ ਵਲੋਂ ਸੁਖੈਨ ਤੋਂ ਸੁਖੈਨ ਢੰਗ ਵਰਤਿਆ ਹੈ। ਅਤੇ ਹੁੰਦੇ ਚਾਰੇ ਸ਼ਬਦਾਵਲੀ ਵੀ ਸਰਲ, ਸੁਗਮ ਅਰਥਾਤ ਸਿੱਧੀ-ਸਾਦੀ ਸਮਝ ਗੋਚਰੀ ਵਰਤਣ ਦਾ ਜਤਨ ਕੀਤਾ ਹੈ ਤਾਂ ਕਿ ਸਾਧਾਰਣ ਤੋਂ ਸਾਧਾਰਣ ਪਾਠਕ ਨੂੰ ਵੀ ਸਮਝਣ ਵਿੱਚ ਦਿੱਕਤ ਨਾ ਹੋਵੇ। ਭਾਵ ਕਿਸੇ ਉਚੇਚੀ ਡੂੰਘਾਈ ਵਿੱਚ ਨਾ ਜਾਣਾ ਪਵੇ।

ਇਹ ਕੇਵਲ ਗੁਰੂ ਅਕਾਲ ਪੁਰਖ ਜੀ ਦੀ ਅਪਾਰ ਕ੍ਰਿਪਾ ਰੂਪੀ ਪ੍ਰੇਰਣਾ ਅਤੇ ਭਾਈ ਇੰਦਰ ਸਿੰਘ ਜੀ, ਮੁਖੀ ਪ੍ਰਬੰਧਕ ਸ੍ਰੀ ਗੁਰੂ ਗ੍ਰੰਥ ਭਵਨ ਅੰਬਾਲਾ ਦੀ ਤੀਬਰ ਲਾਲਸਾ ਹੈ, ਜਿਸ ਨੇ ਇਸ ਸੇਵਕ ਨੂੰ ਉਪ੍ਰੋਕਤ ਅਤੀ ਲੋੜੀਂਦੀ ਪੰਥਕ ਸੇਵਾ ਹਿਤ ਇਸ ਸੁਚੱਜੇ ਆਹਰੇ ਲਾਇਆ ਹੈ।

ਗਿਆਨੀ ਭਾਗ ਸਿੰਘ
ਅੰਬਾਲਾ



## ਭਾਗ ਪਹਿਲਾ

# ਮੰਗਲਾ ਚਰਨ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।।

ਕਰੂੰ ਨਮੋਕਰ ਜੋਰਿ ਕਰਿ, ਹੇ ਪ੍ਰਭ ਕਿਰਪਾ ਨਿਧਾਨ।
ਕਰੁਣਾਕਰ, ਕਰੁਣਾਪਤੈ, ਤੁਮਕਾਰੀ ਕਲਿਆਨ।
ਤੁਮਕਾਰੀ ਕਲਿਆਣ, ਕਾਰੀਯ, ਕਾਰਣ ਕੇ ਕਰਤਾ।
ਕਸ਼ਟ, ਕਲੰਕ, ਕਲੇਸ਼, ਨਿਖੱਲ ਕਿਲ ਕਿਲ ਮਲ ਹਰਤਾ।
ਕਰੁਣ ਮੰਗਲਾ ਚਰਣ ਕਰਿ, 'ਭਾਗ ਹਰੀ' ਤਵ ਦਰ ਪਰੂੰ।
ਕਰੁਣਾਕਰ ਕਰੁਣਾਪਤੈ, ਨਮੋ ਜੋਰ ਕਰਿ ਕਰ ਕਰੂੰ।

### ਸਵੈਯਾ ਛੰਦ

ਸ੍ਰੀ ਗੁਰੂ ਨਾਨਕ ਅਰ ਗੁਰ ਅੰਗਦ, ਅਮਰਦਾਸ, ਭੱਲੇ ਕੁਲ ਚੰਦਨ।
ਰਾਮ ਦਾਸ, ਅਰਜਨ, ਹਰਗੋਬਿੰਦ, ਸ੍ਰੀ ਹਰਿਰਾਏ ਸਕਲ ਸੁਖ ਕੰਦਨ।
ਹਰੀ ਕ੍ਰਿਸ਼ਨ, ਗੁਰ ਤੇਗ ਬਹਾਦੁਰ, "ਗੋਬਿੰਦ ਕੇਸਰੀ" ਦੁਸ਼ਟ ਨਿਕੰਦਨ।
'ਭਾਗ ਹਰੀ' ਕੀ ਧਰ ਪਰ ਗਿਰ ਕਰ, ਪਰ ਕਰਿ ਚਰਨਨ ਸਰਨਨ ਬੰਦਨ।

### ਸਿੰਘਾ ਤਿਲੋਕਾ ਛੰਦ

ਜੋਤਿ ਦਸੋਂ ਗੁਰਕੀਅਤ ਪਾਵਨ, ਸ੍ਰੀ ਗੁਰੂ ਗਰੰਥ ਗੁਰੂ ਕੀ ਬਾਨੀ।
ਬਾਨੀ ਗੁਰੂ, ਗੁਰ ਬਾਨੀ ਅਹੈ, ਪਰਤੱਖ ਗੁਰੂ ਨਿਸਚੈ ਮਮ ਜਾਨੀ।
ਜਾਨੀ ਚਤੁਰਦਸ ਭਵਨ ਵਿਖੇ ਕੱਲ, ਕਾਲ, ਕਰਾਲ ਮੇਂ ਹੈ ਗਤਿ ਦਾਨੀ।
ਦਾਨੀ ਹੈ ਚਾਰ ਪਦਾਰਥ ਕੀ, ਤਿਸ ਭਾਗ ਮ੍ਰਿਗੰਦ ਕੇ ਬੰਦਨ ਠਾਨੀ।

### ਚੌਪਈ

ਗੁਰ ਸੰਗਤਿ, ਗੁਰ ਸੇਵਕ, ਗੁਰ ਸਿਖ। ਦਗੱਧ ਹੋਹਿੰ ਅੱਘ ਕੋਟ ਜਿਨਹਿ ਪਿੱਖ।
ਜਿਹ ਪਿੱਖ, ਬੱਢੀ ਲਾਲਸਾ ਮੋਰੀ। ਕਰੂੰ ਨਮੋ ਜੁਗ ਕਰ ਕਰਿ ਜੋਰੀ।
ਧਰੂੰ ਧਰਾ ਹਿਤ ਧਰ ਨਿਜ ਸ਼ੀਸ਼ਾ। ਨਿਸਚੈ ਜਾਨ ਧਾਮ ਜਗਦੀਸ਼ਾ।
ਕਰਿ ਅਰਦਾਸ ਸਿਮਰ ਸਤਨਾਮੂ। ਕਰੂੰ ਅਰੰਭ "ਭਾਗਹਰ" ਕਾਮੂ।

# ਦਸਮ ਗ੍ਰੰਥ ਦਸਵੇਂ ਗੁਰੂ ਜੀ ਦਾ ਗ੍ਰੰਥ ਨਹੀਂ

ਉਪਰੋਕਤ ਗਰੰਥ ਦਸਵੇਂ ਗੁਰੂ ਜੀ ਦਾ ਨਹੀਂ, ਇਹ ਕੇਵਲ ਨਾਮਧਰੀਕ ਹੀ ਦਸਮ ਗਰੰਥ ਹੈ। ਇਸ ਹਿਤ ਇਸ ਨੂੰ 'ਸ੍ਰੀ ਦਸਮ ਗੁਰੂ ਗਰੰਥ ਸਾਹਿਬ ਜੀ' ਜਾਂ 'ਦਸਮ ਗੁਰੂ ਗਰੰਥ' ਆਦਿਕ ਕਹਿਣਾ ਤਾਂ ਮਿਤੇ ਰਿਹਾ ਸਿਰਫ 'ਦਸਮ ਗਰੰਥ' ਆਖਣਾ ਵੀ ਇਕ ਵੱਡੀ ਭੁੱਲ ਹੈ, ਕਾਰਣ ਇਹ ਕਿ ਇਸ ਦੀ ਸੰਪਾਦਨਾ ਦਸਮ ਗੁਰੂ ਜੀ ਨੇ ਆਪ ਨਹੀਂ ਕੀਤੀ ਤੇ ਨਾ ਹੀ ਕਰਣੀ ਚਾਹੁੰਦੇ ਸਨ, ਬਲਕਿ ਉਨ੍ਹਾਂ ਤਾਂ ਸਮੁੱਚੇ ਪੰਥ ਨੂੰ ਵੀ ਇਸ ਕਮੋਂ ਵਰਜ ਦਿੱਤਾ ਸੀ 'ਭਾਵ' ਉਹ ਆਪਣੀ ਬਾਣੀ ਕੇਵਲ ਸੈਂਚੀਆਂ (ਪੋਥੀਆਂ) ਦੇ ਰੂਪ ਵਿੱਚ ਹੀ ਲੋੜਦੇ ਸਨ ਜਿਵੇ ਂ ਕਿ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਨਿਵਾਸ 36 ਅੰਕ 19 ਵਿਚ ਲਿਖਿਆ ਹੈ ਯਥਾ -

ਜੋ ਅਬ ਗਰੰਥ ਦਸਮ ਗੁਰ ਕੇਰਾ। ਕਹਿਲਾਵਤ ਮੱਧ ਪੰਥ ਵਡੇਰਾ।
ਗੁਰ ਕੇ ਸਮੇਂ ਬੀੜ ਨਹਿ ਤਾਂ ਕੀ। ਭਈ ਬਾਣੀਆਂ ਰਹੀ ਇਕਾਂਕੀ।
ਅਨਿਕੈ ਠੌਰ ਪੋਥੀਆਂ ਮਾਹਿ। ਬਾਣੀ ਰਹੀ ਦਸਮ ਗੁਰ ਵਾਹਿ।
ਬਲਕਿ ਇਕ ਬਿਰ ਸਿੰਘਨ ਬਖੱਯਾਤ।
ਗੁਰ ਢਿੱਗ ਬਿਨੈ ਕਰੀ ਇਸ ਭਾਂਤ।
ਹੇ ਸਤਿਗੁਰ ਜੋ ਤੁਮਰੀ ਬਾਨੀ। ਚਹੀਏ ਇਕਠਾਂ ਬੀੜ ਬਨਾਨੀ।
ਆਦਿ ਗਰੰਥ ਸਾਹਿਬ ਸਮਗਰੰਥ। ਇਹ ਭੀ ਬਨ ਹੈ ਮਾਨੈ ਪੰਥ।
ਇਹ ਸੁਣ ਦਸਮੇਂ ਗੁਰੂ ਉਚਾਰੀ।
ਗੁਰੂ ਅਰਜੁਨ ਬਡ ਭਏ ਉਪਕਾਰੀ।
ਤਿਨ ਕੀ ਨਹਿ ਬਰਾਬਰੀ ਚਹੀਏ।
ਨਾ ਹਮ ਕਰੈਂ ਨਾ ਤੁਮ ਫਿਰ ਕਹੀਏ।
ਇਤਿਆਦਿਕ ਸੁਣ ਸਤਗੁਰ ਬੈਨ।
ਮੋਨ ਭਏ ਤਬ ਸਭ ਸਿੰਘ ਐਨ।

ਉਪਰੋਕਤ ਹਵਾਲੇ ਤੋਂ ਸਪਸ਼ਟ ਹੋਇਆ ਕਿ ਦਸ਼ਮੇਸ਼ ਜੀ ਨੇ ਇਸ ਦਸਮ ਗਰੰਥ ਦੀ ਸੰਪਾਦਨਾ ਨਹੀਂ ਕੀਤੀ ਤੇ ਨਾ ਹੀ ਇਸ ਵਿਚਲੀ ਸਾਰੀ ਰਚਨਾ ਦਸ਼ਮੇਸ਼ ਆਗਿਆ ਅਨੁਕੂਲ ਹੈ, ਬਲਕਿ ਕੁਝ ਉਂਗਲੀਆਂ ਉਤੇ ਗਿਣਵੀਆਂ ਦਸ਼ਮੇਸ਼ ਬਾਣੀਆਂ ਤੋਂ ਬਿਨਾਂ ਬਾਕੀ ਅਨੇਕਾਂ ਕ੍ਰਿਤੀਆਂ ਸਾਕੱਤ ਮੱਤ ਆਦਿਕ ਅਨੇਕਾਂ ਕਵੀਆਂ ਦੀਆਂ ਗੁਰ ਆਸ਼ਿਆਂ



ਪ੍ਰਤਿਕੂਲ ਕੇਵਲ ਭੰਗ, ਸ਼ਰਾਬ ਆਦਿਕ ਨਸ਼ਿਆਂ ਦੀਆਂ ਪ੍ਰੇਰਕ ਅਤੇ ਵਿਭਚਾਰਕ ਸਿੱਖਿਆਵਾਂ ਹਨ।

ਨੋਟ - ਇਹ ਗੱਲ ਤਾਂ ਦਸਮ ਗਰੰਥ ਦੇ ਹਾਮੀ ਆਪ ਵੀ ਮੰਨਦੇ ਹਨ ਕਿ ਇਸ ਗਰੰਥ ਦੀ ਸੰਪਾਦਨਾ ਦਸ਼ਮੇਸ਼ ਜੀ ਨੇ ਆਪਣੀ ਹੱਥੀਂ ਜਾਂ ਆਪਣੀ ਹਜ਼ੂਰੀ ਵਿੱਚ ਨਹੀਂ ਕੀਤੀ ਤੇ ਨਾਂ ਹੀ ਕਰਾਈ ਹੈ ਬਲਕਿ ਉਨ੍ਹਾਂ ਦੇ ਜੋਤੀ ਜੋਤਿ ਸਮਾਵਨ ਤੋਂ ਵੀ ਪੂਰੇ 13 ਸਾਲਾਂ ਪਿਛੋਂ ਸੰਮਤ 1778 (ਕਈਆਂ ਦੀ ਮਨੌਤ ਅਨੁਸਾਰ ਸੰਮਤ 1782 ਵਿੱਚ ਭਾਵ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਵਨ ਤੋਂ 17 ਸਾਲ ਪਿਛੋਂ) ਭਾਈ ਮਨੀ ਸਿੰਘ ਜੀ ਨੇ ਖਿੰਡੀਆਂ ਪੁੰਡੀਆਂ ਕਵੀ ਆਦਿਕਾਂ ਦੀਆਂ ਰਚਨਾਵਾਂ ਇਧਰੋਂ-ਉਧਰੋਂ ਇਕੱਠੀਆਂ ਕਰਕੇ ਅਤੇ ਦਸ਼ਮੇਸ਼ ਬਾਣੀ 'ਬਚਿੱਤ੍ਰ ਨਾਟਕ' ਸਿਰਲੇਖ ਹੇਠ ਇਕ ਸੈਂਚੀ ਦਾ ਰੂਪ ਦਿੱਤਾ ਸੀ ਜਿਸ ਨੂੰ ਬਹੁਤ ਸਮੇਂ ਉਪ੍ਰੰਤ ਅਡੋ-ਅੱਡ ਲਿਖਾਰੀਆਂ ਨੇ ਆਪੋ-ਆਪਣੀ ਸੂਝ ਅਨੁਸਾਰ ਦਸਮ ਗਰੰਥ ਅਤੇ ਸ੍ਰੀ ਗੁਰੂ ਦਸਮ ਗਰੰਥ ਸਾਹਿਬ ਆਦਿਕ ਸਿਰਲੇਖ ਦੇ ਦਿੱਤੇ।

ਸ਼ੋਕ ! ਕਿ ਉਪ੍ਰੋਕਤ ਮਨੌਤ ਦੇ ਹੁੰਦਿਆਂ ਭੀ ਸੰਪੂਰਨ ਦਸਮ ਗਰੰਥ ਨੂੰ ਦਸ਼ਮੇਸ਼ ਰਚਨਾ ਕਹੀ ਜਾਣਾ ਕਿਤਨੀ ਅਨਗਹਿਲੀ ਹੈ।

# ਦਸਮ ਗ੍ਰੰਥ ਪ੍ਰਮਾਣੀਕ ਗ੍ਰੰਥ ਨਹੀਂ

ਦਸਮ ਗਰੰਥ ਦੇ ਅਪ੍ਰਮਾਣੀਕ ਭਾਵ ਪ੍ਰਮਾਣੀਕ ਨਾ ਹੋਣ ਸਬੰਧੀ ਅਨੇਕਾਂ ਸਬੂਤਾਂ ਵਿਚੋਂ ਇਕ ਇਹ ਵੀ ਪ੍ਰਤੱਖ ਸਬੂਤ ਹੈ ਕਿ ਇਸ ਵੇਲੇ ਪਟਨਾ ਸਾਹਿਬ, ਸ੍ਰੀ ਹਜ਼ੂਰ ਸਾਹਿਬ, ਦਮਦਮਾ ਸਾਹਿਬ, ਗੁਰਦੁਆਰਾ ਮੋਤੀ ਬਾਗ਼ (ਪਟਿਆਲਾ), ਸੰਗਰੂਰ, ਦਿੱਲੀ ਆਦਿ ਅਨੇਕਾਂ ਥਾਈਂ ਦਸਮ ਗਰੰਥ ਦੀਆਂ ਅੱਡੋ-ਅੱਡ ਰੂਪਾਂ ਵਿੱਚ ਕਈ ਬੀੜਾਂ ਵੇਖਣ ਅਤੇ ਸੁਣਨ ਵਿੱਚ ਆਉਂਦੀਆਂ ਹਨ, ਜਿਨ੍ਹਾਂ ਵਿੱਚ ਵਖੋ-ਵੱਖ ਲਿਖਾਰੀਆਂ ਨੇ ਜਾਣੇ ਜਾਂ ਬਿਨਾਂ ਜਾਣੇ ਅਨੇਕਾਂ ਕ੍ਰਿਤੀਆਂ ਵਿੱਚ ਪਾਠ ਭੇਦ ਅਤੇ ਸਿਰਲੇਖਾਂ ਵਿੱਚ ਅੰਤਰੇ ਤਥਾ ਅੰਕਪਲੀਆਂ ਵੀ ਅੱਗੇ ਪਿਛੇ ਕੀਤੀਆਂ ਹੋਈਆਂ ਹਨ ਜਿਸ ਕਾਰਨ ਪਾਠ ਕਰਨ ਸਮੇਂ ਪਾਠਕਾਂ ਨੂੰ ਅਨੇਕਾਂ ਥਾਈਂ ਸੰਸੇ-ਜੁਗਤ ਹੋਣਾ ਪੈਂਦਾ ਹੈ।

ਫਿਰ ਪਹਿਲੀ ਬੀੜ ਜੋ ਭਾਈ ਮਨੀ ਸਿੰਘ ਜੀ ਵਲੋਂ ਸੰਮਤ 1778 (ਕਈਆਂ ਦੀ ਵਿਚਾਰ ਵਿੱਚ ਸੰਮਤ 1782) ਵਿੱਚ ਲਿਖੀ ਗਈ ਦੱਸਦੇ ਹਨ, ਉਸ ਦਾ ਭੋਗ ਹਿਕਾਇਤਾਂ ਉੱਤੇ ਹੈ।

ਦੂਜੀ ਬੀੜ ਜੋ ਸੰਮਤ 1804 ਵਿੱਚ ਬਾਬਾ ਦੀਪ ਸਿੰਘ ਜੀ 'ਸ਼ਹੀਦ' ਹੱਥੀਂ ਤਿਆਰ ਹੋਈ ਦੱਸੀ ਜਾਂਦੀ ਹੈ, ਉਸ ਦੀ ਸਮਾਪਤੀ ਅਸਫੋਟਕ ਕਬਿੱਤਾਂ ਉੱਤੇ ਹੈ।

ਤੀਜੀ ਸੰਮਤ 1832 ਵਿੱਚ ਭਾਈ ਸੁਖਾ ਸਿੰਘ ਜੀ ਵਾਲੀ ਦਾ ਭੋਗ ਛਕਿਆਂ ਉੱਤੇ ਹੈ।

ਚੌਥੀ ਭਾਈ ਚੜ੍ਹਤ ਸਿੰਘ ਲਿਖਤ ਬੀੜ ਵਿੱਚ ਪੰਜ ਪਤਰੇ ਹੋਰ ਵਾਧੂ ਵੀ ਹਨ। (ਕਈਆਂ ਦੀ ਖੋਜ ਅਨੁਸਾਰ ਸਤ ਪਤਰੇ ਵਾਧੂ ਹਨ।)

ਹੋਰ ਤੇ ਹੋਰ ਪਟਨੇ ਸਾਹਿਬ ਦਾ ਦੇਵੀ ਪੂਜਕ ਭਾਈ ਸੁਖਾ ਸਿੰਘ ਗ੍ਰੰਥੀ ਤਾਂ ਆਪਣੀ ਬੀੜ ਬਨਾਉਣ ਸਮੇਂ ਦੇਵੀ ਪੂਜਾ ਸਿੱਧ ਕਰਨ ਲਈ ਅੰਕੜੇ ਅੱਗੇ-ਪਿੱਛੇ ਕਰਨ ਦੇ ਨਾਲ ਇਕ ਮਹਾਂਕਾਲੀ ਦੇ ਉਪਾਸ਼ਕ ਕਵੀ ਦੀ ਰਚਨਾ ਵਿਚੋਂ ਵੀਹ ਦੀਰਘ ਤ੍ਰਿਭੰਗੀ ਛੰਦ ਲੈ ਕੇ ਦਸ਼ਮੇਸ਼ ਬਾਣੀ ਅਕਾਲ ਉਸਤਤਿ ਵਿੱਚ ਸ਼ਾਮਿਲ ਕਰਨ ਤਕ ਵੀ ਪੁੱਜ ਗਿਆ, ਜਿਨ੍ਹਾਂ ਛੰਦਾਂ ਦੀ ਸਮੱਸਿਆ ਪੂਰਤੀ ਕਵਿਤਾ "ਜੈ ਜੈ ਹੋਸੀ ਮਹਿਖਾਸੁਰ ਮਰਦਨੁ ਰੰਮ ਕਪਰਦਨ ਛਤ੍ਰ ਛਿਤੇ" ਹੈ ਤੋਂ ਪ੍ਰਤੱਖ ਹੀ ਦੁਰਗਾ ਭਵਾਨੀ ਦੀ ਮਹਿਮਾ ਦਿੱਸ ਰਹੀ ਹੈ ਯਥਾ -

ਸੁੱਖਾ ਸਿੰਘ ਗਰੰਥੀ ਔਰ, ਰਚੀ ਬੀੜ ਪਟਨੇ ਮੇਂ ਗੌਰ।
ਅਠਾਰਹ ਸੈ ਬੱਤੀ ਮਾਹਿ, ਰਖਿਉ ਸੁਖਮਨਾ ਛੱਕੇ ਵਾਹਿ।



ਅਕੰਪਲੀ ਲੌ ਅਨਿਕ ਪ੍ਰਸੰਗ, ਰਾਖੇ ਉਨ੍ਹੇ ਆਪਣੇ ਢੰਗ।
ਭੋਗ ਛਕਿਉਂ ਪਰ ਪਾਇਉ ਤਾਹਿ, ਤੀਨ ਬੀੜ ਹੋਈ ਬਿੱਧ ਯਾਹਿ।
(ਪੰਥ ਪ੍ਰਕਾਸ਼, ਨਿਵਾਸ 36)

ਇਥੇ ਹੀ ਬੱਸ ਨਹੀਂ, ਭਾਈ ਸੁੱਖਾ ਸਿੰਘ ਦਾ ਸਪੁਤ੍ਰ ਭਾਈ ਚੜ੍ਹਤ ਸਿੰਘ ਤਾਂ ਸੁਆਰਥ ਵੱਸ ਦਸਮ ਪਾਤਸ਼ਾਹ ਵਰਗੇ ਬਣਾਉਟੀ ਦਸਖ਼ਤ ਬਣਾ ਕੇ ਆਪਣੀ ਬੀੜ ਵਿੱਚ ਹੇਰਾ-ਫੇਰੀਆਂ ਕਰਨ ਦੇ ਨਾਲ ਆਪਣੇ ਵਲੋਂ ਉੱਤੇ ਲਿਖੇ ਅਨੁਸਾਰ ਪੰਜ ਪਤਰੇ ਹੋਰ ਵਾਧੂ ਲਿਖ ਕੇ ਵਿੱਚ ਪਾਉਣ ਤੋਂ ਵੀ ਨਾ ਡਰਿਆ ਯਥਾ-

ਪੁਨਾ ਚੜ੍ਹਤ ਸਿੰਘ ਤਾਂ ਕੇ ਪੂਤ। ਅੱਖਰ ਗੁਰੂ ਦਸਮ ਸਮ ਸੂਤ।
ਕਰਕੇ ਪਾਂਚ ਪਤਰੇ ਔਰ। ਗੁਰ ਤਰਫੋਂ ਲਿਖ ਪਾਏ ਗ਼ੌਰ।
ਔਰ ਗਰੰਥ ਵੈਸਾ ਏਕ ਕੀਉ। ਸੋ ਬਾਵੈ ਹਾਕਮ ਸਿੰਘ ਲੀਓ।
ਸੋ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮਨੇ ਪਿਖਿਉ ਬਿਲਾਗ।
ਔਰ ਗਰੰਥ ਕਈ ਉਨ ਲਿਖੇ। ਅੱਖਰ ਗੁਰ ਸਮ ਹੈਂ ਹਮ ਪਿਖੇ।
ਦਸਖ਼ਤ ਦਸਮ ਗੁਰੂ ਕੇ ਕਹਿ ਕੇ। ਕੀਮਤ ਲਈ ਚੌਗਨੀ ਚਹਿ ਕੈ।
(ਪੰ.ਪ੍ਰ. ਗਿ.ਗਿਆਨ ਸਿੰਘ, ਨਿ.36, ਅੰਕ 21)

ਬਹੁਤੀਆਂ ਬੀੜਾਂ ਦੇ ਵਿਸਥਾਰ ਵਿੱਚ ਜਾਣ ਦੀ ਥਾਵੇਂ ਲਵੋ ਭਾਈ ਮਨੀ ਸਿੰਘ ਵਾਲੀ ਲਿਖਤ ਬੀੜ (ਜੋ ਸਾਰੀਆਂ ਬੀੜਾਂ ਤੋਂ ਪਹਿਲਾਂ ਸੰਮਤ 1770 ਵਿੱਚ ਲਿਖੀ ਗਈ ਹੈ ਅਤੇ ਇਸ ਵੇਲੇ ਗੁਰਪੁਰਵਾਸੀ ਰਾਜਾ ਗੁਲਾਬ ਸਿੰਘ ਜੀ ਸੇਠੀ ਦੇ ਘਰ ਕੋਠੀ ਨੰ. 47, ਹਨੂਮਾਨ ਰੋਡ, ਨਵੀਂ ਦਿੱਲੀ ਵਿੱਚ ਮੌਜੂਦ ਹੈ) ਵਿਚੋਂ ਕੇਵਲ ਵੰਨਗੀ ਮਾਤ੍ਰ ਹੀ ਪਾਠ ਭੇਦ ਯਥਾ ਪ੍ਰਕਾਸ਼ਤ ਬੀੜਾਂ ਵਿਚੋਂ ਕ੍ਰਿਸ਼ਨਾਵਤਾਰੇ 2492 ਛੰਦ ਹਨ। ਪਰ ਇਸ ਬੀੜ ਦੇ 2447 ਹਨ, ਭਾਵ "ਛੱਤ੍ਰੀ ਕੋ ਪੂਤ ਹੋ" ਵਾਲੇ ਸਵੱਯੇ ਤੋਂ ਲੈ ਕੇ "ਧੰਨ ਜੀਉ ਤਿਹ ਕੋ ਜਗ ਮਹਿ" ਤਕ 45 ਛੰਦ ਘੱਟ ਹਨ।

ਪ੍ਰਕਾਸ਼ਤ ਬੀੜਾਂ ਵਿਚਲੇ ਰਾਮਾਵਤਾਰ ਦੇ 864 ਛੰਦ ਹਨ ਪ੍ਰੰਤੂ ਇਸ ਬੀੜ ਅੰਦਰ 860 ਹਨ ਅਤੇ "ਪਾਂਇ ਗਏ ਜਬ ਤੇ ਤੁਮਰੇ" ਵਾਲਾ ਸਵੈਯਾ ਵੀ ਖ਼ਾਸ ਪਤਰੇ ਦੇ ਇਹ ਹਾਸ਼ੀਏ ਵਿੱਚ ਹੋਰ ਹੱਥ ਦਾ ਲਿਖਿਆ ਹੋਇਆ ਹੈ ਜਿਸ ਤੋਂ ਸੁਤੇ ਹੀ ਸਿੱਧ ਹੁੰਦਾ ਹੈ ਕਿ ਇਹ ਸਵੈਯਾ ਕਿਸੇ ਨੇ ਪਿਛੋਂ ਲਿਖਿਆ ਹੈ।

ਪ੍ਰਕਾਸ਼ਤ ਬੀੜਾਂ ਵਿਚਲੇ ਤੇਤੀ ਸਵੈਯੇ ਵੀ ਬੀੜ ਵਿੱਚ ਨਹੀਂ ਹਨ।

ਨੋਟ -ਤੇਤੀ ਸਵੈਯੇ ਛਾਪੇ ਦੀਆਂ ਸਾਰੀਆਂ ਬੀੜਾਂ ਵਿੱਚ ਵੀ ਨਹੀਂ, ਕਿਤੇ ਬੱਤੀ ਹਨ ਅਤੇ ਕਿਸੇ ਬੀੜ ਵਿੱਚ 'ਜਾਗਤ ਜੋਤਿ ਜਪੈ' ਵਾਲਾ ਸਵੈਯਾ ਪਾ ਕੇ ਤੇਤੀ ਹਨ।

ਛਾਪੇ ਦੀਆਂ ਬੀੜਾਂ ਵਾਲੇ ਹਜ਼ਾਰੇ ਦੇ ਦਸ ਸ਼ਬਦ ਵੀ ਇਸ ਬੀੜ ਵਿੱਚ ਨਹੀਂ ਇਤਿਆਦਿਕ ਹੋਰ ਵੀ ਕਈ ਭੇਦ ਹਨ। ਨਾਲੇ ਕਈ ਪਾਠਾਂ ਉੱਤੇ ਹੜਤਾਲ ਵੀ ਫੇਰੀ ਹੋਈ ਹੈ।

ਸਭ ਤੋਂ ਵਧੇਰੇ ਕਿੰਤੂ ਇਹ ਕਿ ਉੱਤੇ ਦਰਸਾਈਆਂ ਅੱਡੋ-ਅੱਡ ਬੀੜਾਂ ਦੇ ਅਡੋ-ਅੱਡਰੇ ਪਾਠ ਭੇਦਾਂ ਨੂੰ ਪ੍ਰਮਾਣੀਕ ਪਾਠ ਦਰਸਾਉਣ ਹਿਤ ਕਸੌਟੀ ਰੂਪ ਪ੍ਰਮਾਣੀਕ ਬੀੜ ਇਕ ਵੀ ਨਹੀਂ, ਜਿਸ ਲਈ ਸੁਤੇ ਹੀ ਸਿੱਧ ਹੋਇਆ ਕਿ ਸਮੁੱਚਾ ਦਸਮ ਗਰੰਥ ਕਦਾਚਿਤ ਵੀ ਪ੍ਰਮਾਣੀਕ ਨਹੀਂ ਕਿਹਾ ਜਾ ਸਕਦਾ।

# ਦਸਮ ਗ੍ਰੰਥ ਦੀ ਵਿਰੋਧਤਾ

ਦਸਮ ਗਰੰਥ ਦੀ ਵਿਰੋਧਤਾ ਇਸ ਦੇ ਵਜੂਦ ਵਿੱਚ ਆਉਂਦਿਆਂ ਹੀ ਬਲਕਿ ਇਸ ਤੋਂ ਵੀ ਪਹਿਲਾਂ ਬਚਿਤ੍ਰ ਨਾਟਕ ਰੂਪ ਵਿੱਚ ਹੀ ਆਰੰਭ ਹੋ ਗਈ ਸੀ ਜਿਸ ਦਾ ਸੰਖੇਪਕੀ ਵੇਰਵਾ ਹੇਠ ਲਿਖੇ ਅਨੁਸਾਰ ਹੈ।

ਸੰਮਤ 1761 ਪੋਹ ਦੀ 5-6 ਵਿਚਲੀ ਰਾਤ ਨੂੰ ਅਨੰਦਪੁਰ ਸਾਹਿਬ ਛੱਡਣ ਸਮੇਂ ਇਕ ਬਹੁਤ ਵਜ਼ਨੀ ਗਰੰਥ 'ਵਿਦਿਆਧਰ ਅਥਵਾ ਵਿਦਿਆ ਸਾਗਰ' (ਜਿਸ ਵਿੱਚ ਅਨੇਕਾਂ ਕਵੀਆਂ ਵਲੋਂ ਕੀਤੇ ਰਾਮਾਇਣ ਅਤੇ ਮਾਰਕੰਡਾ, ਸ੍ਰੀ ਮਦ ਭਾਗਵਤ ਆਦਿਕ ਪੁਰਾਣਕ ਟੀਕ ਅਤੇ ਹੋਰ ਕਈ ਫੁਟਕਲ ਰਚਨਾਵਾਂ ਨੂੰ ਲਿਖਾਰੀਆਂ ਨੇ ਕਈ ਨਾਮ ਦੇ ਕੇ ਲਿਖਿਆ ਹੋਇਆ ਸੀ), ਉੱਥੇ ਹੀ ਰਹਿ ਗਿਆ ਜੋ ਵੈਰੀਆਂ ਹਥੋਂ ਅਗਨ ਭੇਟ ਜਾਂ ਦਰੀਆ ਬੁਰਦਾ ਕੀਤਾ ਗਿਆ।

ਇਹ ਵੀ ਦੱਸਿਆ ਜਾਂਦਾ ਹੈ ਕਿ ਸੁਰੱਖਿਅਤ ਥਾਵਾਂ ਉੱਤੇ ਰਹਿਣ ਵਾਲੇ ਕਈ ਸਿੱਖ ਘਰਾਨਿਆਂ ਅਤੇ ਕਈ ਕਵੀਆਂ ਕੋਲ ਉਪ੍ਰੋਕਤ ਗਰੰਥ ਵਿਚਲੀਆਂ ਥੋੜ੍ਹੀਆਂ-ਬਹੁਤੀਆਂ ਜੋ ਲਿਖਤਾਂ ਸਨ, ਉਨ੍ਹਾਂ ਦੀ ਢੂੰਡ-ਭਾਲ ਕਰਨ ਵਾਲੇ ਉਦਮੀਆਂ ਨੇ ਕੁਝ ਨਾ ਕੁਝ ਪ੍ਰਾਪਤ ਕਰਕੇ ਨਵੇਂ ਸਿਰਿਉਂ ਵਖਰੇ-ਵਖਰੇ ਸਿਰਲੇਖਾਂ ਹੇਠ ਸੈਂਚੀਆਂ ਦਾ ਰੂਪ ਦਿੱਤਾ ਤੇ ਨਾਲ ਹੀ ਕੁਝ ਸੁਆਰਥੀਆਂ ਨੇ ਸੁਆਰਥ ਵੱਸ ਇਸ ਸਮੇਂ ਤੋਂ ਲਾਭ ਪ੍ਰਾਪਤੀ ਹਿਤ ਕਈ ਰਚਨਾਵਾਂ ਆਪਣੇ ਵਲੋਂ ਰਚ ਕੇ ਦਸ਼ਮੇਸ਼ ਰਚਨਾਵਾਂ ਦਰਸਾਉਣ ਹਿਤ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਅਤੇ ਪਾਤਸ਼ਾਹੀ ੧੦ ਲਿੱਖ ਦਿੱਤਾ।

ਪੰਥ ਪ੍ਰਕਾਸ਼ ਵਿੱਖ ਲਿਖੇ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਭੀ ਉੱਦਮ ਕੀਤਾ ਤੇ ਸੰਮਤ 1782 ਵਿੱਚ 'ਭਾਵ' ਦਸਮ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਵੀ 17ਵੇਂ ਸਾਲ ਪਿਛੋਂ (ਕਈਆਂ ਦੀ ਖੋਜ ਅਨੁਸਾਰ 1770 ਜਾਂ 1782 ਵਿੱਚ) ਜਾਪ ਸਾਹਿਬ, ਅਕਾਲ ਉਸਤਤ ਆਦਿਕ ਦਸ਼ਮੇਸ਼ ਰਚਨਾਵਾਂ ਦੇ ਨਾਲ ਹੀ ਚੰਡੀ ਚਰਿਤ੍ਰ ਅਤੇ ਬਚਿਤ੍ਰ ਨਾਟਕ ਆਦਿਕ ਸਿਰਲੇਖ ਹੇਠ ਲਿਖਤੀ ਰੂਪ ਵਿੱਚ ਇਕ ਸੈਂਚਾ ਤਿਆਰ ਕਰਕੇ ਹਿਕਾਇਤਾਂ ਉਤੇ ਭੋਗ ਪਾਇਆ।

ਉਪ੍ਰੋਕਤ ਸੈਂਚੇ ਵਿੱਚ ਗੁਰੂ ਆਸ਼ਿਆਂ ਪ੍ਰਤਿਕੂਲ ਕਵੀਆਂ ਦੀਆਂ ਕ੍ਰਿਤੀਆਂ ਤੇ ਨਾਲ ਹੀ ਜਾਪ ਸਾਹਿਬ ਆਦਿਕ ਦਸ਼ਮੇਸ਼ ਬਾਣੀਆਂ ਇਕੱਠੀਆਂ ਹੋਣ ਕਾਰਣ ਪੰਥ ਵਿੱਚ ਵਿਰੋਧੀ ਰੂਪ ਅੰਦਰ ਇਥੋਂ ਤਕ ਮਤਭੇਦ ਵੱਧਿਆ ਜੋ ਬੁਢੇ ਜੋਹੜ ਵਿੱਚ ਇਕ ਭਾਰੀ ਪੰਥਕ ਇਕੱਠ ਕਰਨ ਤਕ ਨੌਬਤ ਪੁੱਜ ਗਈ ਪ੍ਰੰਤੂ ਭਾਈ ਮਹਿਤਾਬ ਸਿੰਘ ਜੀ ਮੀਰਾਂ ਕੋਟੀਏ ਵਲੋਂ



ਦਖਲ ਦੇਣ ਕਰਕੇ ਕੁਝ ਸਮੇਂ ਲਈ ਵਿਰੋਧ ਬੰਦ ਹੋਣ ਉਪ੍ਰੰਤ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਕਾਰਣ ਇਹ ਅਤਿਅੰਤ ਲੋੜੀਂਦਾ ਨਿਗਰ ਕੰਮ ਉਥੇ ਦਾ ਉਥੇ ਹੀ ਰਹਿ ਗਿਆ ਪਰ ਅੰਦਰੋਂ-ਅੰਦਰੀਂ ਮਤਭੇਦ ਘੱਟਣ ਦੀ ਥਾਵੇਂ ਹੋਰ ਵਧੇਰੇ ਪ੍ਰਪੱਕ ਹੁੰਦਾ ਗਿਆ।

ਦੂਜੇ ਪਾਸੇ ਦਸਮ ਗਰੰਥ ਦੇ ਹਾਮੀਆਂ ਨੇ ਮੌਕਾ ਤਾੜ ਕੇ ਅਨਜਾਣ ਸ਼ਰਧਾਲੂਆਂ ਵਿੱਚ ਉਲਟਾ ਇਹ ਪ੍ਰਚਾਰ ਆਰੰਭ ਕਰ ਦਿੱਤਾ ਕਿ ਭਾਈ ਮਹਿਤਾਬ ਸਿੰਘ ਜੀ ਨੇ ਇਹ ਕਿਹਾ ਸੀ ਕਿ ਜੇਕਰ ਮੈਂ ਮੱਸੇ ਰੰਘੜ ਦਾ ਸਿਰ ਵੱਢ ਲਿਆਇਆ ਤਾਂ ਕਵੀਆਂ ਦੀ ਅਤੇ ਦਸ਼ਮੇਸ਼ ਰਚਨਾ ਇਕੱਠੀ ਰੱਖਣੀ, ਜੇ ਸਫਲਤਾ ਨਾ ਹੋਈ ਤਾਂ ਬਾਣੀ ਅਡੋ-ਅੱਡ ਨਿਖੇੜ ਦੇਣੀਆਂ।

ਕੋਈ ਜਾਣੇ ਇਹ ਲਾਟਰੀ ਪਾਈ ਗਈ ਸੀ, ਸਿੱਟਾ ਇਹ ਕਿ ਦਸ਼ਮੇਸ਼ ਬਾਣੀ ਅਤੇ ਕਵੀ ਰਚਨਾਵਾਂ ਇਕੱਠੀਆਂ ਰਹਿਣ ਸਬੰਧੀ ਪੰਥ ਵਿੱਚ ਆਦਿ ਕਾਲ ਤੋਂ ਹੀ ਮੱਤ-ਭੇਦ ਚਲਿਆ ਆਉਂਦਾ ਹੈ।

# ਅਸਲ ਦਸਮ ਗ੍ਰੰਥ
# ਦਮਦਮੇ ਸਾਹਿਬ ਵਾਲਾ ਆਦਿ ਗੁਰੂ ਗ੍ਰੰਥ ਹੈ

ਸਿੱਖ ਇਤਿਹਾਸ ਰਾਹੀਂ ਹਰ ਗੁਰਸਿੱਖ ਜਾਣਦਾ ਹੈ ਕਿ ਗੁਰੂ ਕਲਗੀਧਰ ਜੀ ਨੇ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਵਿਦਮਾਨ ਕਰਨ ਹਿਤ ਕਰਤਾਰਪੁਰੋਂ ਧੀਰਮੱਲ ਪਾਸੋਂ ਆਦਿ ਬੀੜ (ਪੋਥੀ ਸਾਹਿਬ) ਮੰਗ ਭੇਜੀ ਸੀ ਤਾਂ ਧੀਰਮੱਲ ਨੇ ਕਿਹਾ ਕਿ ਜੇ ਸਮਰੱਥ ਗੁਰੂ ਹੈ ਤਾਂ ਨਵੇਂ ਸਿਰਿਉਂ ਆਪ ਹੀ ਰਚ ਲਵੇ।

ਤਦ ਗੁਰੂ ਜੀ ਨੇ ਦਮਦਮੇ ਸਾਹਿਬ (ਗੁਰੂ ਕੀ ਕਾਂਸੀ) 'ਭਾਵ' ਸਾਬੋ ਕੀ ਤਲਵੰਡੀ ਵਿੱਚ ਭਾਈ ਮਨੀ ਸਿੰਘ ਜੀ ਦੀ ਲੇਖਨੀ ਦੁਆਰਾ ਸੰਮਤ 1762 ਬਿਕ੍ਰਮੀ ਨੂੰ ਇਨ-ਬਿਨ ਮੁਕੰਮਲ ਗੁਰੂ ਗ੍ਰੰਥ ਸਾਹਿਬ ਤਿਆਰ ਕਰ ਲਿਆ ਜਿਸ ਹਿਤ ਦਮਦਮੇ ਸਾਹਿਬ ਵਿੱਚ ਦਸਮ ਗੁਰੂ ਵਲੋਂ ਰਚੇ ਜਾਣ ਕਰਕੇ ਹੀ 'ਦਸਮ ਗਰੰਥ' ਅਥਵਾ ਦਮਦਮੇ ਸਾਹਿਬ ਵਾਲੀ ਬੀੜ ਕਹੀ ਗਈ ਸੀ।

ਫਿਰ ਹਜ਼ੂਰ ਸਾਹਿਬ ਵਿੱਚ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਕੱਤਕ ਸੁਦੀ ਦੁਜ ਸੰਮਤ 1765 ਨੂੰ ਗੁਰਗੱਦੀ ਉਤੇ ਇਸੇ ਦਮਦਮੇ ਸਾਹਿਬ ਵਾਲੀ ਬੀੜ ਨੂੰ ਹੀ ਬਿਰਾਜਮਾਨ ਕਰਕੇ ਹਜ਼ੂਰ ਨੇ ਆਪ ਮੱਥਾ ਟੇਕਿਆ ਅਤੇ ਸਮੁੱਚੇ ਪੰਥ ਨੂੰ ਵੀ ਇਸ ਦੇ ਤਾਬਿਆ ਰਹਿਣ ਦਾ ਹੁਕਮ ਦਿੱਤਾ। *

ਉਪ੍ਰੋਕਤ ਹੁਕਮ ਅਨੁਸਾਰ ਹੀ ਗੁਰਮਤਿ ਅਵਲੰਬੀ ਸੂਝ-ਬੂਝ ਵਾਲਾ ਹਰ ਗੁਰਸਿੱਖ ਦਸਮ ਗਰੰਥ ਦਮਦਮੇ ਸਾਹਿਬ ਵਾਲੀ ਬੀੜ ਭਾਵ ਗੁਰੂ ਗਰੰਥ ਜੀ ਅਤੇ ਦਸਮ ਗਰੰਥ ਵਿਚਲੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਮਾਣੀਕ ਬਾਣੀ ਤੋਂ ਬਿਨਾਂ ਹੋਰ ਕਿਸੇ ਵੀ ਵੱਡੀ-ਛੋਟੀ ਧਰਮ-ਪੁਸਤਕ ਜਾਂ ਸਰਵ-ਲੋਹ ਆਦਿਕ ਨੂੰ ਪ੍ਰਮਾਣੀਕ ਮੰਨਣਾ ਅਥਵਾ ਗੁਰਬਾਣੀ ਦੀ ਤੁਲਨਾ (ਬਰਾਬਰੀ) ਦੇਣੀ ਨਿਰੋਲ ਮਨਮਤਿ ਬਲਕਿ ਦਸਮ ਪਿਤਾ ਜੀ ਦੇ ਹੁਕਮ ਨੂੰ ਪਿੱਠ ਦੇਣ ਦੇ ਬਰਾਬਰ ਸਮਝਦਾ ਹੈ।

---

* ਇਹ ਦਮਦਮੇ ਸਾਹਿਬ ਵਾਲੀ ਬੀੜ ਗਿ. ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਵਿੱਚ ਲਿਖੇ ਅਨੁਸਾਰ ਬੁੱਢਾ ਦਲ ਕੋਲ ਰਹੀ ਜੋ ਵੱਡੇ ਘਲੂਘਾਰੇ ਵਿੱਚ ਦੁਰਾਨੀ ਲੈ ਗਿਆ ਅਤੇ ਕਾਬਲ ਵਾਲੀ ਵੱਡੀ ਧਰਮਸ਼ਾਲਾ ਵਿੱਚ ਸੁਰੱਖਿਅਤ ਦੱਸੀ ਜਾਂਦੀ ਹੈ।

ਯਥਾ - ਅਸਲ ਦਸਮ ਗੁਰਵਾਲਾ ਗਰੰਥ। ਰਹਿਤ ਬ੍ਰਿੱਧ ਦਲ ਮੈ ਮੱਧ ਪੰਥ।
ਘਲੂਘਾਰਾ ਜਬ ਵੱਡ ਭਯੋ। ਗਰੰਥ ਦੁਰਾਨੀ ਸਹਿ ਸੋ ਲੀਉ।
ਅਬ ਸੋ ਹੈ ਕਾਬਲ ਮੱਧ ਜਾਨੋ। ਬੜੀ ਧਰਮਸ਼ਾਲਾ ਮੈ ਮਾਨੋ।

(ਪੰਥ ਪ੍ਰਕਾਸ਼ ਨਿਵਾਸ 36 ਅੰਕ 18)

ਕਈਆਂ ਦੇ ਖ਼ਿਆਲ ਵਿੱਚ ਇਹ ਬੀੜ ਬਾਬਾ ਆਲਾ ਸਿੰਘ ਜੀ ਦੇ ਬੁਰਜ (ਪਟਿਆਲਾ) ਵਿੱਚ ਹੈ।



# ਭਾਗ ਦੂਜਾ

# ਸ਼ਸਤ੍ਰ ਨਾਮ ਮਾਲਾ ਪੁਰਾਣ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ਹੈ।।
ਸ੍ਰੀ ਭਗਉਤੀ ਜੀ ਸਹਾਇ।।
ਅਬ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣ ਲਿਖਯਤੇ।। ਪਾਤਸ਼ਾਹੀ ੧੦।।

## ਨਿਰਣਾ

ਅਠ੍ਹਾਰਾਂ ਪੁਰਾਣਾਂ ਵਿੱਚ ਉਪ੍ਰੋਕਤ 'ਸ਼ਸਤ੍ਰ ਨਾਮ ਮਾਲਾ ਪੁਰਾਣ' ਕੋਈ ਨਹੀਂ ਤੇ ਨਾ ਹੀ ਇਸ ਰਚਨਾ ਨੂੰ ਪੁਰਾਣ ਕਿਹਾ ਜਾ ਸਕਦਾ ਹੈ ਕਿਉਂਕਿ ਰਿਖੀ ਵਿਆਸ ਜੀ ਦੇ ਰਚੇ ਪ੍ਰਾਚੀਨ ਪ੍ਰਸੰਗਾਂ ਨੂੰ ਪੁਰਾਣ ਕਹਿੰਦੇ ਹਨ। ਦੂਜੀਆਂ ਭਾਸ਼ਾਵਾਂ ਵਿੱਚ ਪੁਰਾਣ ਨੂੰ 'ਇਤਿਹਾਸ' ਅਥਵਾ 'ਤ੍ਵਾਰੀਖ਼' ਜਾਂ 'ਹਿਸਟਰੀ' ਵੀ ਕਿਹਾ ਜਾਂਦਾ ਹੈ।[1] ਜਿਵੇਂ ਕਿ ਵਿਸ਼ਨੂੰ, ਬ੍ਰਹਮਾਂਡ ਅਤੇ ਭਵਿੱਸ਼ ਪੁਰਾਣ ਦੇ ਪੰਜ ਲੱਖਣ ਦਰਸਾਏ ਗਏ ਹਨ ਯਥਾ -

ਸਰਗਸ੍ ਚ੍, ਪ੍ਰਤਿਸਰਗਸ਼ਚ੍ ਵਸ਼ੋ, ਮਨਵੰਤ੍ਰਾਣਿਚ।
ਵੰਸ਼ਾਨੁਚਰਿਤੰ ਚੈਵ, ਪੁਰਾਣੰ ਪਚ ਲਕਸ਼ਣੰ।।

ਭਾਵ, ਸ੍ਰਿਸ਼ਟੀ ਦੀ ਸਾਜਨਾ, ਪ੍ਰਲੈ, (ਦੇਵਤਿਆਂ ਅਤੇ ਪਿਤਰਾਂ ਦੀ) ਬੰਸਾਵਲੀ ਮਨਵੰਤਰਾਂ (ਮਨੂ ਦੇ ਰਾਜ ਦੇ ਸਮੇਂ ਦੀ ਗਿਆਤ) ਅਤੇ ਵੰਸ਼ਾਂ ਦੇ ਚਰਿਤ੍ਰਾਂ (ਕਾਰਨਾਮਿਆਂ) ਦਾ ਜਿਸ ਗਰੰਥ ਵਿੱਚ ਵਰਨਣ ਹੋਵੇ ਉਸ ਨੂੰ ਪੁਰਾਣ ਕਿਹਾ ਜਾਂਦਾ ਹੈ। ਸੰਸਕ੍ਰਿਤ ਭਾਸ਼ਾ ਦੇ ਪੁਰਾਤਨ ਕੋਸ਼ 'ਅਮਰਕੋਸ਼' ਵਿੱਚ ਵੀ ਪੁਰਾਣ ਦੇ ਇਹੀ ਪੰਜ ਲੱਛਣ ਦੱਸੇ ਗਏ ਹਨ। ਅਤੇ ਇਸ ਦੀ ਪੁਸ਼ਟੀ ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਤ 'ਹਿੰਦੂ ਮਿਥਿਹਾਸ ਕੋਸ਼' ਦੇ ਪੰਨਾ 353 ਉਤੇ ਪੁਰਾਣਾਂ ਸਬੰਧੀ ਦਿੱਤੇ ਵੇਰਵੇ ਤੋਂ ਵੀ ਹੁੰਦੀ ਹੈ।

ਤਾ ਤੇ ਦਸਮ ਗਰੰਥ ਵਿਚਲੀ ਸ਼ਸਤ੍ਰ ਨਾਮ ਮਾਲਾ ਪੁਰਾਣ ਨਾਮੀ ਰਚਨਾ ਪੁਰਾਣਾਂ ਦੇ ਉਪ੍ਰੋਕਤ ਲੱਛਣਾਂ ਤੇ ਪੂਰੀ ਨਹੀਂ ਉਤਰਦੀ ਤੇ ਨਾ ਹੀ ਇਸ ਰਚਨਾ ਵਿੱਚ ਇਤਿਹਾਸ ਨਾਲ ਮਿਲਦੇ ਕਿਸੇ ਪ੍ਰਸੰਗ ਦਾ ਵਰਨਣ ਹੈ। ਬਲਕਿ ਪਹਿਲੇ ਅਧਿਆਏ ਵਿੱਚ ਸ਼ਾਸਤ੍ਰਾਂ ਦੇ ਨਾਮ ਲੈ ਕੇ ਭਗਉਤੀ ਦੀ ਉਸਤਤਿ[2] ਕਰਨ ਉਪ੍ਰੰਤ ਪਹੇਲੀਆਂ (ਬੁਝਾਰਤਾਂ) ਦੇ ਰੂਪ ਵਿੱਚ ਸ਼ਸਤ੍ਰਾਂ ਦੇ ਨਾਮ ਲਿਖੇ ਹਨ ਜਿਨ੍ਹਾਂ ਨੂੰ ਸਮਝਣ ਲਈ ਸਾਧਾਰਣ ਮਨੁੱਖ ਤਾਂ ਕਿਤੇ ਰਹੇ ਚੰਗੀ ਭਲੀ ਸੂਝ-ਬੂਝ ਵਾਲੇ ਵਿਦਵਾਨਾਂ ਲਈ ਵੀ ਕਠਿਨ ਹੈ।

ਭਗਉਤੀ ਉਸਤਤਿ ਸਮੇਤ ਇਸ ਰਚਨਾ ਵਿੱਚ ਕੁਲ ਪੰਜ ਅਧਿਆਇ ਹਨ। ਖੜਗ (ਕ੍ਰਿਪਾਨ), ਚਕ੍ਰ, ਬਾਣ (ਤੀਰ), ਪਾਸ (ਫਾਹੀ) ਅਤੇ ਬੰਦੂਕ ਇਹ ਪੰਜ ਸ਼ਸਤ੍ਰ ਮੁਖ ਗਿਣੇ ਹਨ ਪ੍ਰੰਤੂ ਸ਼ਸਤ੍ਰਾਂ ਦੇ ਚਲਾਉਣ ਆਦਿਕ ਕਿਸੇ ਜੰਗੀ ਕਰਤਬ ਦੀ ਸਿੱਖਿਆ ਇਸ

ਵਿੱਚ ਉੱਕੀ ਹੀ ਨਹੀਂ ਦਿੱਤੀ।

ਇਸ ਗਰੰਥ ਦੇ ਪਹਿਲੇ ਅਧਿਆਏ ਦੇ ਸ਼ੁਰੂ ਵਿੱਚ ਹੀ ਸ਼ਸਤ੍ਰਾਂ ਨੂੰ ਪੀਰ ਮੰਨਿਆ ਗਿਆ ਹੈ[3] ਜੋ ਗੁਰਮਤਿ ਦੇ ਵਿਰੁੱਧ ਹੈ ਕਿਉਂਕਿ ਸਿੱਖ ਪੰਥ ਲਈ ਸ਼ਸਤ੍ਰਧਾਰੀ ਹੋਣਾ ਅਤੇ ਸ਼ਸਤ੍ਰਾਂ ਦੀ ਸਫਾਈ ਤਥਾ ਸੁਰਤ ਸੰਭਾਲ ਰੱਖਣੀ ਤਾਂ ਜ਼ਰੂਰੀ ਹੈ ਪਰ ਸ਼ਸਤ੍ਰਾਂ ਦੇ ਕੇਵਲ ਨਾਮ ਰੱਟਣੇ ਜਾਂ ਉਨ੍ਹਾਂ ਦੀ ਪੂਜਾ ਕਰਨੀ, ਸ਼ਸਤ੍ਰਾਂ ਅੱਗੇ ਮੱਥਾ ਟੇਕਣਾ, ਚੜ੍ਹਾਵੇ ਚਾੜ੍ਹਨੇ ਆਦਿਕ ਉਸੇ ਤਰ੍ਹਾਂ ਨਿਰੋਲ ਮਨਮਤਿ ਹੈ ਜਿਵੇਂ ਕਿ ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਦੇਵੀ-ਦੇਵਤੇ ਦੀ ਪੂਜਾ ਕਰਨੀ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਗੁਰੂ ਮੰਨਣਾ ਗੁਰਮਤਿ ਵਿਰੁੱਧ ਹੈ।

ਤਾਂ ਤੇ ਉਪ੍ਰੋਕਤ 'ਸ਼ਸਤ੍ਰ ਨਾਮ ਮਾਲਾ ਪੁਰਾਣ' ਕਿਸੇ ਸਾਕਤ ਮਤੀਏ ਕਵੀ ਨੇ ਆਪਣੀ ਮਨੌਤ ਅਨੁਸਾਰ ਲਿਖਿਆ ਹੈ ਕਿਉਂਕਿ ਮਹਾਂਕਾਲ ਅਤੇ ਕਾਲਿਕਾ (ਮਹਾਂਕਾਲੀ) ਦੇ ਉਪਾਸ਼ਕਾਂ ਵਾਸਤੇ ਸ਼ਸਤ੍ਰਾਂ ਦੇ ਨਾਮ ਰੱਟਣੇ ਅਤੇ ਉਨ੍ਹਾਂ ਦੀ ਪੂਜਾ ਕਰਨੀ ਜ਼ਰੂਰੀ ਹੈ। ਜਿਵੇਂ ਈਸਾਈ ਮੱਤ ਵਿੱਚ ਬਪਤਿਸਮਾ, ਹਿੰਦੂ ਕਰਮ-ਕਾਂਡੀ ਵਾਸਤੇ ਯਗਯੋਪਵੀਤ (ਜਨੇਊ), ਮੁਸਲਮਾਨ ਲਈ ਸੁੰਨਤ ਦੀ ਰਸਮ, ਸਿੱਖਾਂ ਹਿਤ ਅੰਮ੍ਰਿਤ ਸੰਸਕਾਰ ਦੀ ਅਤਿਅੰਤ ਅਵੱਸ਼ਕਤਾ ਹੈ, ਤਿਵੇਂ ਹੀ ਸਾਕਤਾਂ ਵਾਸਤੇ ਉਨ੍ਹਾਂ ਦੇ ਇਸ਼ਟ ਸ਼ਕਤੀ ਦੇ ਹੇਤੂ ਸ਼ਸਤ੍ਰਾਂ ਦੀ ਪੂਜਾ ਨਿਹਾਇਤ ਜ਼ਰੂਰੀ ਹੈ।[4] ਤਦੇ ਹੀ ਇਸ ਸ਼ਸਤ੍ਰ ਨਾਮ ਮਾਲਾ ਦੀ ਅਰੰਭਤਾ ਤੋਂ ਪਹਿਲਾਂ ਕਵੀ ਨੇ ਆਪਣੇ ਇਸ਼ਟ ਦਾ ਸੰਕੇਤ ਦਿੰਦਿਆਂ 'ਸਮੀ ਭਗਉਤੀ ਜੀ ਸਹਾਇ'[5] ਲਿਖਿਆ ਹੈ ਅਤੇ ਸ਼ਸਤ੍ਰਾਂ ਦੇ ਨਾਮ ਲੈ-ਲੈ ਕੇ ਉਸ ਨੂੰ ਸੰਬੋਧਨ ਕੀਤਾ ਹੈ।[6]

ਤਾਂ ਤੇ ਮੰਨਣਾ ਪਵੇਗਾ ਕਿ 'ਸ਼ਸਤ੍ਰ ਨਾਮ ਮਾਲਾ ਪੁਰਾਣ' ਗੁਰਮਤਿ ਦਾ ਗਰੰਥ ਨਹੀਂ, ਅਸਲ ਵਿੱਚ ਇਹ ਸਾਕਤ ਮਤ ਦਾ ਗਰੰਥ ਹੈ ਜਿਸ ਨੂੰ ਇਸ ਸਾਕਤ ਮਤੀਏ ਕਵੀ ਨੇ ਆਪਣੇ ਵਲੋਂ ਰਚ ਕੇ ਗੁਰੂ ਕਲਗੀਧਰ ਜੀ ਵਲੋਂ ਦਰਸਾਉਣ ਹਿਤ ਇਸ ਦੇ ਸਿਰਲੇਖ ਨਾਲ 'ਪਾਤਸ਼ਾਹੀ ੧੦' ਲਿਖ ਦਿੱਤਾ ਹੈ ਤਾਂ ਕਿ ਸਿੱਖ ਪੰਥ ਇਸ ਰਚਨਾ ਨੂੰ ਦਸ਼ਮੇਸ਼ ਕ੍ਰਿਤ ਸਮਝ ਕੇ ਪ੍ਰਮਾਣੀਕ ਮੰਨ ਲਵੇ[7] ਅਤੇ ਇਸ ਤਰ੍ਹਾਂ ਅਕਾਲ ਪੁਰਖ ਦੀ ਪੂਜਾ ਦੇ ਮੁਕਾਬਲੇ ਉਤੇ ਭਾਂਤ-ਭਾਂਤ ਦੇ ਸ਼ਸਤ੍ਰਾਂ ਅਤੇ ਮਹਾਂਕਾਲ-ਕਾਲਿਕਾ ਦਾ ਉਪਾਸ਼ਕ ਜਾਂ ਪੁਜਾਰੀ ਬਣ ਜਾਵੇ। ਇਸ ਪ੍ਰਯੋਜਨ ਹਿਤ ਹੀ ਤਾਂ ਕਵੀ ਨੇ 1318 ਅੰਕੜਿਆਂ ਲਈ 91 ਸਫ਼ੇ ਕਾਲੇ ਕੀਤੇ ਹਨ।

ਉਪ੍ਰੋਕਤ ਵਿਚਾਰ ਤੋਂ ਸਿੱਧ ਹੋਇਆ ਕਿ ਇਹ 'ਸ਼ਸਤ੍ਰ ਨਾਮ ਮਾਲਾ ਪੁਰਾਣ' ਨਾਮੀ ਰਚਨਾ ਸਿੱਖ ਧਰਮ ਨੂੰ ਢਾਹ ਲਾਉਣ ਦੀਆਂ ਪੰਥ ਵਿਰੋਧੀ ਅਨਮਤੀਆਂ ਵਲੋਂ ਅਨੇਕਾਂ ਚਾਲਾਂ ਵਿਚੋਂ ਇਕ ਪ੍ਰਬਲ ਚਾਲ ਹੈ, ਜਿਸ ਤੋਂ ਸੁਚੇਤ ਅਤੇ ਸਾਵਧਾਨ ਰਹਿਣਾ ਅਤੀ ਜ਼ਰੂਰੀ ਹੈ।

---

1. ਅਠਾਰਾਂ ਪੁਰਾਣਾਂ ਦੇ ਨਾਮ ਇਹ ਹਨ - ਵਿਸ਼ਨੂੰ ਪੁਰਾਣ, ਪਦਮ, ਬ੍ਰਹਮ, ਸ਼ਿਵ, ਭਾਵਗਤ, ਨਾਰਦ, ਮਾਰਕੰਡੇਯ, ਅਗਨਿ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤੱਸਯ, ਗਰੁੜ, ਬ੍ਰਹਮਾਂਡ ਅਤੇ ਭਵਿਸਯ ਪਰਾਣ।

ਇਨ੍ਹਾਂ ਪ੍ਰਧਾਨ ਪੁਰਾਣਾਂ ਤੋਂ ਛੁੱਟ ਅਠਾਰਾਂ ਉਪ-ਪੁਰਾਣ ਵੀ ਹਨ, ਯਥਾ - ਸਨਤਕੁਮਾਰ, ਨਰਸਿੰਘ, ਨਾਰਦੀਯ, ਦੇਵੀਭਾਗਵਤ, ਦੁਰਵਾਸਾ, ਕਪਿਲ, ਔਸ਼ਨਸ, ਮਾਨਵ, ਕਾਲਿਕਾ, ਸਾਂਘ, ਨੰਦ, ਸੌਰ, ਪਾਰਾਸ਼ਰ, ਆਦਿਤਯ, ਮਾਹੇਸ਼ਵਰ, ਭਾਰਗਵ ਅਤੇ ਵਸ਼ਿਸ਼ਟ ਪੁਰਾਣ।



2. ਜਿਵੇਂ ਕਿ ਪਹਿਲੇ ਅਧਿਆਏ ਦੇ ਅੰਤ ਵਿੱਚ ਲਿਖਿਆ ਹੈ -

"ਇਤਿ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ ਪ੍ਰਿਥਮ ਧਿਆਇ ਸਮਾਤਤਮਸਤੁ ਸੁਭਮਤੁ।।"

3. ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।।
ਸੈਫ਼ ਸਰੋਹੀ ਸੈਹਥੀ ਯਹੈ ਹਮਾਰੇ ਪੀਰ।। ੩।।

4. ਵੇਖੋ : ਪੁਰਸ਼ਚਰਯਾਰਣਵਤੰਤ੍ਰ, ਗਿਆਰਵਾਂ ਤਰੰਗ, ਕੁਲਚੂੜਾਮਣਿ ਤੰਤ੍ਰ ਅਤੇ ਮਹਾਨਿਰਵਾਣਤੰਤ੍ਰ, ਛੇਵਾਂ ਉੱਲਾਸ।

5. ਭਗਉਤੀ ਸਬੰਧੀ ਵਧੇਰੇ ਜਾਣਕਾਰੀ ਲਈ ਵੇਖੋ ਇਸੇ ਪੁਸਤਕ ਦਾ "ਪ੍ਰਿਥਮ ਭਗਉਤੀ ਸਿਮਰਿ ਕੈ" ਸਿਰਲੇਖ ਵਾਲਾ ਲੇਖ, ਅਤੇ ਮਹਾਂਕਾਲ ਦੇ ਚਰਿਤ੍ਰ ਲਈ "ਹੇਮਕੁੰਟ ਸਬੰਧੀ" ਲੇਖ ਵੇਖੋ।

6. ਯਥਾ -ਤੀਰ ਤੁਹੀ, ਸੈਥੀ ਤੁਹੀ, ਤੁਹੀ ਤਬਰ ਤਲਵਾਰ।।
ਨਾਮ ਤਿਹਾਰੋ ਜੋ ਜਪੈ ਭਏ, ਸਿੰਧ ਭਵ ਪਾਰ।। ੪।।
ਸਸਤ੍ਰ, ਅਸਤ੍ਰ ਤੁਮ ਹੀ ਸਿਪਰ ਤੁਮਹੀ ਕਵਚ ਨਿਖੰਗ।।
ਰਵਚਾਂਤਕ ਤੁਮਹੀ ਬਨੇ ਤੁਮ ਬਯਾਪਕ ਸਰਬੰਗ।। ੭।।.....

7. ਗੁਰੂ ਕਲਗੀਧਰ ਜੀ ਧਰਮ ਜੁੱਧ ਦੀ ਭਾਵਨਾ ਰੱਖਣ ਵਾਲੇ ਸ਼ਸਤ੍ਰਧਾਰੀ ਸੂਰਮਾ ਸਨ ਜਿਸ ਕਾਰਣ ਕਈ ਅਜਾਣ ਗੁਰਸਿੱਖਾਂ ਨੇ ਭੁਲੇਖੇ ਵਿੱਚ ਉਪ੍ਰੋਕਤ 'ਸ਼ਸਤ੍ਰ ਨਾਮ ਮਾਲਾ ਪੁਰਾਣ' ਨੂੰ ਗੁਰੂ ਦਸ਼ਮੇਸ਼ ਜੀ ਕ੍ਰਿਤ ਸਮਝ ਕੇ ਪ੍ਰਮਾਣੀਕ ਮੰਨ ਲਿਆ ਹੈ। ਇਹ ਇਸ ਰਚਨਾ ਦੇ ਕਰਤਾ ਸਾਕਤ ਮਤੀਏ ਕਵੀ ਦੀ ਚਾਲ ਦਾ ਹੀ ਜਾਦੂ ਹੈ ਹੋਰ ਕੁਝ ਨਹੀਂ।

# ਜੋਰੀ ਜੀਯੈ ਜੁਗ ਚਾਰਿ ਤਿਹਾਰੀ

ਕੋਈ ਸ਼ੱਕ ਨਹੀਂ ਕਿ ਗੁਰਮਤਿ ਪ੍ਰਚਾਰ ਸਦਕਾ ਕਈ ਸੂਝਵਾਨ ਰਾਗੀ ਸੱਜਣਾਂ ਨੇ ਉਪ੍ਰੋਕਤ ਗੀਤ ਕੱਚੀ ਬਾਣੀ ਸਮਝ ਕੇ ਪੜ੍ਹਨਾ ਛੱਡ ਦਿੱਤਾ ਹੈ, ਪਰ ਅਜੇ ਵੀ ਕਈ ਵੀਰ 'ਜੋਰੀ ਜੀਯੈ' ਵਾਲੇ ਗੀਤ ਨੂੰ ਅਨੰਦ ਕਾਰਜਾਂ ਸਮੇਂ ਪੜ੍ਹਨਾ ਅਤੀ ਜ਼ਰੂਰੀ ਬਲਕਿ ਅਨੰਦ ਕਾਰਜ ਦੀ ਮਰਿਆਦਾ ਦਾ ਇਕ ਅੰਗ ਸਮਝਦੇ ਹਨ ਅਤੇ ਇਸ ਦੀ ਪੁਸ਼ਟੀ ਇਸ ਤਰ੍ਹਾਂ ਕਰਦੇ ਹਨ ਕਿ ਦਸਮ ਗਰੰਥ ਵਿੱਚ ਲਿਖੇ ਅਨੁਸਾਰ ਇਸ ਸਵਈਏ ਰਾਹੀਂ ਗੁਰੂ ਕਲਗੀਧਰ ਨੇ ਜੋੜੀ ਨੂੰ ਅਸੀਸ ਦਿੱਤੀ ਹੈ।

ਕੁਝ ਚਿਰ ਦੀ ਗੱਲ ਹੈ ਕਿ ਚੰਡੀਗੜ੍ਹ ਸੈਕਟਰ 19 ਵਿੱਚ ਅਨੰਦ ਕਾਰਜ ਸਮੇਂ ਇਕ ਰਾਗੀ ਸਿੰਘ ਕਹਿ ਰਿਹਾ ਸੀ ਕਿ ਭਾਵੇਂ ਸਮਾਂ ਬਹੁਤ ਹੋ ਚੁਕਾ ਹੈ ਅਤੇ ਗਰਮੀ ਵੀ ਜ਼ੋਰਾਂ 'ਤੇ ਹੈ ਪਰ ਗੁਰਮਤਿ ਅਨੁਸਾਰ ਦਸ਼ਮੇਸ਼ ਪਿਤਾ ਵਲੋਂ ਜੋੜੀ ਨੂੰ ਦਿੱਤੀ ਅਸੀਸ ਦਾ ਗਾਇਨ ਜ਼ਰੂਰ ਹੋਣਾ ਚਾਹੀਦਾ ਹੈ, ਇਹ ਕਹਿ ਕੇ ਉਸਨੇ 'ਜੋਰੀ ਜੀਯੈ' ਵਾਲਾ ਗੀਤ ਅਰੰਭ ਦਿੱਤਾ।

## ਨਿਰਣਾ

ਮੰਨਿਆ ਕਿ 'ਜੋਰੀ ਜੀਯੈ ਜੁਗਿ ਚਾਰਿ' ਵਾਲਾ ਸਵਈਆ ਦਸਮ ਗਰੰਥ ਵਿੱਚ ਲਿਖਿਆ ਹੈ, ਪ੍ਰੰਤੂ ਇਸ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਨੂੰ ਪਛਾਣੇ ਬਿਨਾਂ ਜਿਵੇਂ 'ਦੇ ਹ ਸ਼ਿਵਾ ਬਰ ਮੋਹਿ ਇਹੈ' ਅਤੇ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ' ਵਾਲੇ ਗੀਤ ਦਸ਼ਮੇਸ਼ ਕ੍ਰਿਤ ਸਮਝ ਕੇ ਰਾਗੀ ਵੀਰ ਪੜ੍ਹਨਾ ਜ਼ਰੂਰੀ ਸਮਝਦੇ ਹਨ ਤਿਵੇਂ ਉਪਰੋਕਤ 'ਜੋਰੀ ਜੀਯੈ ਜੁਗ ਚਾਰਿ' ਵਾਲਾ ਗੀਤ ਵੀ ਗੁਰੂ ਪਾਤਸ਼ਾਹ ਵਲੋਂ ਅਸੀਸ ਸਮਝ ਕੇ ਪੜ੍ਹਨਾ ਅਤੀ ਜ਼ਰੂਰੀ ਸਮਝਦੇ ਹਨ।

ਇਸ ਲਈ ਉਕਤ ਗੀਤ ਪੜ੍ਹਨ ਵਾਲੇ ਸੱਜਣਾਂ ਪ੍ਰਤੀ ਬੇਨਤੀ ਹੈ ਕਿ ਇਹ ਰਚਨਾ ਦਸ਼ਮੇਸ਼ ਕ੍ਰਿਤ ਨਹੀਂ ਬਲਕਿ ਤ੍ਰਿਯਾ ਚਰਿਤ੍ਰਾਂ (ਤੀਵੀਆਂ ਦੇ ਮਕਰ ਫਰੇਬਾਂ) ਵਿਚੋਂ 108ਵੇ ਂ ਚਰਿਤ੍ਰ ਦੇ 11ਵੇਂ ਅੰਕ ਵਿੱਚ ਇਕ ਕਵੀ ਦੀ ਰਚਨਾ ਹੈ, ਜਿਸ ਦਾ ਸਾਰੰਸ਼ ਹੇਠ ਲਿਖੇ ਅਨੁਸਾਰ ਹੈ, ਯਥਾ-

ਇਕ ਸਮੇਂ ਰੰਭਾ ਅਪੱਸਚਰਾ ਨੂੰ ਵੇਖ ਕੇ ਕਪਲਮੁਨੀ ਜੀ ਦਾ ਵੀਰਜ ਪਾਤ ਹੋ ਕੇ ਧਰਤੀ ਉਤੇ ਡਿੱਗਾ ਅਤੇ ਉਸ ਵੇਲੇ ਰੰਭਾ ਨੂੰ ਗਰਭ ਹੋ ਗਿਆ.....ਰੰਭਾ ਨੇ ਉਸ ਗਰਭ ਨੂੰ ਸਮੁੰਦਰ ਵਿੱਚ ਸੁੱਟਿਆ ਤਾਂ ਉਸ ਗਰਭ ਤੋਂ ਇਕ ਸੁੰਦਰ ਕੰਨਿਆਂ ਬਣ ਕੇ ਕਿਤਨਾ ਚਿਰ ਹੀ ਸਮੁੰਦਰ ਵਿੱਚ ਤਰਦੀ ਰਹੀ.....ਰਾਜਾ ਬ੍ਰਹਮ ਦੱਤ ਨੇ ਉਸ ਨੂੰ ਸਮੁੰਦਰੋਂ ਕੱਢਿਆ ਅਤੇ



ਧਰਮ ਕੰਨਿਆਂ ਕਰ ਕੇ ਪਾਲਿਆ, ਕੰਨਿਆਂ ਦਾ ਮੁੱਖ ਸੱਸ (ਚੰਦਰਮਾ) ਵਰਗਾ ਵੇਖ ਕੇ ਉਸ ਦਾ ਨਾਮ ਸੱਸੀ ਰਖਿਆ।

ਨੋਟ - ਪਾਠਕਾਂ ਨੂੰ ਪਤਾ ਹੋਵੇ ਕਿ ਕਪਲਮੁਨੀ ਜੀ ਵਿਸ਼ਨੂੰਦੇ ਚੌਦਾਂ ਗਵਨ ਅਵਤਾਰਾਂ ਵਿਚੋਂ ਇਕ ਅਵਤਾਰ ਅਤੇ ਸਾਂਖ ਸ਼ਾਸਤਰ ਦੇ ਕਰਤਾ ਹੋਏ ਹਨ। ਰੰਭਾ ਨੂੰ ਵੇ ਖਦਿਆਂ ਹੀ ਉਨ੍ਹਾਂ ਦਾ ਵੀਰਜਪਾਤ ਹੋ ਜਾਣਾ ਕਿਤਨਾ ਅਸੰਭਵ ਹੈ, ਫਿਰ ਵੀਰਜ ਧਰਤੀ ਉਤੇ ਡਿੱਗਾ, ਤੇ ਗਰਭ ਅਪਸਚਰਾ ਨੂੰ ਹੋ ਗਿਆ। ਇਥੇ ਹੀ ਬੱਸ ਨਹੀਂ, ਗਰਭ ਸਮੁੰਦਰ ਵਿੱਚ ਸੁੱਟਿਆ ਗਿਆ ਤੇ ਉਸ ਵੇਲੇ ਕੰਨਿਆਂ ਦਾ ਰੂਪ ਧਾਰ ਕੇ ਸਮੁੰਦਰ ਵਿੱਚ ਜਿਉਂਦੀ ਰਹੀ। ਕਿੱਡੀਆਂ ਅਣਹੋਣੀਆਂ ਅਤੇ ਅਸਚਰਜ ਗੱਲਾਂ ਹਨ।

ਸੱਸੀ ਦੇ ਵਰ ਜੋਗ ਹੋਣ ਤੇ ਰਾਜਾ ਪੁਨੂੰ ਨਾਲ ਉਸ ਦਾ ਵਿਆਹ ਕਰ ਦਿੱਤਾ ਅਤੇ ਉਸ ਵਿਆਹ ਸਮੇਂ ਮੁਬਾਰਕਾਂ ਦੇਣ ਆਈਆਂ ਤੀਵੀਆਂ ਵਲੋਂ ਕਵੀ ਨੇ ਇਸ 108ਵੇਂ ਚਰਿੱਤਰ ਦੇ 51 ਅੰਕੜਿਆਂ ਵਿਚੋਂ 11ਵੇਂ ਅੰਕੜੇ ਵਿੱਚ ਇਹ ਸਵਈਆ ਹੇਠ ਲਿਖੇ ਅਨੁਸਾਰ ਰਚਿਆ ਹੈ, ਯਥਾ :

ਢੋਲ ਮ੍ਰਿਦੰਗ ਬਜੇ ਸਭ ਹੀ ਘਰ, ਯੋ ਪੁਰ ਆਜ ਕੁਲਾਹਲ ਭਾਰੀ।
ਗਾਵਤ ਗੀਤ ਬਜਾਵਤ ਤਾਲ ਦਿਵਾਵਤ ਆਵਤ ਨਾਗਰਿ ਗਾਰੀ।
ਭੇਰ ਹਜਾਰ ਬਜੀ ਇਕ ਬਾਰ ਮਹਾ ਛਬਿ ਯਾਰ ਹਸੈਂ ਮਿਲਿ ਨਾਰੀ।
ਦੇਹਿ ਅਸੀਸ ਕਹੈ ਜਗਦੀਸ ਇਹ ਜੋਰੀ ਜੀਯੈ ਜੁਗ ਚਾਰਿ ਤਿਹਾਰੀ।

ਇਸ ਤੋਂ ਅੱਗੇ ਰਾਜਾ ਪੁਨੂੰ ਦੀ ਪਹਿਲੀ ਔਰਤ ਸੱਸੀ ਸੌਂਕਣ ਦੇ ਸਾੜੇ ਤੋਂ ਨੌਕਰਾਂ ਨੂੰ ਕੁਝ ਦੇ-ਦਿਵਾ ਕੇ ਉਨ੍ਹਾਂ ਕੋਲੋਂ ਸ਼ਿਕਾਰ ਖੇਡਣ ਗਏ ਹੋਏ ਪੁਨੂੰ ਨੂੰ ਮਰਵਾ ਦਿੰਦੀ ਹੈ, ਆਦਿਕ ਇਕੰਜਵੇਂ ਅੰਕ ਉਤੇ ਇਹ ਚਰਿਤ੍ਰ ਕਵੀ ਨੇ ਮੁਕਾਇਆ ਹੈ।

ਹੁਣ ਪਾਠਕ ਵੀਰ ਆਪ ਹੀ ਸੋਚਣ ਕਿ ਇਹ ਨਿਰੋਲ ਮਿਥਿਆਵਾਦ ਦਸਮ ਪਿਤਾ ਵਲੋਂ ਮੰਨਣਾ ਬੁਧਮਤਾ ਹੈ ਜਾਂ ਨਿਰੋਲ ਮੂਰਖਪੁਣਾ।

# ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ

ਜਿਵੇਂ 'ਦੇਹ ਸ਼ਿਵਾ ਬਰ ਮੋਹਿ' ਵਾਲਾ ਗੀਤ ਕਈ ਰਾਗੀ ਸੱਜਣਾਂ ਨੇ (ਅਰਥ-ਬੋਧ ਦੀ ਅਣਹੋਂਦ ਕਾਰਣ) ਵੇਖੋ-ਵੇਖੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੜ੍ਹੀ ਜਾਣਾ ਨੇਮ ਬਣਾ ਲਿਆ ਹੈ ਤਿਵੇਂ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ' ਵਾਲਾ ਗੀਤ ਵੀ ਪ੍ਰਚਲਤ ਕਰ ਦਿੱਤਾ ਹੋਇਆ ਹੈ।

ਉਪ੍ਰੋਕਤ ਗੀਤ ਦੀ ਪ੍ਰੋੜ੍ਹਤਾ ਹਿਤ ਕੋਈ ਕਹਿੰਦਾ ਹੈ ਕਿ ਭਾਈ ਨੰਦ ਲਾਲ ਜੀ ਦੇ ਪ੍ਰਲੋਕ ਗਮਨ ਸਮੇਂ ਗੁਰੂ ਕਲਗੀਧਰ ਜੀ ਨੇ ਭਾਈ ਸਾਹਿਬ ਰਾਹੀਂ ਪਿਤਾ ਗੁਰੂ ਤੇਗ਼ ਬਹਾਦਰ ਜੀ ਨੂੰ ਸੰਦੇਸ਼ ਭੇਜਿਆ। ਕੋਈ ਦੱਸਦਾ ਹੈ ਕਿ ਬੱਚੇ ਸ਼ਹੀਦ ਹੋਣ ਉਪ੍ਰੰਤ ਚਮਕੌਰ ਦੀ ਗੜ੍ਹੀਓਂ ਨਿਕਲ ਕੇ ਮਾਛੀਵਾੜੇ ਵਿੱਚ ਭੁੰਜੇ ਸੁੱਤਿਆਂ ਹੋਇਆਂ ਆਪਣਾ ਖ਼ਿਆਲ ਅਕਾਲ ਪੁਰਖ ਪ੍ਰਤੀ ਦਰਸਾਇਆ ਸੀ।

## ਨਿਰਣਾ

ਪਹਿਲਾਂ ਤਾਂ ਉਪ੍ਰੋਕਤ ਦੋਵੇਂ ਸਬੂਤ ਪ੍ਰਸਪਰ ਵਿਰੋਧੀ ਹੋਣ ਕਰਕੇ ਪ੍ਰਮਾਣੀਕ ਸਿੱਧ ਨਹੀਂ ਹੋ ਸਕਦੇ। ਦੂਜੇ ਇਨ੍ਹਾਂ ਸਬੂਤਾਂ ਦੀ ਕੋਈ ਪ੍ਰਮਾਣੀਕ ਇਤਿਹਾਸ ਵੀ ਪੁਸ਼ਟੀ ਨਹੀਂ ਕਰਦਾ ਤੇ ਨਾ ਹੀ ਮਿਤ੍ਰ ਪਿਆਰੇ ਵਾਲੇ ਸ਼ਬਦ ਦੀ ਵਿਚਲੀ "ਸੂਲ ਸੁਰਾਹੀ ਖੰਜਰ ਪਿਆਲਾ" ਵਾਲੀ ਰਚਨਾ ਨਾਲ ਮੇਲ ਖਾਂਦੇ ਹਨ, ਜਿਸ ਹਿਤ ਇਸ ਸਬੰਧੀ ਯਥਾਰਥ ਵਿਚਾਰ ਦੀ ਅਤਿਅੰਤ ਲੋੜ ਅਨੁਭਵ ਕਰਕੇ ਹੇਠ ਲਿਖੀ ਸੰਖੇਪਕ ਵੀਚਾਰ ਦਿੱਤੀ ਹੈ।

## ਵੀਚਾਰ

ਉਪ੍ਰੋਕਤ ਸ਼ਬਦ 1428 ਸਫ਼ਿਆਂ ਵਾਲੇ ਪ੍ਰਕਾਸ਼ਤ ਦਸਮ ਗਰੰਥ ਦੇ ਸਫ਼ਾ 709 ਤੋਂ 712 ਤਕ 10 ਸ਼ਬਦਾਂ ਵਾਲੇ ਸੰਗ੍ਰਹਿ ਵਿੱਚ 6ਵਾਂ ਸ਼ਬਦ ਹੈ। ਇਨ੍ਹਾਂ ਸ਼ਬਦਾਂ ਦੇ ਸਿਰਲੇਖਾਂ ਨਾਲ ਪਾਤਸ਼ਾਹੀ ੧੦ ਲਿਖਿਆ ਹੈ ਅਤੇ ਇਹ ਸ਼ਬਦ ਉਪਦੇਸ਼, ਬੇਨਤੀ, ਅਕਾਲ ਉਪਾਸ਼ਨਾ ਤਥਾ ਮੂਰਤੀ ਪੂਜਾ ਖੰਡਨ ਰੂਪ ਹਨ ਤੇ ਨਾਲ ਹੀ ਰਾਮਕਲੀ, ਸੋਰਠ, ਕਲਿਆਣ ਆਦਿਕ ਰਾਗਾਂ ਵਿੱਚ ਹਨ, ਪ੍ਰੰਤੂ ਇਨ੍ਹਾਂ ਵਿਚੋਂ ਇਸ ਛੇਵੇਂ ਸ਼ਬਦ ਦਾ ਸਿਰਲੇਖ ਇਨ੍ਹਾਂ ਤੋਂ ਵਿਲੱਖਣ 'ਖ਼ਿਆਲ ਪਾਤਸ਼ਾਹੀ ੧੦' ਹੈ ਅਤੇ ਇਸ ਵਿਚਲੀ ਭਾਵਨਾ ਵੀ ਦੂਜੇ ਸ਼ਬਦਾਂ ਤੋਂ ਅਸੰਗਤਿ ਬਲਕਿ ਬੋਲੀ ਵੀ ਦੂਜੇ ਸ਼ਬਦਾਂ ਵਾਲੀ ਬ੍ਰਿਜ ਭਾਸ਼ਾ ਦੇ ਉਲਟ ਨਿਰੋਲ ਪੰਜਾਬੀ ਹੈ, ਜਿਸ ਤੋਂ ਸਿੱਧ ਹੋਇਆ ਕਿ ਇਹ ਸ਼ਬਦ ਦਸਮ ਪਾਤਸ਼ਾਹ ਦੀ ਰਚਨਾ ਸਿੱਧ ਕਰਨ ਹਿਤ ਜਾਣ-ਬੁੱਝ ਕੇ ਦੂਜੇ ਸ਼ਬਦਾਂ ਵਿੱਚ ਘੁਸੇੜਿਆ ਗਿਆ ਹੈ ਜੋ ਸੁਤੇ ਹੀ ਕਿਸੇ ਨਸ਼ਿਆਂ ਦੇ ਪ੍ਰੇਮੀ ਵਲੋਂ



ਵਿਛੁੜੇ ਯਾਰ ਲਈ ਕਵੀ ਨੇ ਖ਼ਿਆਲ ਦਿੱਤਾ ਹੈ ਜਿਸ ਦਾ ਸੰਕੋਚਕ ਵੇਰਵਾ ਹੇਠ ਲਿਖੇ ਅਨੁਸਾਰ ਹੈ :-

## ਖ਼ਿਆਲ

ਖ਼ਿਆਲ ਸ਼ਬਦ ਤੋਂ ਧਿਆਨ, ਵਿਚਾਰ, ਸੰਕਲਪ ਆਦਿਕ ਕਈ ਭਾਵ ਲਏ ਜਾ ਸਕਦੇ ਹਨ, ਜਿਵੇਂ ਕਿ -

**ਧਿਆਨ** : ਤੇਰਾ ਧਿਆਨ ਕਿੱਧਰ ਹੈ - ਤੇਰਾ ਖ਼ਿਆਲ ਕਿੱਧਰ ਹੈ।
ਤੂੰ ਧਿਆਨ ਹੀ ਨਹੀਂ ਕੀਤਾ - ਤੂੰ ਖ਼ਿਆਲ ਹੀ ਨਹੀਂ ਕੀਤਾ।
ਤੂੰ ਧਿਆਨ ਰੱਖੀਂ - ਤੂੰ ਖ਼ਿਆਲ ਰੱਖੀਂ।
ਤੂੰ ਧਿਆਨ ਨਾਲ ਕੰਮ ਕਰ - ਤੂੰ ਖ਼ਿਆਲ ਨਾਲ ਕੰਮ ਕਰ।

**ਵਿਚਾਰ** : ਤੇਰੀ ਹੁਣ ਕੀ ਵਿਚਾਰ ਹੈ - ਤੇਰਾ ਹੁਣ ਕੀ ਖ਼ਿਆਲ ਹੈ।
ਤੂੰ ਵਿਚਾਰ ਕਰਕੇ ਵੇਖ ਲੈ - ਤੂੰ ਖ਼ਿਆਲ ਕਰਕੇ ਵੇਖ ਲੈ।

**ਸੰਕਲਪ** : ਮੇਰੇ ਅੰਦਰ ਸੰਕਲਪ ਫੁਰਿਆ - ਮੇਰੇ ਅੰਦਰ ਖ਼ਿਆਲ ਆਇਆ।

ਇਤਿਆਦਿਕ ਹੋਰ ਵੀ ਅਨੇਕਾਂ ਭਾਵ ਲਏ ਜਾ ਸਕਦੇ ਹਨ।

ਨੋਟ - ਮੁਸਲਮਾਨ ਗਵੱਈਏ ਰਾਗ ਗਾਉਣ ਸਮੇਂ ਜਦੋਂ ਵਿੱਚ-ਵਿੱਚ ਅਲਾਪਕ ਪ੍ਰਮਾਣ ਦਿੰਦੇ ਹਨ, ਉਨ੍ਹਾਂ ਨੂੰ ਵੀ 'ਖ਼ਿਆਲ', 'ਦੋਹੜਾ' ਜਾਂ 'ਟੱਪਾ' ਆਖਦੇ ਹਨ।

ਹੁਣ ਲੋੜ ਇਹ ਹੈ ਕਿ "ਯਾਰੜੇ ਦਾ ਸਾਨੂੰ ਸੱਥਰ ਚੰਗਾ" ਵਾਲਾ ਖ਼ਿਆਲ ਜਿਸਨੇ ਪ੍ਰਗਟ ਕੀਤਾ ਹੈ ਉਹ ਵਿਅਕਤੀ ਦਰਸਾਈ ਜਾਵੇ।

ਉਹ ਵਿਅਕਤੀ ਹੀਰ ਹੈ, ਜਿਸਨੇ ਰਾਂਝੇ ਦੇ ਵਿਛੋੜੇ ਵਿੱਚ ਉਪ੍ਰੋਕਤ ਖ਼ਿਆਲ ਪ੍ਰਗਟ ਕੀਤਾ ਹੈ ਜਿਸ ਸਬੰਧੀ 'ਵਾਰਸਸ਼ਾਹ' ਅਤੇ 'ਦਮੋਦਰ' ਆਦਿਕਾਂ ਵਲੋਂ ਕਿੱਸੇ ਵੀ ਬਣੇ ਹੋਏ ਹਨ ਅਤੇ ਭਾਈ ਗੁਰਦਾਸ ਜੀ ਨੇ ਵੀ ਦ੍ਰਿਸ਼ਟਾਂਤ ਵਜੋਂ ਲਿਖਿਆ ਹੈ ਕਿ - "ਰਾਂਝਾ ਹੀਰ ਵਖਾਣੀਐ ਉਹ ਪਿਰਮ ਪਿਰਾਤੀ"।

ਹਰੇਕ ਜਾਣਦਾ ਹੈ ਕਿ 'ਰਾਂਝਾ ਜਾਤਿ' ਦਾ ਇਕ ਨੌਜੁਆਨ, ਧੀਦੋ ਨਾਮ ਕਰਕੇ ਤਖ਼ਤ ਹਜ਼ਾਰੇ (ਪਾਕਿਸਤਾਨ) ਦਾ ਵਸਨੀਕ ਸੀ ਅਤੇ ਝੰਗ ਸ਼ਹਿਰ (ਪਾਕਿਸਤਾਨ) ਦੀ ਹੀਰ ਨਾਮ ਕਰ ਕੇ, 'ਸਿਆਲ ਜਾਤਿ' ਦੀ ਜੱਟੀ ਚੂਚਕ ਦੀ ਧੀ ਹੈ ਸੀ।

ਰਾਂਝੇ ਤੇ ਹੀਰ ਦਾ ਆਪੋ ਵਿੱਚ ਅਥਾਹ ਪਿਆਰ ਪੈ ਗਿਆ, ਪਰ ਮਾਪਿਆਂ ਨੇ ਜ਼ਬਰਦਸਤੀ ਹੀਰ ਦਾ ਵਿਆਹ 'ਰੰਗਪੁਰ ਖੇੜਿਆਂ' ਵਿੱਚ ਕਰ ਦਿੱਤਾ।

ਨੋਟ - ਖੇੜੇ ਇਕ ਮੰਨੀ ਪ੍ਰਮੰਨੀ ਉੱਘੀ ਜਾਤਿ ਹੈ ਅਤੇ ਜ਼ਿਲਾ ਝੰਗ ਵਿੱਚ ਇਨ੍ਹਾਂ ਦੇ ਨਾਮ ਉਤੇ ਰੰਗਪੁਰ ਖੇੜਿਆਂ ਦਾ ਇਕ ਪਿੰਡ ਹੈ। ਇਹ ਖੇੜੇ ਭਾਵੇਂ ਸਰਦੇ-ਪੁੱਜਦੇ ਬਹੁਤ ਹੀ ਅਮੀਰ ਸਨ ਪਰ ਹੀਰ ਦਾ ਖ਼ਿਆਲ (ਧਿਆਨ) ਹਰ ਸਮੇਂ ਰਾਂਝੇ ਵੱਲ ਹੀ ਸੀ, ਜਿਸ ਲਈ ਉਹ ਰਾਂਝੇ ਪ੍ਰਤੀ ਆਪਣਾ ਖ਼ਿਆਲ ਇੰਞ ਪ੍ਰਗਟ ਕਰਦੀ ਹੈ ਕਿ ਤੇਰੇ ਵਿਛੋੜੇ ਵਿੱਚ ਇਹ ਰਜਾਈਆਂ ਮੇਰੇ ਵਾਸਤੇ ਰੋਗ 'ਦੁਖਦਾਈ' ਹਨ ਬਲਕਿ ਨਾਗਾਂ ਵਾਂਗੂ ਡੱਸਦੀਆਂ ਹਨ।

ਤੇਰੇ ਵਿਜੋਗ ਵਿੱਚ ਹੁਣ ਮੈਨੂੰ ਸੁਰਾਹੀ (ਸ਼ਰਾਬ ਵਾਲੀ ਮਟਕੀ) ਅਤੇ (ਸ਼ਰਾਬ ਪੀਣ

ਵਾਲਾ) ਪਿਆਲਾ ਸੂਲੀ ਅਤੇ ਖੰਜਰ ਦਿੱਸਦੇ ਹਨ।

ਤੇਰਾ ਵਿਛੋੜਾ ਕਸਾਈਆਂ ਦੇ ਬਿੰਗ ਸਹਾਰਣ ਵਾਂਗੂ ਹੈ।

ਕਸਾਈ ਲੋਕ ਇਕ ਲੋਹੇ ਦਾ ਬਿੰਗ ਜਿਸ ਨੂੰ 'ਸੂਆ' ਵੀ ਆਖਦੇ ਹਨ, ਜੋ ਵਿਚੋਂ ਪੋਲਾ ਹੁੰਦਾ ਹੈ, ਗਰਮ ਕਰਕੇ ਦੁੰਬੇ ਦੀ ਪਿਛਲੀ ਚੱਕੀ ਵਿੱਚ ਖੋਭ ਕੇ ਪੰਘਰੀ ਹੋਈ ਚਰਬੀ ਕੱਢ ਕੇ ਪੀਂਦੇ ਹਨ। ਦੁੰਬਾ ਵਿਚਾਰਾ ਤੜਫਦਾ ਰਹਿੰਦਾ ਹੈ।

"ਯਾਰੜੇ ਦਾ ਸਾਨੂੰ ਸੱਥਰ ਚੰਗਾ" ਭਾਵ ਤੇਰੇ ਕੋਲ ਹੁੰਦਿਆਂ ਸਾਨੂੰ (ਮੈਨੂੰ) ਸੱਥਰ (ਭੁੰਜੇ ਸੌਣਾ) ਵੀ ਚੰਗਾ ਸੁਖਦਾਈ ਸੀ ਪਰ ਖੇੜਿਆਂ ਵਿੱਚ ਰਹਿਣਾ ਮੇਰੇ ਵਾਸਤੇ ਤਪਦਾ-ਬਲਦਾ ਭੱਠ ਹੈ।

ਉਪ੍ਰੋਕਤ ਵਿਛੋੜੇ ਅਤੇ ਮਿਲਾਪ ਦੇ ਦੁਖ-ਸੁਖ ਗੁਰਬਾਣੀ ਵਿੱਚ ਵੀ ਦਰਸਾਏ ਹਨ, ਜਿਵੇਂ ਕਿ -

"ਨਾਨਕ ਬਿਜੁਲੀਆ ਚਮਕੰਨਿ ਘੁਰਨ੍ਹਿ ਘਟਾ ਅਤਿ ਕਾਲੀਆ॥
ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ॥

(ਸਲੋਕ ਮਾਰੂ ਵਾਰ ਮ: ੫, 1102)

ਭਾਵ - ਉਪ੍ਰੋਕਤ ਭਿਆਨਕ ਦ੍ਰਿਸ਼ ਵੀ ਪਿਰੀ (ਪ੍ਰਮਾਤਮਾ) ਦੇ ਮਿਲਾਪ ਨਾਲ ਸੁਖਦਾਈ ਹੈ, ਇਸਦੇ ਉਲਟ

ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ॥
ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆ॥
ਸੁਭਰ ਕਪੜ ਭੋਗ, ਨਾਨਕ ਪਿਰੀ ਵਿਹੂਣੀ ਤਤੀਆ॥

(ਮਾਰੂ ਵਾਰ ਮ: ੫, 1102)

ਭਾਵ - ਉਪ੍ਰੋਕਤ ਸੁਹਾਵਣਾ ਅਤੇ ਮਨੋਰੰਜਕ ਦ੍ਰਿਸ਼ ਵੀ ਪ੍ਰਭੂ ਵਿਛੋੜੇ ਵਿੱਚ ਦੁਖਦਾਈ ਹੈ।

ਪੁਨਾ : ਧਣੀ ਵਿਹੂਣਾ ਪਾਟ ਪਟੰਬਰ, ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ, ਨਾਨਕ ਤੈ ਸਹ ਨਾਲੇ॥

(ਸਲੋਕ ਵਾਰਾਂ ਤੇ ਵਧੀਕ ਮ: ੫, 1425)

ਹੁਣ ਪਾਠਕ ਆਪ ਹੀ ਵਿਚਾਰਨ ਕਿ ਇਕ ਗੋਰੀ, ਚਿੱਟੀ ਚਮੜੀ ਨਾਲ ਪਿਆਰ ਕਰਨ ਵਾਲੀ ਜੱਟੀ ਹੀਰ ਦਾ ਵਿਜੋਗੀ ਖ਼ਿਆਲ ਕਿੱਥੇ ਤੇ ਨਿਰੰਕਾਰ, ਅਕਾਲ ਪੁਰਖ ਪ੍ਰੀਤਮ ਦੇ ਪ੍ਰੇਮੀਆਂ ਦਾ ਪਿਆਰ ਕਿੱਥੇ।

ਇਕ ਹੋਰ ਗੱਲ ਇਹ ਕਿ ਮਿਤ੍ਰ ਪਿਆਰੇ ਵਾਲੇ ਸ਼ਬਦ ਵਿੱਚ "ਸੂਲ ਸੁਰਾਹੀ ਖੰਜਰ ਪਿਆਲਾ", ਜੋ ਮੁਹਾਵਰਾ ਵਰਤਿਆ ਹੈ, ਉਸਦਾ ਅਰਥ ਪਾਣੀ ਵਾਲੀ ਸੁਰਾਹੀ ਤਾਂ ਹੋ ਹੀ ਨਹੀਂ ਸਕਦਾ। ਤਾਂ ਤੇ ਇਹ ਮੁਹਾਵਰਾ ਕੋਈ ਸ਼ਰਾਬ ਪੀਣ ਵਾਲਾ ਸ਼ਰਾਬੀ ਤੇ ਵਿਸ਼ੱਈ ਹੀ ਯਾਰ ਦੇ ਵਿਛੋੜੇ ਵਿੱਚ ਵਰਤ ਸਕਦਾ ਹੈ ਜੋ ਹੀਰ ਜੱਟੀ ਨੇ ਰਾਂਝੇ ਯਾਰ ਦੇ ਵਿਛੋੜੇ ਵਿੱਚ ਵਰਤਿਆ, ਜਿਸ ਨੂੰ ਕਵੀ ਨੇ ਕਵਿਤਾ ਦਾ ਰੂਪ ਦਿੱਤਾ ਹੈ। ਪਰ ਧੰਨ ਹਨ ਅਜੋਕੇ ਉਹ ਗੁਰਸਿੱਖ ਵੀਰ ਜੋ ਬਿਨਾਂ ਵਿਚਾਰੇ ਹੀਰ ਜੱਟੀ ਦੇ ਖ਼ਿਆਲ ਆਦਿਕ ਕੱਚੀਆਂ ਬਾਣੀਆਂ ਗੁਰੂ



ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਝੂਮ-ਝੂਮ ਕੇ ਪੜ੍ਹਦੇ ਹੋਏ ਫੂਲੇ ਨਹੀਂ ਸਮਾਉਂਦੇ, ਹਾਲਾਂਕਿ ਭੱਠ ਖੇੜਿਆਂ ਦਾ ਰਹਿਣਾ ਅਤੇ 'ਸੁਰਾਹੀ-ਪਿਆਲਾ' ਕੇਵਲ ਹੀਰ ਹੀ ਆਖ ਸਕਦੀ ਹੈ।

ਮੁੱਕਦੀ ਗੱਲ, ਸੁਰਾਹੀ ਅਤੇ ਪਿਆਲਾ ਤਥਾ ਖੇੜੇ ਆਦਿਕ ਸ਼ਬਦਾਂ ਦੀ ਵਰਤੋਂ ਗੁਰੂ ਪਾਤਸ਼ਾਹ ਕਦੇ ਵੀ ਨਹੀਂ ਕਰ ਸਕਦੇ। ਇਹ ਕੇਵਲ ਨਸ਼ਿਆਂ ਦੇ ਪ੍ਰੇਮੀ ਸਾਕਤ ਮਤੀਏ ਕਵੀ ਨੇ ਗੁਰਸਿੱਖਾਂ ਨੂੰ ਧੋਖਾ ਦੇਣ ਵਾਸਤੇ ਆਪਣੀ ਰਚਨਾ ਗੁਰੂ ਪਾਤਸ਼ਾਹ ਵਲੋਂ ਦਰਸਾਉਣ ਹਿਤ 'ਮਿਤ੍ਰ ਪਿਆਰੇ' ਵਾਲੇ ਦਾ ਸਿਰਲੇਖ ਪਾਤਸ਼ਾਹੀ ੧੦ ਲਿਖਿਆ ਹੈ।

ਨੋਟ - ਪਾਠਕਾਂ ਨੂੰ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਜੋ ਬੀੜ ਸਭ ਤੋਂ ਪਹਿਲਾਂ ਭਾਈ ਮਨੀ ਸਿੰਘ ਵਾਲੀ 1770 ਵਿੱਚ ਲਿਖੀ ਦੱਸੀ ਜਾਂਦੀ ਹੈ ਅਤੇ ਇਸ ਵੇਲੇ ਗੁਰਪੁਰਵਾਸੀ ਰਾਜਾ ਗੁਲਾਬ ਸਿੰਘ ਜੀ ਸੇਠੀ ਦੇ ਘਰ ਦਿੱਲੀ ਵਿੱਚ ਹੈ, ਉਸ ਵਿੱਚ ਉਪ੍ਰੋਕਤ "ਮਿਤ੍ਰ ਪਿਆਰੇ" ਵਾਲਾ ਗੀਤ ਸ਼ਬਦ ਹਜ਼ਾਰੇ ਵਾਲੇ 10 ਸ਼ਬਦਾਂ ਸਮੇਤ ਹੈ ਹੀ ਨਹੀਂ।

ਕਈ ਬੀੜਾਂ ਵਿੱਚ ਉਪ੍ਰੋਕਤ "ਮਿਤ੍ਰ ਪਿਆਰੇ" ਵਾਲੇ ਖ਼ਿਆਲ ਪਾਤਸ਼ਾਹੀ ੧੦ ਨੂੰ ਛੱਡ ਕੇ ਕੇਵਲ 9 ਸ਼ਬਦ ਹੀ ਹਨ।

ਫਿਰ ਕਈ ਬੀੜਾਂ ਵਿੱਚ ਮੁਰੀਦਾਂ ਦੀ ਥਾਵੇਂ "ਹਾਲ ਫ਼ਕੀਰਾਂ ਦਾ" ਲਿਖਿਆ ਹੈ। ਸੱਚ ਪੁਛੋ ਤਾਂ ਉਪ੍ਰੋਕਤ ਸੰਗ੍ਰਹਿ ਵਾਲੇ ਸਾਰੇ 10 ਸ਼ਬਦ ਹੀ ਦਸ਼ਮੇਸ਼ ਰਚਨਾ ਮੰਨਣ ਸਬੰਧੀ ਦੀਰਘ ਵਿਚਾਰ ਗੋਚਰੇ ਹਨ।

### ਦਸਮ ਗਰੰਥ ਵਿਚਲੀ ਆਰਤੀ

# ਸੰਖਨ ਕੀ ਧੁਨਿ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ

ਇਸ ਵੇਲੇ ਅਨੇਕਾਂ ਹੀ ਗੁਰਦੁਆਰਿਆਂ, ਸਗੋਂ ਮੰਨੇ-ਪ੍ਰਮੰਨੇ ਇਤਿਹਾਸਿਕ ਅਸਥਾਨਾਂ ਉਤੇ ਵੀ ਗੁਰਬਾਣੀ ਵਿਚੋਂ ਆਰਤੀ ਦੇ ਸ਼ਬਦ ਪੜ੍ਹਨ ਉਪ੍ਰੰਤ

'ਲੋਪੁ ਚੰਡਕਾ ਹੋਇ ਗਈ ......
ਯਾਤੇ ਪ੍ਰਸੰਨ ਭਏ ਹੈਂ ਮਹਾਮੁਨਿ .....
ਜੱਛ ਅਪੱਛਰ ਨਿਰਤ ਦਿਖਾਵੇਂ .....
ਸੰਖਨ ਕੀ ਧੁਨਿ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ .....
ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲ ਗਾਵੈਂ ....
ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ .....

ਆਦਿਕ ਕੱਚੀਆਂ ਬਾਣੀਆਂ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੜ੍ਹੀਆਂ ਜਾਂਦੀਆਂ ਹਨ।

ਹਾਲਾਂਕਿ ਗੁਰੂ ਅਮਰਦਾਸ ਜੀ ਨੇ ਥੂਨੀ ਖੰਨਨ ਨਯਾਇ (ਕਿਸੇ ਗੱਲ ਨੂੰ ਬਾਰ-ਬਾਰ ਦੁਹਰਾ ਕੇ ਤਾਕੀਦ ਕਰਨੀ) ਦੁਆਰਾ ਕੱਚੀਆਂ ਬਾਣੀਆਂ ਪੜ੍ਹਨ ਤੋਂ ਵਰਜਿਆ ਹੈ ਜਿਵੇਂ ਕਿ -

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।
(ਰਾਮਕਲੀ ਮਃ ੩, ਅਨੰਦ, 920)

ਉਤੇ ਲਿਖੇ ਅਨੁਸਾਰ ਲੋੜ ਤਾਂ ਇਹ ਸੀ ਕਿ ਇਸ ਵੇਲੇ ਅਨੇਕਾਂ ਸੰਤ-ਮਹਾਤਮਾ ਅਖਾਉਣ ਵਾਲੇ ਅਤੇ ਗ੍ਰੰਥੀ, ਪ੍ਰਚਾਰਕ, ਰਾਗੀ ਆਦਿਕ ਸਾਰੇ ਧਾਰਮਿਕ ਆਗੂ ਆਪਣੀ ਜ਼ਿੰਮੇਵਾਰੀ ਨੂੰ ਅਨੁਭਵ ਕਰਦੇ ਹੋਏ ਅਨਜਾਣ ਸ਼ਰਧਾਲੂਆਂ ਨੂੰ ਉਪ੍ਰੋਕਤ ਕੱਚੀਆਂ-ਪਿੱਲੀਆਂ ਬਾਣੀਆਂ ਪੜ੍ਹਣ ਤੋਂ ਵਰਜਦੇ ਪ੍ਰੰਤੂ ਉਹ ਮਹਾਂਪੁਰਖ ਸਗੋਂ ਉਲਟੀ ਵਾੜ ਖੇਤ ਕੋ ਖਾਈ ਵਾਲਾ ਦ੍ਰਿਸ਼ ਪ੍ਰਤੱਖ ਦਰਸਾ ਰਹੇ ਹਨ ਭਾਵ ਅਨਜਾਣਾਂ ਨੂੰ ਵਰਜਣ ਦੀ ਥਾਵੇਂ ਆਪ ਹੀ ਕੱਚੀਆਂ ਬਾਣੀਆਂ ਪੜ੍ਹਦੇ ਅਤੇ ਹੋਰਨਾਂ ਨੂੰ ਵੀ ਪੜ੍ਹਨ ਦੀ ਵਧੇਰੇ ਪ੍ਰੇਰਨਾ ਦਿੰਦੇ ਹਨ।

ਕੇਵਲ ਪ੍ਰੇਰਨਾ ਹੀ ਨਹੀਂ ਦਿੰਦੇ ਸਗੋਂ ਕੱਚੀਆਂ ਆਰਤੀਆਂ ਪੜ੍ਹਨ ਦਾ ਕਚਿੱਪ ਪ੍ਰਪੱਕ ਕਰਾਉਣ ਲਈ ਹੇਠ ਲਿਖੇ ਦ੍ਰਿਸ਼ਾਂ ਰਾਹੀਂ ਵਧੇਰੇ ਦ੍ਰਿੜ ਕਰਾਉਂਦੇ ਹਨ, ਜਿਵੇਂ ਕਿ



'ਸੰਖਨ ਕੀ ਧੁਨਿ ਘੰਟਨਿ ਕੀ' ਆਖਣ ਵਾਲੇ ਸੰਖ ਪੂਰਦੇ (ਵਜਾਉਂਦੇ) ਅਤੇ ਘੜੀਆਲ ਖੜਕਾਉਂਦੇ ਹਨ ਤੇ 'ਫੂਲਨ ਕੀ ਬਰਖਾ ਬਰਖਾਵੈ' ਉਚਾਰਨ ਸਮੇਂ ਫੁੱਲਾਂ ਦੀ ਵਰਖਾ ਕਰਦੇ ਹਨ, ਭਾਵ ਗੁਰੂ ਗ੍ਰੰਥ ਸਾਹਿਬ ਉੱਤੇ ਫੁੱਲ ਸੁੱਟਦੇ ਹਨ।

ਕੀ ਜਾਣੀਏ ਕਿ ਸਮਾਂ ਪਾ ਕੇ ਆਰਤੀ ਸਮੇਂ ਦੋ-ਚਾਰ ਮੁੰਡੇ-ਕੁੜੀਆਂ ਨਚਾ ਕੇ 'ਜੱਛ ਅਪੱਛਰ ਨਿਰਤ ਦਿਖਾਵੈ' ਵਾਲੀ ਕਸਰ ਵੀ ਪੂਰੀ ਕਰ ਦੇਣ।

ਵਧੇਰੇ ਖੇਦ ਇਹ ਕਿ ਉਪ੍ਰੋਕਤ ਕਚਿੱਪ (ਨਿਰੋਲ ਮਨਮੱਤ) ਤੋਂ ਵਰਜੇ ਤਾਂ ਬਜਾਏ ਲਜਿੱਤ (ਸ਼ਰਮਸਾਰ) ਹੋਣ ਦੇ ਉਲਟਾ ਰੋਸ ਪ੍ਰਗਟ ਕਰਦੇ ਹੋਏ ਤਾੜਨਾ ਦੇ ਰੂਪ ਵਿੱਚ ਕਹਿੰਦੇ ਹਨ ਕਿ ਇਹ ਆਰਤੀ ਦਸਮ ਗ੍ਰੰਥ ਵਿੱਚ ਲਿਖੀ ਹੋਈ ਹੈ, ਅਸੀਂ ਜ਼ਰੂਰ ਪੜ੍ਹਾਂਗੇ, ਇਤਿਆਦਿਕ।

ਉਤਲੀ ਲਿਖਤ ਤੋਂ ਸਿੱਧ ਹੋਇਆ ਕਿ ਦਸਮ ਗ੍ਰੰਥ ਵਿਚਲੀ ਆਰਤੀ ਪੜ੍ਹਨ ਵਾਲੇ ਸੱਜਣ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਨੂੰ (ਅਰਥ ਬੋਧ ਨਾ ਹੋਣ ਕਾਰਣ) ਨਾ ਜਾਣਦੇ ਹੋਏ ਕੇਵਲ ਇਸਦਾ 'ਦਸਮ ਗ੍ਰੰਥ' ਸਿਰਲੇਖ ਵੇਖ ਕੇ ਹੀ ਇਸਨੂੰ ਦਸ਼ਮੇਸ਼ ਰਚਨਾ ਸਮਝਦੇ ਹਨ ਜੋ ਇਕ ਵੱਡੀ ਭਾਰੀ ਭੁੱਲ ਬਲਕਿ ਸਾਰੇ ਭੁਲੇਖਿਆਂ ਦੀ ਜੜ੍ਹ ਹੈ।

ਨੋਟ - ਕਿਹਾ ਚੰਗਾ ਹੁੰਦਾ ਜੋ ਦਸਮ ਗਰੰਥ ਵਿਚਲੀਆਂ ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਤ੍ਰਿਯਾ ਚਰਿਤ੍ਰ ਆਦਿਕ ਕਵੀਆਂ ਦੀਆਂ ਰਚਨਾਵਾਂ ਅਡੋ-ਅੱਡ ਆਪੋ-ਆਪਣੇ ਸਿਰਲੇਖਾਂ ਹੇਠ ਪਹਿਲਾਂ ਵਾਂਗ ਸੈਂਚੀਆਂ ਦੇ ਰੂਪ ਵਿੱਚ ਹੀ ਰਹਿੰਦੀਆਂ ਤਾਂ ਕਿ ਇਤਨੇ ਭੁਲੇਖੇ ਨਾ ਪੈਂਦੇ।

ਉਪ੍ਰੋਕਤ ਘਾਟ ਨੂੰ ਮੁੱਖ ਰਖਦਿਆਂ ਹੋਇਆਂ ਹੀ ਦਸਮ ਗਰੰਥ ਵਿਚਲੀ ਆਰਤੀ ਦਾ ਸੰਖੇਪਕ ਵੇਰਵਾ ਹੇਠ ਦਿੱਤਾ ਜਾਂਦਾ ਹੈ ਜੋ ਚੰਡੀ ਚਰਿਤ੍ਰ ਉਕਤ ਬਿਲਾਸ ਅੰਦਰ ਤੀਜੇ ਧਿਆਏ ਦੇ ਅਰੰਭ ਵਿੱਚ ਅੰਕਿਤ ਹੈ ਜਿਸ ਦਾ ਸੰਕੋਚਵਾਂ ਸਾਰੰਸ਼ ਹੇਠ ਲਿਖੇ ਅਨੁਸਾਰ ਹੈ, ਯਥਾ -

ਇਕ ਮਹਿਖਾਸੁਰ (ਝੋਟੇ ਦੀ ਸ਼ਕਲ ਵਾਲਾ ਅਸੁਰ) ਨੇ ਇੰਦ੍ਰਾਦਿਕ ਦੇਵਤਿਆਂ ਨੂੰ ਭਾਂਜ ਦੇ ਕੇ ਇੰਦ੍ਰਪੁਰੀ ਉਤੇ ਕਬਜ਼ਾ ਕਰ ਲਿਆ ..... ਦੇਵਤਿਆਂ ਨੇ ਚੰਡੀ (ਦੁਰਗਾ) ਦੀ ਸ਼ਰਣ ਲਈ ..... ਚੰਡੀ ਨੇ ਦੈਤਾਂ ਨੂੰ ਜੁੱਧ ਲਈ ਵੰਗਾਰਿਆ .... ਮਹਿਖਾਸੁਰ ਨੇ 45 ਪਦਮ ਸੈਨਾ ਲੈ ਕੇ ਚੰਡਕਾ ਨਾਲ ਜੁੱਧ ਕੀਤਾ ... ਅੰਤ ਮਹਿਖਾਸੁਰ ਚੰਡੀ ਹਥੋਂ ਮਾਰਿਆ ਗਿਆ, ਤਦ ਇੰਦਰ ਨੂੰ ਰਾਜ ਦੇ ਕੇ ਚੰਡਿਕਾ ਲੋਪ ਹੋ ਗਈ, ਯਥਾ - 'ਲੋਪ ਚੰਡਿਕਾ ਹੋਇ ਗਈ ਸੁਰਪਤਿ ਕੌ ਦੇ ਰਾਜ।'

**ਪੁਨਾ**

ਯਾਤੇ ਪ੍ਰਸੰਨ ਭਏ ਹੈਂ ਮਹਾਂ ਮੁਨ ਦੇਵਨ ਕੇ ਤਪ ਮੈਂ ਸੁਖ ਪਾਵੈਂ।
ਜਗਯ ਕਰੈਂ ਇਕ ਬੇਦ ਕਰੈਂ ਭਵ ਤਾਪ ਹਰੈ ਮਿਲਿ ਧਿਆਨਹਿ ਲਾਵੈਂ।
ਝਾਲਰ, ਤਾਲ, ਮ੍ਰਿਦੰਗ, ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ।
ਕਿੰਨਰ, ਗੰਧ੍ਰਬ ਗਾਨ, ਕਰੈਂ ਜਨਿ ਜੱਛ ਅਪੱਛਰ ਨਿਰਤ ਦਿਖਾਵੈਂ।

**ਪੁਨਾ**

ਸੰਖਨ ਕੀ ਧੁਨਿ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ।

ਆਰਤੀ ਕੋਟ ਕਰੈਂ ਸੁਰ ਸੁੰਦਰ ਪੇਖ ਪੁਰੰਦਰ ਕੇ ਬਲ ਜਾਵੈਂ।
ਦਾਨਤ ਦੱਛਨ, ਦੈ ਕੇ ਪ੍ਰਦੱਛਨ, ਭਾਲ ਮੈਂ ਕੁੰਕਮ ਅਛੱਤ ਲਾਵੈਂ।
ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲ ਗਾਵੈਂ।
(ਚੰਡੀ ਚਰਿਤ੍ਰ ਉਕਤ ਬਿਲਾਸ ਧਿਆਇ 3, ਅੰਕ 53 ਤੋਂ 55)

ਭਾਵ - ਦੇਵਤਿਆਂ ਦਾ ਤੇਜ ਪ੍ਰਤਾਪ ਵੱਧਿਆ ਦੇਖ ਕੇ ਨਾਰਦ ਆਦਿਕ ਮੁਨੀ ਪ੍ਰਸੰਨ ਹੋਏ .... ਯੱਗਯ ਕੀਤੇ ਗਏ ... ਕਈ ਇਕ ਵੇਦ ਮੰਤ੍ਰਾਂ ਦਾ ਰਟਨ ਹੋਇਆ .... ਮ੍ਰਿਦੰਗ ਆਦਿਕ ਕਈ ਕਿਸਮਾਂ ਦੇ ਸਾਜਾਂ ਨਾਲ ਕਿੰਨਰ, ਗੰਧਰਬਾਂ ਨੇ ਗੀਤ ਗਾਏ, ਜੱਖ ਅਤੇ ਅਪੱਛਰਾਂ ਨੇ ਨਿਰਤ (ਨਾਚ) ਵਿਖਾਏ।

ਕਰੋੜਾਂ ਦੇਵਤਿਆਂ ਨੇ ਸੰਖਾਂ, ਘੜਿਆਲਾਂ ਦੀ ਗੂੰਜ ਵਿੱਚ ਇੰਦਰ ਦੀ ਆਰਤੀ ਉਤਾਰੀ ਅਤੇ ਫੁੱਲਾਂ ਦੀ ਵਰਖਾ ਕੀਤੀ, ਇੰਦਰ ਦੀਆਂ ਪ੍ਰਕਰਮਾ ਕੀਤੀਆਂ, ਦੱਛਨਾਂ ਦਿੱਤੀਆਂ, ਇੰਦਰ ਦੇ ਮੱਥੇ ਉਤੇ ਕੇਸਰ ਅਤੇ ਚਾਵਲਾਂ ਦੇ ਤਿਲਕ ਲਗਾਏ।

### ਦੋਹਰਾ

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ।
ਤੀਨ ਲੋਕ ਜੈ ਜੈ ਕਰੈਂ ਰਹੈਂ ਨਾਮ ਸਤਿ ਜਾਪ।
(ਅੰਕ 56)

ਭਾਵ ਚੰਡੀ ਦੇ ਤੇਜ ਪ੍ਰਤਾਪ ਸਦਕਾ ਦੇਵਤਿਆਂ ਦਾ ਪ੍ਰਤਾਪ ਵੱਧਿਆ .... ਤਿੰਨਾਂ ਲੋਕਾਂ ਜੈ ਜੈ ਕਾਰ ਕੀਤੀ।

ਨੋਟ - 'ਰਹੈ ਨਾਮ ਸਤਿ ਜਾਪ' ਦੀ ਸੰਕੋਚਵੀਂ ਵਿਆਖਿਆ ਇਹ ਹੈ ਕਿ ਮਾਰਕੰਡੇ ਪੁਰਾਣ ਦੇ 82ਵੇਂ ਅਧਿਆਏ ਤੋਂ ਲੈ ਕੇ 94ਵੇਂ ਅਧਿਆਏ, 13 ਅਧਿਆਵਾਂ ਦੇ 700 ਸਲੋਕ ਹਨ, ਜਿਨ੍ਹਾਂ ਵਿੱਚ ਚੰਡੀ (ਦੁਰਗਾ) ਵਲੋਂ ਦੇਵਤਿਆਂ ਦੀ ਸਹਾਇਤਾ ਲਈ ਦੈਤਾਂ ਨਾਲ ਕੀਤੇ ਜੰਗ-ਜੁੱਧਾਂ ਦਾ ਵਰਨਣ ਅਤੇ ਦੁਰਗਾ ਦਾ ਸਤੋਤ੍ਰ (ਮਹਿਮਾ) ਹੈ।

ਉਪ੍ਰੋਕਤ 700 ਸਲੋਕਾਂ ਨੂੰ 'ਸਪਤਸਤੀ' ਅਤੇ ਸਤਸਯ ਤਥਾ ਅਤੀ ਸੰਕੋਵੇਂ ਰੂਪ ਵਿੱਚ ਸਤਿ ਕਰ ਕੇ ਲਿਖਿਆ ਹੈ। ਇਸ ਨੂੰ ਦੁਰਗਾ ਸਤੋਤ੍ਰ, ਕੀਲ ਕਵਚ ਆਦਿਕ ਵੀ ਕਹਿੰਦੇ ਹਨ।

ਇਨ੍ਹਾਂ 700 ਸਲੋਕਾਂ ਵਾਲੀ ਰਚਨਾ ਦਾ ਟੀਕਾ ਕਵੀ ਨੇ ਚੰਡੀ ਚਰਿਤ੍ਰ ਉਕਤ ਬਿਲਾਸ ਵਿੱਚ 7 ਅਧਿਆਵਾਂ ਅੰਦਰ ਕਰਕੇ ਅੰਤ ਵਿੱਚ ਇਹ ਸੂਚਨਾ ਵੀ ਦਿੱਤੀ ਹੈ, ਯਥਾ-

ਚੰਡ ਚਰਿਤ੍ਰ ਕਵਿਤਨ ਮੈ ਬਰਨਿਓ ਸਭ ਹੀ ਰਸ ਰੁਦ੍ਰ ਮਈ ਹੈ।
ਏਕ ਤੇ ਏਕ ਰਸਾਲ ਭਇਓ ਨੱਖ ਤੇ ਸਿੱਖ ਲਉ ਉਪਮਾਂ ਸੁ ਨਈ ਹੈ।
ਕਉਤਕ ਹੇਤ ਕਰੀ ਕਵਿ ਨੇ 'ਸਤਗਯ' ਕੀ ਕਥਾ ਇਹ ਪੂਰੀ ਭਈ ਹੈ।
ਜਾਹਿ ਨਮਿਤ ਪੜੈਂ ਸੁਨਹੈ ਸੋ ਨਿਸਚੈ ਕਰਿ ਤਾਂਹਿ ਦਈ ਹੈ।
(ਚੰਡੀ ਚਰਿਤ੍ਰ ਉਕਤ ਬਿਲਾਸ, ਅੰਕ 232)

ਤਾਂ ਤੇ 'ਰਹੈ ਨਾਮ ਸਤਿ ਜਾਪ'' ਦਾ ਤਾਤਪਰਜ ਇਹ ਹੈ ਕਿ ਦੁਰਗਾ ਦੇ ਨਾਮ ਵਾਲੀ ਸਤਿ (ਸਪਤਸਈ) ਦੇ ਜਾਪ ਦਾ ਰਟਨ ਹੋਇਆ।



ਉਤਲੇ ਵਿਸਥਾਰ ਦੇਣ ਦਾ ਕਾਰਣ ਇਹ ਹੈ ਕਿ ਕਈ ਅਜਾਣ ਸੱਜਣ ਨਾਮ ਅਤੇ ਸਤਿ ਦੇ (ਅੱਖਰਾਂ ਨੂੰ ਅੱਗੇ-ਪਿੱਛੇ ਕਰ ਕੇ) ਸਤਿਨਾਮ ਅਰਥ ਕਰਦੇ ਹਨ, ਜੋ ਉੱਕਾ ਹੀ ਅਸ਼ੁਧ ਹੈ।

ਹੁਣ ਉਪ੍ਰੋਕਤ ਆਰਤੀ (ਜੋ ਨਿਰੋਲ ਹੀ ਚੰਡੀ (ਦੁਰਗਾ) ਅਤੇ ਇੰਦਰ ਦੇਵਤੇ ਦੀ ਮਹਿਮਾ ਸੰਜੁਗਤ ਹੈ) ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿੱਚ ਮਟਕਾਂ ਨਾਲ ਝੂਮ-ਝੂਮ ਕੇ ਪੜ੍ਹਨ ਵਾਲੇ ਆਪ ਹੀ ਦੱਸਣ ਕਿ ਇਹ ਗੁਰਮਤਿ ਹੈ ਕਿ ਬਿਪਰਨ ਦੀ ਰੀਤ ਨਿਰੋਲ ਮਨਮੁਖਤਾ ਹੈ।

ਹਾਲਾਂਕਿ ਉਕਤ ਦੇਵੀਆਂ ਅਤੇ ਇੰਦਰ ਪ੍ਰਥਾਇ ਪ੍ਰਤੱਖ ਗੁਰੂ ਗ੍ਰੰਥ ਸਾਹਿਬ ਵਲੋਂ ਇਹ ਦਰਸਾਇਆ ਜਾ ਰਿਹਾ ਹੈ ਕਿ -

ਦੇਵੀਆ ਨਹੀ ਜਾਨੈ ਮਰਮ।। ਸਭ ਊਪਰਿ ਅਲਖ ਪਾਰਬ੍ਰਹਮ।।
(ਰਾਮਕਲੀ ਮਃ ੫, 894)

ਪੁਨਾ - ਦੁਰਗਾ ਕੋਟਿ ਜਾ ਕੈ ਮਰਦਨੁ ਕਰੈ।
(ਭੈਰਉ ਕਬੀਰ ਜੀਉ, ਅਸਟਪਦੀ, 1162)

ਤਥਾ - ਸਹੰਸਰ ਦਾਨ ਦੇ ਇੰਦ੍ਰ ਰੋਆਇਆ।।
(ਰਾਮਕਲੀ ਕੀ ਵਾਰ, ਸਲੋਕ ਮਃ ੧, 943)

ਤਥਾ - ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰ ਲੁਭਾਇਆ।।
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ।।
(ਪ੍ਰਭਾਤੀ ਮਃ ੧, ਦਖਣੀ, 1344)

ਸੱਚ ਪੁਛੋ ਤਾਂ ਉਪ੍ਰੋਕਤ ਆਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੇਵਲ ਨਿਰਾਦਰੀ ਹੀ ਨਹੀਂ ਬਲਕਿ ਹਾਸੋਹੀਣਾ ਇਕ ਇਹੋ ਜਿਹਾ ਮਖੌਲ ਹੈ ਕਿ ਜਿਵੇਂ ਕੋਈ ਮਨੁੱਖ ਕਿਸੇ ਸ਼ਹਿਨਸ਼ਾਹ ਜਾਂ ਰਾਸ਼ਟਰਪਤੀ ਅੱਗੇ ਹੱਥ ਜੋੜ ਕੇ ਖੜੋਤਾ ਹੋਇਆ ਇਹ ਆਖੇ ਕਿ ਮੈਂ ਗੁਰਦਿੱਤ ਸਿੰਘ ਚੌਕੀਦਾਰ ਤੋਂ ਸਦਕੇ ਜਾਂਦਾ ਹਾਂ ਜਾਂ ਕਰਮ ਚੰਦ ਕਾਂਸਟੇਬਲ ਤੋਂ ਬਲਿਹਾਰ ਜਾਵਾਂ।

ਹਾਂ ਉਪ੍ਰੋਕਤ ਚੰਡੀ (ਦੁਰਗਾ) ਦੀ ਮਹਿਮਾ ਅਤੇ ਇੰਦ੍ਰ ਆਦਿਕਾਂ ਦੀਆਂ ਆਰਤੀਆਂ ਚੰਡੀ ਭਵਨ (ਦੇਵੀ ਦੁਆਰਿਆਂ) ਅਤੇ ਮੰਦਰਾਂ ਵਿੱਚ ਕੀਤੀਆਂ ਜਾਣ ਤਾਂ ਕੋਈ ਹਰਜ਼ ਨਹੀਂ।

# ਦੇਹ ਸ਼ਿਵਾ ਬਰ ਮੋਹਿ ਇਹੈ

ਜਿਵੇਂ 'ਜੋਰੀ ਜੀਯੈ ਜੁਗ ਚਾਰਿ ਤਿਹਾਰੀ' ਅਤੇ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਆਦਿਕ ਕੱਚੀਆਂ ਰਚਨਾਵਾਂ ਕਈ ਰਾਗੀ ਸੱਜਣਾਂ ਨੇ (ਬਿਨਾਂ ਵਿਚਾਰੇ) ਗੁਰੂ ਕਲਗੀਧਰ ਜੀ ਵਲੋਂ ਰਚੀਆਂ ਸਮਝ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੜ੍ਹਨੀਆਂ ਪ੍ਰਚਲਤ ਕਰ ਦਿੱਤੀਆਂ ਹੋਈਆਂ ਹਨ, ਤਿਵੇਂ 'ਦੇਹ ਸ਼ਿਵਾ ਬਰ ਮੋਹਿ ਇਹੈ' ਵਾਲਾ ਸਵੱਯਾ ਵੀ ਵੇਖੋ-ਵੇਖੀ ਵੱਡੇ-ਵੱਡੇ ਜੈਕਾਰੇ ਅਤੇ ਹੁਲਾਰਿਆਂ ਨਾਲ ਪੜ੍ਹਨਾ ਆਪਣਾ ਨੇਮ ਬਣਾ ਲਿਆ ਹੈ।

ਜੇ ਪੁੱਛੋ ਕਿ 'ਸ਼ਿਵਾ' ਦਾ ਅਰਥ ਕੀ ਹੈ ਅਤੇ ਇਸ ਤੋਂ 'ਵਰ' ਮੰਗਣ ਵਾਲਾ ਕੌਣ ਹੈ ਤਾਂ ਮਲੂਕੜਾ ਜਿਹਾ ਹਾਸਾ ਹੱਸ ਕੇ ਕਹਿੰਦੇ ਹਨ ਕਿ ਅਰਥ ਤੁਸੀਂ ਗਿਆਨੀ ਲੋਕ ਜਾਣੋ .... ਸਾਨੂੰ ਅਰਥਾਂ-ਉਰਥਾਂ ਦੀ ਲੋੜ ਨਹੀਂ .... ਅਸਾਂ ਤਾਂ ਅਨੰਦ ਲੈਣਾ ਹੈ।

ਸਦਕੇ ਜਾਈਏ ਇਸ ਅਰਥ-ਬੋਧ ਨਾਂ ਹੋਣ ਵਾਲੇ ਅਨੰਦ ਤੋਂ ਜਿਸ ਅਨੰਦ ਦਾ 'ਅਨੰਦ' ਕੇਵਲ ਗੁਰਬਾਣੀ ਬੋਧ ਤੋਂ ਕੋਰੇ ਹੀ ਲੈ ਸਕਦੇ ਹਨ।

ਕੁਝ ਵੀਰ ਇਹ ਉੱਤਰ ਦਿੰਦੇ ਹਨ ਕਿ ਸਿਵਾ ਦਾ ਅਰਥ ਅਕਾਲ ਪੁਰਖ ਅਤੇ ਵਰ ਮੰਗਣ ਵਾਲਾ ਗੁਰੂ ਕਲਗੀਧਰ ਹੈ।

ਕਈ ਰਾਗੀ ਅਤੇ ਪ੍ਰਚਾਰਕ ਸੱਜਣ ਆਪਣੇ ਕੀਰਤਨ, ਕਥਾ, ਵਿਆਖਿਆ ਨੂੰ ਮਨੋਰੰਜਕ ਰੂਪ ਦੇਣ ਹਿਤ ਉਪ੍ਰੋਕਤ ਸਵੈਯਾ ਦਸਮ ਗਰੰਥ ਵਿੱਚ ਲਿਖਿਆ ਦਰਸਾ ਕੇ ਅੱਡੀ-ਚੋਟੀ ਦੇ ਤ੍ਰਾਣ ਹੋਰ ਵੀ ਕਈ ਮਿਰਚ-ਮਸਾਲਿਆਂ ਰਾਹੀਂ ਦਸ਼ਮੇਸ਼ ਜੀ ਨੂੰ 'ਸ਼ਿਵਾ' ਦਾ ਜਾਚਕ (ਮੰਗਤਾ) ਸਿੱਧ ਕਰਨ ਲਈ ਇਥੋਂ ਤਕ ਬਿਰਥਾ ਜਤਨ ਕਰਦੇ ਹਨ ਕਿ ਆਪਣੇ ਵਲੋਂ ਕੋਈ ਕਸਰ ਨਹੀਂ ਛੱਡਦੇ।

## ਨਿਰਣਾ

ਇਹ ਮੰਨਿਆ ਕਿ 'ਦੇਹ ਸ਼ਿਵਾ' ਵਾਲਾ ਸਵੱਯਾ ਦਸਮ ਗਰੰਥ ਵਿੱਚ ਲਿਖਿਆ ਹੈ, ਪ੍ਰੰਤੂ ਇਹ ਇਕ ਸਾਕਤ ਮਤੀਏ ਕਵੀ ਦੀ ਰਚਨਾ ਹੈ (ਜਿਨ੍ਹਾਂ ਬਾਬਤ ਇਸ ਪੁਸਤਕ ਵਿੱਚ ਨਸ਼ੇ ਪ੍ਰੇਰਕ ਵਾਲੇ ਪ੍ਰਕਰਣ ਵਿੱਚ ਕੁਝ ਵਿਸਥਾਰ ਦਿੱਤਾ ਹੈ)। ਗੁਰੂ ਕਲਗੀਧਰ ਜੀ ਦੀ ਬਾਣੀ ਨਹੀਂ ਅਤੇ ਸ਼ਿਵਾ ਦਾ ਅਰਥ ਵੀ ਅਕਾਲ ਪੁਰਖ ਨਹੀਂ ਤੇ ਨਾ ਹੀ ਗੁਰੂ ਜੀ ਨੇ ਸ਼ਿਵਾ ਤੋਂ ਕੋਈ 'ਵਰ' ਮੰਗਿਆ ਹੈ। ਇਸ ਹਿਤ ਇਹ ਭੁਲੇਖਾ ਦਰਸਾਉਣ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਦਸਮ ਗਰੰਥ ਨਾਮ ਤੋਂ ਭੁਲੇਖਾ ਖਾ ਕੇ ਇਸ ਨੂੰ ਦਸਵੇਂ ਗੁਰੂ ਜੀ ਦਾ ਗ੍ਰੰਥ ਸਮਝਣਾ ਅਤੇ ਇਸ ਵਿਚਲੀ ਸਾਰੀ ਰਚਨਾ ਦਸ਼ਮੇਸ਼ ਕ੍ਰਿਤ ਮੰਨਣੀ ਇਕ ਵੱਡੀ ਭਾਰੀ ਭੁੱਲ



ਹੈ।

ਕਾਰਣ ਇਹ ਕਿ ਇਸ ਸਾਰੇ ਦੇ ਸਾਰੇ ਗ੍ਰੰਥ ਵਿੱਚ ਦਸ਼ਮੇਸ਼ ਜੀ ਦੀਆਂ ਬਾਣੀਆਂ ਜਾਪ ਸਾਹਿਬ, ਅਕਾਲ ਉਸਤਤਿ ਆਦਿਕ ਕੁਝ ਉਂਗਲੀਆਂ 'ਤੇ ਗਿਣਵੀਆਂ ਕੇਵਲ ਨਾਮ ਮਾਤ੍ਰ ਹੀ ਹਨ, ਬਾਕੀ ਸਾਰੀ ਦੀ ਸਾਰੀ ਰਚਨਾ ਅਨਮੱਤੀ ਵਿਦਵਾਨ ਕਵੀਆਂ ਅਤੇ ਸਾਕਤ ਮੱਤ ਅਵਲੰਬੀ (ਵਾਮ ਮਾਰਗੀਆਂ ਤਥਾ ਅਘੋੜ ਪੰਥੀ ਜੋਗੀਆਂ ਨਾਲ ਮਿਲਦੇ-ਜੁਲਦੇ) ਉਹਨਾਂ ਕਵੀਆਂ ਦੀ ਹੈ ਜਿਨ੍ਹਾਂ ਵਿਚੋਂ ਕਈਆਂ ਦੇ ਨਾਮ ਸਿਆਮ ਅਤੇ ਰਾਮ ਆਦਿਕ ਪ੍ਰਤੱਖ ਤੌਰ 'ਤੇ ਇਸੇ ਦਸਮ ਗਰੰਥ ਵਿਚੋਂ ਹੀ ਵੇਖੇ ਜਾ ਸਕਦੇ ਹਨ।

## ਸਿਵਾ ਦਾ ਅਰਥ ਅਕਾਲ ਪੁਰਖ ਨਹੀਂ
## ਬਲਕਿ
## ਸ਼ਿਵ ਪਤਨੀ ਪਾਰਬਤੀ ਹੈ।

ਨੋਟ - ਵੇਖੋ ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ ਮਹਾਨ ਕੋਸ਼ (ਭਾਸ਼ਾ ਵਿਭਾਗ, ਪੰਜਾਬ ਵਲੋਂ ਪ੍ਰਕਾਸ਼ਿਤ) ਪੰਨਾ 201, ਯਥਾ -

ਸ਼ਿਵਾ - ਸ਼ਿਵ ਦੀ ਇਸਤ੍ਰੀ ਦੁਰਗਾ (ਪਾਰਵਤੀ)

ਜਿਵੇਂ ਰਾਮ, ਕ੍ਰਿਸ਼ਨ, ਪਰਸਰਾਮ ਆਦਿਕ 24 ਅਵਤਾਰਾਂ ਦਾ ਹੇਤ ਵਿਸ਼ਨੂੰ ਭਗਵਾਨ ਹੈ, ਭਾਵ 24 ਅਵਤਾਰ ਕਲਾਂ (ਅੰਸ਼ੂ) ਸੰਜੁਗਤ ਵਿਸ਼ਨੂੰ ਹੀ ਧਾਰਦਾ ਹੈ, ਤਿਵੇਂ ਖੋੜਸਾ ਮਾਤ੍ਰੀ (16 ਦੇਵੀਆਂ) ਦੀ ਹੇਤੂ ਸ਼ਿਵ ਪਤਨੀ ਪਾਰਬਤੀ ਹੈ। ਅਰਥਾਤ ਅਡੋ-ਅੱਡ 16 ਦੇਵੀਆਂ ਦਾ ਰੂਪ ਇਹ ਮਹਾਂਮਾਈ ਪਾਰਬਤੀ ਹੀ ਹੈ ਅਤੇ ਪਾਰਬਤੀ ਦੇ ਹਿੰਗੁਲਾ, ਪਿੰਗੁਲਾ, ਚੰਡਕਾ, ਦੁਰਗਾ, ਸੀਤਲਾ ਆਦਿਕ ਅਨੇਕਾਂ ਨਾਮਾਂ ਵਿਚੋ ਸਿਵਾ ਵੀ ਇਕ ਨਾਮ ਹੈ।

ਉਪ੍ਰੋਕਤ ਪਾਰਬਤੀ ਭਾਵ **ਸਿਵਾ** ਤੋਂ ਵਰ ਮੰਗਣ ਵਾਲਾ ਮਹਾਂਕਾਲੀ (ਕਾਲਿਕਾ) ਅਰਥਾਤ '**ਸਿਵਾ**' ਦਾ ਅਰਾਧਕ ਕਵੀ ਸਿਆਮ ਹੈ ਜਿਸ ਨੇ ਚੰਡੀ ਚਰਿਤ੍ਰ ਉਕਤ ਬਿਲਾਸ ਦੀ ਸਮਾਪਤੀ ਉਪ੍ਰੰਤ 231ਵੇਂ ਅੰਕ ਵਿੱਚ 'ਦੇਹ ਸਿਵਾ ਬਰ ਮੋਹਿ' ਵਾਲੇ ਸਵੈਯਾ ਦੁਆਰਾ ਸਿਵਾ ਤੋਂ ਵਰ ਮੰਗਿਆ ਹੈ, ਜਿਸ ਨੂੰ ਅਗਲਾ 232 ਅੰਕ ਵਾਲਾ ਸਵੈਯਾ ਹੋਰ ਵੀ ਸਪਸ਼ਟ ਕਰਦਾ ਹੈ। ਯਥਾ

ਚੰਡ ਚਰਿਤ੍ਰ ਕਵਿੱਤਨ ਮੈ, ਬਰਨਿਓ ਸਭ ਹੀ ਰਸ ਰੁਦ੍ਰ ਮਈ ਹੈ।।
ਏਕ ਤੇ ਏਕ ਰਸਾਲ ਭਇਓ, ਨੱਖ ਤੇ ਸਿੱਖ ਲਉ ਉਪਮਾ ਸੁ ਨਈ ਹੈ।।
ਕਉਤਕ ਹੇਤ ਕਰੀ ਕਵਿ ਨੇ, ਸਤਸਯ ਕੀ ਕਥਾ ਇਹ ਪੂਰੀ ਭਈ ਹੈ।।
ਜਾਹਿ ਨਮਿਤ ਪੜੈ ਸੁਨਿ ਹੈ ਨਰ, ਸੋ ਨਿਸਚੈ ਕਰਿ ਤਾਹਿ ਦਈ ਹੈ।।

ਇਸ ਤੋਂ ਅਗਲੇ ਸਮਾਪਤੀ ਵਾਲੇ ਦੋਹਰੇ ਦਾ ਅੰਕ 233 ਹੈ, ਜਿਸ ਨੂੰ ਪੜ੍ਹ ਕੇ ਪਾਠਕ ਉੱਕਾ ਹੀ ਨਿਰਸੰਸੇ ਹੋ ਜਾਣਗੇ। ਯਥਾ -

ਗਰੰਥ ਸਤਿ ਸਇਆ ਕੋ ਕਰਿਓ ਜਾ ਸਮ ਅਵੁਰ ਨਾ ਕੋਇ।।
ਜਿਹ ਨਮਿਤ 'ਕਵਿ' ਨੇ ਕਹਿਉ ਸੁ ਦੇਹ ਚੰਡਕਾ ਸੋਇ।।

ਤਾਂ ਤੇ ਸਿੱਧ ਹੋਇਆ ਕਿ ਦੇਹ ਸਿਵਾ ਵਾਲਾ ਸਵੈਯਾ ਸ੍ਰੀ ਮੁਖਵਾਕ ਬਾਨੀ ਨਹੀਂ ਕਿਉਂਕਿ ਇਸ ਸਵਈਏ ਤਥਾ ਦੋਹਰੇ ਜਿਨ੍ਹਾਂ ਵਿੱਚ ਸਾਫ਼ ਲਿਖਿਆ ਹੋਇਟਾ ਹੈ ਕਿ 'ਕੌਤਕ ਹੇਤ ਕਰੀ' 'ਕਵਿ' ਨੇ ਅਤੇ 'ਜਿਹ ਨਮਿਤ ਕਾਵਿ ਨੇ ਕਹਿਉ' ਤੋਂ ਸਪਸ਼ਟ ਹੈ, ਇਸ ਲਈ ਉਪ੍ਰੋਕਤ ਪ੍ਰਬਲ ਪ੍ਰਮਾਨਾਂ ਦੀ ਹੋਂਦ ਵਿੱਚ 'ਦੇਹ ਸਿਵਾ ਬਰ ਮੋਹਿ' ਵਾਲਾ ਸਵਈਆ ਗੁਰੂ ਜੀ ਦੀ ਰਚਨਾ ਸੁਪਨੇ ਵਿੱਚ ਵੀ ਸਿੱਧ ਨਹੀਂ ਹੋ ਸਕਦੀ।

ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਜਿਹੜੇ ਵਿਦਵਾਨ ਵੀਰ ਦਸਮ ਗਰੰਥ ਵਿਚਲੀ ਸਾਰੀ ਰਚਨਾ ਦਸ਼ਮੇਸ਼ ਕ੍ਰਿਤ ਸਿੱਧ ਕਰਨ ਲਈ ਗੁਰੂ ਜੀ ਨੂੰ ਹੀ ਕਵੀ ਦਰਸਾਉਂਦੇ ਹਨ, ਉਹ ਬਚਿਤ੍ਰ ਨਾਟਕ ਵਿਚਲੇ ਕਬਿਯੋਬਾਚ 'ਠਾਂਢ ਭਯੋ ਮੈਂ ਜੋਰਿ ਕਰ' ਅਤੇ 'ਨਾਨਕ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ'' (ਧਨਾਸਰੀ ਮ: ੧, ਆਦਿ ਗੁਰੂ ਗ੍ਰੰਥ ਸਾਹਿਬ), ਵਾਲੇ ਪ੍ਰਮਾਣ ਦੀ ਓਟ ਲੈ ਕੇ ਕਹਿੰਦੇ ਹਨ ਕਿ ਉਪ੍ਰਕਤ ਪ੍ਰਮਾਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬਾਨ ਆਪਣੇ ਆਪ ਨੂੰ ਸ਼ਾਇਰ ਅਥਵਾ ਕਵੀ ਦਰਸਾਂਦੇ ਸਨ।

ਉੱਤਰ ਇਹ ਕਿ ਬਚਿਤ੍ਰ ਨਾਟਕ ਵਿਚਲੀ 'ਅਬ ਮੈ ਅਪਨੀ ਕਥਾ ਬਖਾਨੋ' ਅਤੇ 'ਠਾਂਢ ਭਯੋ ਮੈ ਜੋਰਿ ਕਰ' ਆਦਿਕ ਕਵੀਆਂ ਦੀ ਕਪੋਲ ਕਲਪਨਾ ਸਬੰਧੀ ਇਸੇ ਪੁਸਤਕ ਵਿੱਚ ਹੀ ਵਿਸਥਾਰ ਪੂਰਵਕ ਦੱਸਿਆ ਗਿਆ ਹੈ ਕਿ ਨਾਂ ਕੋਈ ਦੇਵੀ 90ਵੇਂ ਪਦਮ ਦੈਤ ਮਾਰ ਕੇ ਪਹਾੜਾਂ ਵਿੱਚ ਲੁੱਕੀ ਤੇ ਨਾ ਹੀ ਕਿਸੇ ਹੇਮਕੁੰਟ ਉੱਤੇ ਤਪਸਵੀ ਬ੍ਰਾਹਮਣ ਦੀ ਸ਼ੇਰ ਵਾਲੀ ਖਲੜੀਉਂ ਜਨਮ ਲੈ ਕੇ ਅਸੰਖਾਂ ਵਰ੍ਹੇ ਮਹਾਂਕਾਲ ਅਤੇ ਕਾਲਿਕਾ ਨੂੰ ਅਰਾਧਿਆ ਤੇ ਨਾ ਹੀ ਕਿਸੇ ਰੱਬ ਨੇ ਬਿਮਾਨ (ਹਵਾਈ ਜਹਾਜ਼) ਭੇਜ ਕੇ ਕਿਸੇ ਦੁਸ਼ਟ ਦਮਨ ਨੂੰ ਆਪਣੇ ਮਕਾਨ ਉੱਤੇ ਬੁਲਾ ਕੇ ਇਹ ਕੁਫ਼ਰ ਤੋਲਿਆ ਕਿ ਜਦੋਂ ਤੋਂ ਸ੍ਰਿਸ਼ਟੀ ਰਚੀ ਗਈ ਉਦੋਂ ਤੋਂ ਲੈ ਕੇ ਅੱਜ ਤੀਕ ਕਿਸੇ ਨੇ ਵੀ ਮੇਰਾ ਨਾਮ ਨਹੀਂ ਜਪਿਆ-ਜਪਾਇਆ ਤਥਾ 'ਠਾਂਢ ਭਯੋ ਮੈ ਜੋਰਿ ਕਰ' ਆਦਿਕ ਵੀ ਕਿਸੇ ਨੇ ਨਹੀਂ ਉਚਾਰਨ ਕੀਤਾ।

'ਭਾਵ' ਇਹ ਸਭ ਕੁਝ ਮਹਾਂਕਾਲ ਅਤੇ ਕਾਲਿਕਾ ਦੇ ਉਪਾਸ਼ਕ ਕਵੀ ਦਾ ਇਸ ਲਈ ਮਿਥਿਆਵਾਦ ਹੈ ਕਿ ਕਿਵੇਂ ਨ ਕਿਵੇਂ ਸਿੱਖ ਪੰਥ ਇਹ ਨਿਸ਼ਚਾ ਕਰ ਲਵੇ ਕਿ ਦਸਵੇਂ ਗੁਰਦੇਵ ਨੇ ਪਿਛਲੇ ਜਨਮ ਵਿੱਚ ਮਹਾਂਕਾਲ ਅਤੇ ਕਾਲਿਕਾ ਨੂੰ ਅਰਾਧਿਆ ਸੀ।

ਦੂਜਾ ਗੁਰੂ ਕਲਗੀਧਰ ਜੀ ਦੀ ਕਵਿ ਸੰਕੇਤੀ ਮੋਹਰ-ਛਾਪ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੈ।

ਇਹ ਵੱਖਰੀ ਗੱਲ ਹੈ ਕਿ ਦਸਮ ਗਰੰਥ ਦੀਆਂ ਅਡੋ-ਅੱਡ ਅਨੇਕਾਂ ਬੀੜਾਂ ਦੇ (ਕਈ ਚਤੁਰ ਵਿਰੋਧੀ ਅਤੇ ਅਜਾਣ ਸ਼ਰਧਾਲੂਆਂ ਤਥਾ ਸੁਆਰਥੀ) ਲਿਖਾਰੀਆਂ ਨੇ ਜਿਥੇ ਰਚਨਾਵਾਂ ਵਿੱਚ ਅਨੇਕਾਂ ਥਾਈਂ ਅਦਲਾ-ਬਦਲੀਆਂ ਕੀਤੀਆਂ ਹਨ, ਉਥੇ ਜਾਣੇ ਅਥਵਾ ਬਿਨਾਂ ਜਾਣੇ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਤੇ 'ਸ੍ਰੀ ਭਗਉਤੀ ਜੀ ਸਹਾਇ' ਤਥਾ '੧ੴ ਵਾਹਿਗੁਰੂ ਜੀ ਕੀ ਫ਼ਤੇ ਹੈ' ਆਦਿਕ ਸਿਰਲੇਖਾਂ ਵਿੱਚ ਵੀ ਜੋਗ-ਅਜੋਗ ਅਸਥਾਨ ਛੱਡ ਕੇ ਆਪੋ ਆਪਣੀ ਮਨੌਤ ਅਨੁਸਾਰ ਅੰਤਰੇ ਪਾ ਦਿੱਤੇ ਹਨ ਜਿਨ੍ਹਾਂ ਦਾ ਨਿਰਣਾ ਕਰਨਾ ਅਜਾਣ ਤਾਂ ਕਿਤੇ ਰਹੇ ਚੰਗੀ ਭਲੀ ਸੂਝ ਵਾਲਿਆਂ ਵਾਸਤੇ ਵੀ ਕਈ ਵਾਰੀ ਕਠਿਨ ਹੋ ਜਾਂਦਾ ਹੈ।

ਤੀਜਾ "ਨਾਨਕ ਸਾਇਰੁ ਏਵ ਕਹਤੁ ਹੈ'' ਵਾਲੀ ਤੁੱਕ ਵਿੱਚ ਜਿਥੇ ਸਾਇਰ ਸ਼ਬਦ ਵਰਤਿਆ ਹੈ ਉਥੇ ਨਾਨਕ ਨਾਮ ਵੀ ਨਾਲ ਹੀ ਹੈ। ਭਾਵ ਉਥੇ ਇਹ ਸੰਸਾ ਨਹੀਂ ਪੈਂਦਾ ਕਿ



ਕਿਹੜਾ ਸਾਇਰ ਹੈ। ਬਲਕਿ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਰੰਭ ਤੋਂ ਅੰਤ ਤਕ ਗੁਰੂ ਵਿਅਕਤੀਆਂ ਦੀ ਬਾਣੀ ਵਿੱਚ ਹਰ ਥਾਵੇਂ ਕਵਿ ਸੰਕੇਤੀ ਕੇਵਲ ਨਾਨਕ ਹੀ ਨਿਯਮ ਬੱਧ ਹੈ ਜਿਸ ਦੇ ਸਿਰਲੇਖਾਂ ਉੱਤੇ ਮਹਲਾ ੧, ੨, ੩ ਆਦਿਕ ਵੀ ਵਿਆਪਕ ਨਿਯਮ ਅਨੁਸਾਰ ਹੈ। ਭਾਵ ਦਸਮ ਗਰੰਥ ਵਾਂਗੂੰ ਝਮੇਲਾ ਕੋਈ ਨਹੀਂ ਜਿਵੇਂ ਕਿ ਕ੍ਰਿਸ਼ਨਾ ਅਵਤਾਰ ਦੇ 2492 ਛੰਦਾਂ ਵਿੱਚ ਅਨੇਕਾਂ ਵਾਰੀ ਸਿਆਮ ਅਤੇ ਕਿਤੇ-ਕਿਤੇ ਰਾਮ ਕਵੀ ਨੇ ਆਪਣੇ ਨਾਮ ਵਰਤੇ ਹਨ। ਪਰ ਕਈ ਕਵੀਆਂ ਨੇ ਆਪਣੀਆਂ ਕ੍ਰਿਤੀਆਂ ਵਿੱਚ ਆਪਣੇ ਨਾਮ ਕਿਤੇ ਵੀ ਨਹੀਂ ਦਿੱਤੇ, ਜਿਵੇਂ ਕਿ 'ਰਾਮਾਵਤਾਰ' ਦੇ 864 ਛੰਦਾਂ ਵਿੱਚ ਕਵੀ ਨੇ ਆਪਣਾ ਨਾਮ ਨਹੀਂ ਦਿੱਤਾ। ਕੇਵਲ 3 ਵਾਰੀ ਕਵਿ ਸ਼ਬਦ ਹੀ ਵਰਤਿਆ ਹੈ।

ਇਕ ਹੋਰ ਗੱਲ ਇਹ ਕਿ ਦੁਰਜਨਤੋਸ਼ ਨਿਆਇ ਅਨੁਸਾਰ ਕਦੇ ਥੋੜ੍ਹੇ ਚਿਰ ਵਾਸਤੇ ਦਸਮ ਪਿਤਾ ਦੀ ਕਵਿ ਸੰਕੇਤੀ ਮੋਹਰ ਛਾਪ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਦੀ ਥਾਵੇਂ ਕਵਿ ਵੀ ਮੰਨ ਲਈ ਜਾਵੇ ਤਾਂ ਵੀ 'ਦੇਹ ਸਿਵਾ' ਵਾਲਾ ਸਵੈਯਾ ਦਸ਼ਮੇਸ਼ ਕ੍ਰਿਤ ਨਹੀਂ ਹੋ ਸਕਦਾ ਕਿਉਂਕਿ ਗੁਰੂ ਜੀ ਉਸ ਅਕਾਲ ਪੁਰਖ ਦੇ ਪੁਜਾਰੀ ਸਨ ਜਿਸ ਬਾਬਤ ਗੁਰਬਾਣੀ ਇਹ ਸੰਕੇਤ ਦ ਦਿੰਦੀ ਹੈ ਕਿ -

ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ।। .....
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰ ਤੇ।।
(ਮਲਾਰ ਮਹਲਾ ੫, 1267)

ਆਦਿਕ ਅਤੇ ਆਪਣੀ-ਆਪਣੀ ਰਚਨਾ ਅਕਾਲ ਉਸਤਤ ਵਿੱਚ ਦਰਸਾਉਂਦੇ ਹਨ ਕਿ -

ਅਨਹਦ ਰੂਪ ਅਨਹਦ ਬਾਨੀ।।
ਚਰਨ ਸਰਨ ਜਿਹ ਬਸਤ ਭਵਾਨੀ।।

ਸਿਵਾ ਦਾ ਅਰਥ ਦੇਵੀ ਹੋਣ ਦੀ ਪੁਸ਼ਟੀ ਹਿਤ ਦਸਮ ਗਰੰਥ ਵਿਚਲੇ ਪ੍ਰਬਲ ਪ੍ਰਮਾਣ ਯਥਾ -

### ਦੋਹਰਾ

ਖੇਤ ਜੀਤ ਦੈਂਤਨ ਲੀਓ, ਗਏ ਦੇਵਤੇ ਭਾਜ।।
ਇਹੈ ਬਿਚਾਰਿਓ ਮਨ ਬਿਖੈ, ਲੇਹੁ 'ਸਿਵਾ' ਤੇ ਰਾਜ।।
(ਚੰਡੀ ਚਰਿਤ੍ਰ ਉਕਤ ਬਿਲਾਸ ਅੰਕ 72)

ਭਾਵ ਰਣ ਭੂਮੀ ਵਿੱਚ ਦੈਂਤਾਂ ਨੇ ਜਿੱਤ ਪ੍ਰਾਪਤ ਕਰ ਲਈ ਤਾਂ ਦੇਵਤਿਆਂ ਨੇ ਵਿਚਾਰਿਆ ਕਿ ਹੁਣ ਸਿਵਾ (ਦੁਰਗਾ) ਦੀ ਸਹਾਇਤਾ ਦੁਆਰਾ ਦੈਂਤਾਂ ਤੋਂ ਰਾਜ ਵਾਪਸ ਲੈਣਾ ਚਾਹੀਦਾ ਹੈ।

### ਪੁਨਾ

ਧਾਇ ਗਦਾ ਗਹਿ ਫੇਰਿ ਕੈ ਫਉਜ ਕੋ
ਘਾਊ ਸਿਵਾ ਸਿਰ ਦੈਤ ਕੋ ਮਾਰਿਉ।।
(ਚੰਡੀ ਚਰਿਤ੍ਰ, ਉਕਤ, ਬਿਲਾਸ, ਅੰਕ 98)

ਭਾਵ ਸਿਵਾ (ਦੁਰਗਾ) ਨੇ ਗਦਾ ਪਕੜ ਕੇ ਦੈਂਤ ਦੇ ਸਿਰ 'ਤੇ ਘਾਉ (ਜ਼ਖ਼ਮ) ਕੀਤਾ।

## ਹੋਰ

ਰਕਤ ਬੀਜ ਦਲ ਸਾਜ ਕੈ ਉਤਰੇ ਤਟਗਿਰ ਰਾਜ।।
ਸ੍ਰਵਣ ਕੁਲਾਹਲ ਸੁਨਿ ਸਿਵਾ ਕਰਿਉ ਜੁੱਧ ਕੋ ਸਾਜ਼।।
(ਚੰ.ਚਰਿ.ੳ.ਬਿ. ਅੰਕ 128)

ਭਾਵ ਰਕਤਬੀਜ ਦੈਂਤ ਫ਼ੌਜ ਲੈ ਕੇ ਕੈਲਾਸ਼ ਪਰਬਤ ਉੱਤੇ ਆਇਆ ਤਾਂ ਸ਼ੋਰ-ਸ਼ਰਾਬਾ ਸੁਣ ਕੇ ਸਿਵਾ (ਦੁਰਗਾ) ਨੇ ਜੁੱਧ ਲਈ ਤਿਆਰੀ ਕਰ ਲਈ।

## ਹੋਰ

ਪਰੀ, ਪਦਮਨੀ, ਪਾਰਬਤੀ, ਪਰਮ ਰੂਪਾ।।
**ਸਿਵਾ** ਬਾਸਵੀ, ਬ੍ਰਾਹਮੀ, ਰਿੱਧ ਕੂਪਾ।।
(ਚੰ.ਚਰਿ. ਅੰਕ 228)

## ਹੋਰ

ਨਮੋ ਹਿੰਗੁਲਾ, ਪਿੰਗੁਲਾ, ਤੋਤਲਾਯੰ।।
ਨਮੋ ਕਰਤਿ ਕਯਾਨੀ **ਸਿਵਾ** ਸੀਤਲਾਯੰ।।
(ਚੰ.ਚਰਿ. ਅੰਕ 229)

ਉਪ੍ਰੋਕਤ ਸਾਰੇ ਨਾਮ **ਸਿਵਾ** (ਦੁਰਗਾ) ਦੇਵੀ ਦੇ ਵੱਖ-ਵੱਖ ਰੂਪਾਂ ਵਿੱਚ ਕਵੀ ਵਲੋਂ ਉਚਾਰੇ ਹੋਏ ਹਨ।

## ਹੋਰ

ਅਗਨਤ ਮਾਰੇ ਗਨੇ ਕੋ, ਭਜੈ ਜੁ ਸੁ ਸੁਰ ਕਰਿ ਤ੍ਰਾਸ।।
ਧਾਰਿ ਧਿਆਨ ਮਨ '**ਸਿਵਾ**' ਕੋ, ਤੱਕੀ ਪੂਰੀ ਕੈਲਾਸ਼।।
(ਚੰ.ਚਰਿ. ਉ.ਬਿ. ਅੰਕ 19)

ਭਾਵ ਜਦੋਂ ਦੈਂਤਾਂ ਨੇ ਅਨੇਕਾਂ ਦੇਵਤੇ ਮਾਰ ਦਿੱਤੇ ਤਾਂ ਬਾਕੀ ਦੇਵਤੇ ਡਰਦੇ ਮਾਰੇ **ਸਿਵਾ** (ਦੁਰਗਾ) ਦੀ ਓਟ ਤਕ ਕੇ ਕੈਲਾਸ਼ ਪਰਬਤ 'ਤੇ ਆ ਗਏ।

## ਹੋਰ

ਦੇਵਨ ਕੋ ਧਨ ਧਾਮ ਸਭ ਦੈਤਨ ਲੀਓ ਛਿਨਾਇ।।
ਦਏ ਕਾਢ ਸੁਰਧਾਮ ਤੇ, ਬਸੇ ਸਿਵਪੁਰੀ ਜਾਇ।।
(ਚੰ.ਚਰਿ. ਉ.ਬਿ. ਅੰਕ 20)

ਭਾਵ ਦੇਵਤਿਆਂ ਦਾ ਧਨ ਧਾਮ ਦੈਤਾਂ ਨੇ ਖੱਸ (ਖੋਹ) ਲਿਆ ਤਾਂ ਦੇਵਤੇ ਸਿਵਾ ਦਾ ਆਸਰਾ ਤਕ ਕੇ ਸਿਵ ਪੁਰੀ (ਕੈਲਾਸ਼ ਉੱਤੇ ਆ ਕੇ ਰਹਿਣ ਲੱਗੇ)।

ਨੋਟ - ਸਿਵਾ ਦਾ ਅਰਥ ਅਕਾਲ ਪੁਰਖ ਦੱਸਣ ਵਾਲੇ ਵੀਰਾਂ ਤੋਂ ਪੁੱਛਿਆ ਜਾਵੇ



ਕਿ ਅਕਾਲ ਪੁਰਖ ਕੈਲਾਸ਼ ਪਰਬਤ ਉੱਤੇ ਰਹਿੰਦਾ ਹੈ ਜਾਂ ਸਿਵਾ (ਪਾਰਬਤੀ ਦੁਰਗਾ) ਰਹਿੰਦੀ ਹੈ ਤਾਂ ਕੀ ਉੱਤਰ ਦੇਣਗੇ ?

## ਹੋਰ

ਦੁਰਗਾ ਤੂੰ, ਛਿਮਾ ਤੂੰ, ਸਿਵਾ ਰੂਪ ਤੇਰੋ।।
ਤੂ ਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ।।
ਕ੍ਰਿਸ਼ਨਾਵਤਾਰ ਛੰਦਾਂ ਵਿਚੋਂ ਸ਼ਿਵਾ ਸਬੰਧੀ ਪ੍ਰਮਾਣ -
ਜਯਾ, ਆਜਯਾ, ਹਿੰਗੁਲਾ, ਪਿੰਗੁਲਾ ਹੈ।।
ਸਿਵਾ, ਸੀਤਲਾ, ਮੰਗਲਾ, ਤੋਤਲਾ ਹੈ।।
(ਕ੍ਰਿਸ਼ਨਾ ਅਵਤਾਰ ਅੰਕ 426)

ਕ੍ਰਿਸ਼ਨ ਜੀ ਨੇ ਜੰਗ ਭੂਮੀ ਵਿੱਚ ਸਕਤ ਸਿੰਘ ਨੂੰ ਮਾਰਨ ਹਿਤ ਸਿਵਾ ਦੀ ਅਰਾਧਨਾ ਕੀਤੀ, ਯਥਾ -

ਬੀਰ ਪਠੇ ਜਦਬੀਰ ਉਤੈ ਇਤ ਭੂਮਿ ਪੈ ਬੈਠ ਸਿਵਾ ਜਪ ਕੀਨੋ।।
ਅਉਰ ਦਈ ਸੁੱਧ ਛਾਡ ਸਭੈਤਬ ਤਾਹੀ ਕੇ ਧਯਾਨ ਬਿਖੇ ਮਨ ਦੀਨੋ।।
ਚੰਡ ਤਬੈ ਪਰਤੱਛ ਭਈ ਬਰ ਮਾਂਗਹੁ ਜੁ ਮਨ ਮੈ ਜੋਈ ਚੀਨੋ।।
ਯਾ 'ਅਰਿ' ਆਜ ਰਨੋ ਰਨ ਮੈਂ ਘਨ ਸਯਾਮ ਜੁ ਮਾਂਗ ਇਹੈ ਬਰ ਲੀਨੋ।।
(ਕ੍ਰਿਸ਼ਨ ਅਵਤਾਰ, ਅੰਕ 1332)

ਜਬੈ ਚੰਡ ਕੋ ਹਰਿ ਬਰੁ ਪਾਯੋ।।
ਸਕਤਿ ਸਿੰਘ ਕੋ ਮਾਰਿ ਗਿਰਾਯੋ।।
(ਕ੍ਰਿ.ਅ. ਛੰ.ਅੰਕ 1337)

ਜਦੋਂ ਰਾਜੇ ਭੀਖਮ ਦੀ ਪੁਤਰੀ ਰੁਕਮਣੀ ਨੂੰ ਵਿਆਹੁਣ ਹਿਤ ਚੰਦੇਰੀ ਦਾ ਰਾਜਾ 'ਸਿਸਪਾਲ' ਬਾਰਾਤ ਲੈ ਕੇ 'ਕੁੰਦਨ ਪੁਰ' ਵਿੱਚ ਆਇਆ ਪਰ ਰੁਕਮਣੀ ਸਿਸਪਾਲ ਦੀ ਥਾਵੇਂ ਕ੍ਰਿਸ਼ਨ ਜੀ ਨਾਲ ਜਾਣਾ ਚਾਹੁੰਦੀ ਸੀ, ਜਿਸ ਲਈ ਸਿਵਾ ਦੇ ਮੰਦਰ ਵਿੱਚ ਵਰ ਪ੍ਰਾਪਤੀ ਹਿਤ ਰੁਕਮਣੀ ਨੇ ਹੇਠ ਲਿਖੀ ਬੇਨਤੀ ਕੀਤੀ, ਯਥਾ -

ਜਬ ਰੁਕਮਣ ਤਿਹ ਮੰਦਰ ਗਈ।।
ਦੁਖ ਸੰਗ ਬਿਹਬਲ ਅਤਿ ਹੀ ਭਈ।।
ਤਿਹ ਇਵ ਰੋਏ ਸਿਵਾ ਸੰਗ ਰਵਿਉ।।
ਤੁਹਿ ਤੇ ਮੋਹਿ ਇਹੀ ਬਰੁ ਸਰਿਉ।।
(ਕ੍ਰਿ.ਅ. ਛੰ. ਅੰਕ 1988)

## ਸਵੈਯਾ

ਦੂਰ ਦਈ ਸਖੀਆਂ ਕਰਕੇ, ਕਰ ਲੀਨ ਛੁਰੀ ਕਹਿਓ ਘਾਤ ਕਰੈ ਹਉਂ।।
ਮੈ ਬਹੁ ਸੇਵ ਸਿਵਾ ਕੀ ਕਰੀ ਤਿਹੀ ਤੇ ਸਭ ਹੋਂ ਸੂ ਇਹੈ ਫਲ ਪੈਹਉ।।
ਪ੍ਰਾਨਨ ਧਾਮ ਪਠੋਂ ਜਮ ਕੇ ਇਹ ਦੇਹੁਰੈ ਉਪਰ ਪਾਪ ਚੜ੍ਹੈ ਹਉ।।
ਕੈ ਇਹ ਕੋ ਰਿਝਵਾਇ ਠਬੈ ਬਰਿਬੋ ਹਰਿ ਕੋ ਇਹ ਤੇ ਬਰੁ ਪੈਹਉ।।
(ਕ੍ਰਿ.ਅ.ਛੰ. ਅੰਕ 1989)

## ਦੇਵੀ ਜੂ-ਬਾਚ

ਦੇਖ ਦਸ਼ਾ ਤਿਹ ਕੀ ਜਗਮਾਤ, ਪ੍ਰਤੱਛ ਹ੍ਵੈ ਤਾਹਿ ਕਹਿਓ ਹਸ ਐਸੇ।।
ਸਯਾਮ ਕੀ ਬਾਮ ਤੈ ਆਪਨੈ ਚਿੱਤ ਕਰੋ ਦੁਚਿਤਾ ਫੁਨ ਰੰਚ ਨ ਕੈਸੇ।।
(ਕ੍ਰਿ.ਅ. ਅੰਕ 1990)

## ਦੋਹਰਾ

ਯੋ ਬਰੁ ਲੈ ਕੈ **ਸਿਵਾ** ਤੇ ਪ੍ਰਸੰਨ ਚਲੀ ਹੁਇ ਚਿੱਤ।।
ਸਯੰਦਨ ਪੈ ਚੜ ਮਨ ਬਿਖੈ ਚਹਿ ਸ੍ਰੀ ਜਦੁ ਪਤਿ ਮਿੱਤ।।
(ਕ੍ਰਿ.ਅ. ਛੰ. ਅੰਕ 1991)

## ਹੋਰ

ਐਸੇ ਸਮੋਧ ਕੈ ਪੁਤ੍ਰ-ਬਧੂ ਕੋ, ਭਵਾਨੀ ਕੋ ਪੈ ਤਿਨ ਜਾਇ ਮਨਾਯੋ।।
ਠਾਈਸ ਦਿਵਸ ਲਉ ਸੇਵ ਕਰੀ ਤਿਹ ਕੀ ਤਿਕੋ ਅਤਿ ਹੀ ਰਿਝ ਵਾਯੋ।।
ਰੀਝ ਸਿਵਾ ਤਿਨ ਪੈ ਤਬ ਹੀ ਕਬਿ ਸਯਾਮ ਇਹੀ ਬਰੁ ਦਾਨ ਦਿਵਾਯੋ।।
ਆਇ ਹੈ ਸਯਾਮ ਨ ਸੋਕ ਕਰੋ ਤਬ ਲਉ ਹਰਿ ਲੀਨੇ ਤ੍ਰੀਆ ਮਨ ਆਯੋ।।
(ਕਿ.ਅ.ਛੰ. ਅੰਕ 2060)

## ਪੁਨਾ

ਕਾਨੁ ਕੋ ਹੇਰਿ ਤ੍ਰੀਆ ਮਨਿ ਕੇ ਜੁਤ ਸੋਕ ਕੀ ਬਾਤ ਸਭੈ ਬਿਸਰਾਈ।।
ਡਾਰ ਕਮੰਡਲ ਮੈ ਜਲੁ ਸੀਤਲ ਮਾਇ ਪੀਯੋ ਪੁਨ ਵਾਰ ਕੈ ਆਈ।।
ਜਾਦਵ ਅਉਰ ਸਭੈ ਹਰਖੈ ਅਰੁ ਬਾਜਤ ਭੀ ਪੁਰ ਬੀਚ ਬਧਾਈ।।
ਅਉਰ ਕਹੈ ਕਬਿ ਸਯਾਮ ਸਿਵਾ ਸੁ ਸਭੈ ਜਾਗ ਮਾਇ ਸਹੀ ਠਹਿਰਾਈ।।
(ਕ੍ਰਿ.ਅ.ਛੰ. ਅੰਕ 2061)

ਜੋਗ ਭਾਸਦਾ ਹੈ ਕਿ ਪਾਠਕਾਂ ਨੂੰ ਉੱਕਾ ਹੀ ਨਿਰਸੰਦੇਹ ਕਰਨ ਹਿਤ ਚੰਡੀ ਚਰਿਤ੍ਰਾਂ ਦੇ ਮੂਲ ਦੀ ਜਾਣਕਾਰੀ ਵੀ ਦੇ ਦਿੱਤੀ ਜਾਵੇ।

## ਚੰਡੀ ਚਰਿਤ੍ਰਾਂ ਦਾ ਮੂਲ

ਵੇਦ ਵਿਆਸ ਜੀ ਦੇ ਰਚੇ ਅਠਾਰਹ ਪੁਰਾਣਾਂ ਵਿਚੋਂ ਇਕ ਮਾਰਕੰਡੇਯ ਪੁਰਾਣ ਵੀ ਹੈ। ਮਾਰਕੰਡੇਯ ਦੀਰਘ ਆਯੂ ਵਾਲੇ ਛੇ ਚਿਰੰਜੀਵੀ ਰਿਸ਼ੀਆਂ ਵਿਚੋਂ ਇਕ ਰਿਸ਼ੀ ਹੋਇਆ ਹੈ। ਜਿਸ ਬਾਬਤ ਗੁਰਬਾਣੀ ਵਿਚੋਂ ਵੀ ਅਨੁਵਾਦਕ ਪ੍ਰਮਾਣ ਮਿਲਦਾ ਹੈ ਕਿ

"ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ।।"

ਅਤੇ ਇਸ ਨੂੰ ਬ੍ਰਹਮੇ ਦਾ ਪੁੱਤਰ ਵੀ ਕਿਹਾ ਜਾਂਦਾ ਹੈ।

ਵਾਸਤਵ ਵਿੱਚ ਮਾਰਕੰਡੇ ਮ੍ਰਿਕੁੰਡ ਰਿਸ਼ੀ ਦਾ ਪੁੱਤਰ ਸੀ। ਮ੍ਰਿਕੁੰਡ ਰਿਸ਼ੀ ਨੂੰ ਗਿਆਨ ਹੋਇਆ ਕਿ ਮੇਰੇ ਪੁੱਤਰ ਦੀ ਆਯੂ ਬਹੁਤ ਥੋੜੀ ਹੈ, ਜਿਸ ਕਾਰਨ ਮ੍ਰਿਕੁੰਡ ਚਿੰਤਾਤੁਰ ਰਹਿੰਦਾ ਸੀ। ਇਕ ਵਾਰੀ ਕੁਝ ਰਿਸ਼ੀ ਇਸ ਦੇ ਘਰ ਆਏ, ਮਾਰਕੰਡੇ ਨੇ ਬਹੁਤ ਸੇਵਾ ਕੀਤੀ, ਰਿਸ਼ੀਆਂ ਨੇ ਕਿਹਾ, "ਬੱਚਾ ਚਿਰੰਜੀਵ ਰਹੋ", ਤਦੋਂ ਮ੍ਰਿਕੁੰਡ ਨੇ ਬੇਨਤੀ ਕੀਤੀ ਕਿ ਇਸ ਦੀ ਆਯੂ ਤਾਂ



ਬਹੁਤ ਥੋੜੀ ਹੈ; ਤਾਂ ਰਿਸ਼ੀ ਇਸ ਨੂੰ ਬ੍ਰਹਮੇ ਕੋਲ ਲੈ ਗਏ ਤੇ ਬੇਨਤੀ ਕਰਕੇ ਬ੍ਰਹਮੇ ਕੋਲੋਂ ਚਿਰੰਜੀਵੀ ਹੋਣ ਦਾ ਵਰ ਦਿਵਾਇਆ, ਜਿਸ ਕਰਕੇ ਬ੍ਰਹਮੇ ਦਾ ਪੁੱਤਰ ਵੀ ਕਿਹਾ ਜਾਂਦਾ ਹੈ।

ਮਾਰਕੰਡੇਯ ਪੁਰਾਣ ਦੇ ਸਾਰੇ ਇਕ ਹਜ਼ਾਰ ਸਲੋਕ ਹਨ, ਜਿਨ੍ਹਾਂ ਵਿਚੋਂ 82ਵੇਂ ਅਧਿਆਏ ਤੋਂ ਲੈ ਕੇ 94 ਅਧਿਆਏ ਭਾਵ 13 ਅਧਿਆਵਾਂ ਦੇ 700 ਸਲੋਕ ਹਨ, ਜਿਨ੍ਹਾਂ ਵਿੱਚ ਸਿਵਾ (ਦੁਰਗਾ) ਵਲੋਂ ਮੱਧ, ਕੈਟੱਭ, ਮਹਿਖਾਸੁਰ, ਰਕਤ ਬੀਜ ਅਤੇ ਸੁੰਭ ਆਦਿਕ ਦੈਂਤਾਂ ਨਾਲ ਕੀਤੇ ਜੰਗ-ਜੁੱਧਾਂ ਦਾ ਵਰਨਣ ਹੈ। ਇਨ੍ਹਾਂ 700 ਸਲੋਕਾਂ ਨੂੰ 'ਸਪਤ ਸਈ' ਅਤੇ 'ਸਪਤ ਸਤੀ' ਅਥਵਾ 'ਸਤਸਯ' ਜਾਂ ਦੁਰਗਾ ਪਾਠ ਆਦਿਕ ਵੀ ਕਿਹਾ ਜਾਂਦਾ ਹੈ।

ਉਪ੍ਰੋਕਤ 700 ਸਲੋਕਾਂ ਦਾ ਕੁਝ ਟੀਕਾ ਸਯਾਮ ਆਦਿਕ ਕਵੀਆਂ ਨੇ ਬ੍ਰਿਜ ਭਾਸ਼ਾ ਅਤੇ ਪੰਜਾਬੀ ਭਾਸ਼ਾ ਵਿੱਚ ਤਿੰਨ ਰਚਨਾਵਾਂ ਅੰਦਰ ਕੀਤਾ ਹੈ।

ਯਥਾ - 1. ਚੰਡੀ ਚਰਿਤ੍ਰ ਉਕਤ ਬਿਲਾਸ (ਬ੍ਰਿਜ ਭਾਸ਼ਾ)

2. ਚੰਡੀ ਚਰਿਤ੍ਰ (ਬ੍ਰਿਜ ਭਾਸ਼ਾ)

3. ਚੰਡੀ (ਭਗੌਤੀ) ਦੀ ਵਾਰ (ਪੰਜਾਬੀ)

ਚੰਡੀ ਚਰਿਤ੍ਰ ਉਕਤ ਬਿਲਾਸ ਦੇ 7 ਅਧਿਆਏ ਹਨ ਅਤੇ ਉਨ੍ਹਾਂ ਅਧਿਆਵਾਂ ਦੀਆਂ ਅੰਤਕਾਵਾਂ ਵਿੱਚ ਨਾਲੋ-ਨਾਲ ਮਾਰਕੰਡੇਯ ਪੁਰਾਣ ਦੀ ਸੂਚਨਾ ਵੀ ਕ੍ਰਮਵਾਰ ਸੰਪੂਰਨ ਤੌਰ 'ਤੇ ਕਰਾਈ ਗਈ ਹੈ। ਯਥਾ -

1. ਇਤਿ ਸ੍ਰੀ ਮਾਰਕੰਡੇ ਪੁਰਾਣੇ ਚੰਡੀ ਚਰਿਤ੍ਰ ਉਕਤਿ ਬਿਲਾਸ ਮੱਧ-ਕੋਟੱਭ ਬਧਹਿ ਪ੍ਰਥਮ ਧਿਆਇ।

2. ਇਤਿ ਸ੍ਰੀ ਮਾਰਕੰਡੇ ਪੁਰਾਨੇ ....... ਮਹਿਖਾਸੁਰ ਬਧਹਿ ਨਾਮ ਦੁਤੀਆ ਧਿਆਇ।

3. ਇਤਿ ਸ੍ਰੀ ਮਾਰਕੰਡੇ ਪੁਰਾਨੇ 'ਧੂਮਰ ਨੈਨ' ਬਧਹਿ ਤ੍ਰਿਤੀਆ ਧਿਆਇ।

4. ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡ-ਮੁੰਡ ਬਧਹਿ ਚਤ੍ਰਥ ਧਿਆਇ।

5. ਇਤਿ ਸ੍ਰੀ ਮਾਰਕੰਡੇ ਪੁਰਾਨੇ ਰਕਤ ਬੀਜ ਬਧਹਿ ਪੰਚਮੋ ਧਿਆਇ।

6. ਇਤਿ ਸ੍ਰੀ ਮਾਰਕੰਡੇ ਪੁਰਾਨੇ ਨਿਸੁੰਭ ਬਧਹਿ ਖਸਟਮੋ ਧਿਆਇ।

7. ਇਤਿ ਸ੍ਰੀ ਮਾਰਕੰਡੇ ਪੁਰਾਨੇ ਸੁੰਭ ਬਧਹਿ ਸਪਤਮੋ ਧਿਆਇ ਸੰਪੂਰਨ।

ਚੰਡੀ ਚਰਿਤ੍ਰ (ਦੂਜੇ) ਅਤੇ ਚੰਡੀ ਦੀ ਵਾਰ ਵਿੱਚ ਵੀ ਉਪ੍ਰੋਕਤ ਚੰਡੀ ਚਰਿਤ੍ਰ ਉਕਤਿ ਬਿਲਾਸ ਵਾਲਿਆਂ ਜੁੱਧਾਂ-ਜੰਗਾਂ ਨੂੰ ਅਡੋ-ਅੱਡ ਕਵੀਆਂ ਨੇ ਦਰਸਾਇਆ ਹੈ।

ਉਪ੍ਰੋਕਤ ਪ੍ਰਮਾਣ ਇਤਨੇ ਸਬਲ ਅਤੇ ਅਕੱਟਵੇਂ ਬਲਕਿ ਪ੍ਰਤੱਖ ਰੂਪੀ ਪ੍ਰਮਾਣ ਹਨ, ਜਿਨ੍ਹਾਂ ਦੀ ਹੋਂਦ ਵਿੱਚ ਕਿਸੇ ਵੀ ਵਿਆਕਰਣ ਦੀ ਸੂਤ੍ਰ-ਸੰਧੀ ਅਥਵਾ ਉਕਤੀ-ਯੁਕਤੀ ਜਾਂ ਲੱਛਣ-ਬ੍ਰਿਤੀ ਦੁਆਰਾ ਸਿਵਾ ਦਾ ਅਰਥ ਚੰਡਕਾ, ਸੀਤਲਾ, ਦੁਰਗਾ ਆਦਿਕ ਦੇਵੀ ਤੋਂ ਬਿਨਾ, ਅਕਾਲ ਪੁਰਖ ਜਾਂ ਹੋਰ ਕੋਈ ਹੋ ਹੀ ਨਹੀਂ ਸਕਦਾ ਕਿਉਂਕਿ ਉਤਲੇ ਸਾਰੇ ਦੇ ਸਾਰੇ ਪ੍ਰਮਾਣ ਦਸਵੇਂ ਗਰੰਥ ਵਿਚਲੇ ਨਿਰੋਲ ਚੰਡੀ ਚਰਿਤ੍ਰਾਂ ਨਾਲ ਸਬੰਧਤ ਅਤੇ ਪ੍ਰਸੰਗਕ ਹਨ। ਯਥਾ -

## ਸ੍ਵੈਯਾ

ਭਾਜ ਗਇਓ ਮਘਵਾ ਜਿਨ ਕੇ ਡਰ, ਬ੍ਰਹਮ ਤੇ ਆਦਿ ਸਭੈ ਭੈ ਭੀਤੇ।।
ਤੇਈ ਵੈ ਦੈਂਤ ਪਰਾਇ ਗਏ, ਰਨ ਹਾਰ ਨਿਹਾਰ ਭਏ ਬਲੁ ਰੀਤੇ।।
ਜੰਬਕ, ਗ੍ਰਿਝ ਨਿਰਾਸ ਭਏ ਬਨਬਾਸ ਗਏ ਜੁਗ ਜਾਮਨ ਬੀਤੇ।।
ਸਤ ਸਹਾਇ ਸਦਾ ਜਗ ਮਾਇ, ਤੈਸੁੰਭ ਨਿਸੁੰਭ ਬਡੇ ਅਰਿ ਜੀਤੇ।।
(ਚੰਡੀ ਚਰਿਤ੍ਰ ਉਕਤ ਬਿਲਾਸ ਅੰਕ 225)

ਦੇਵ ਸਭੈ ਮਿਲਿ ਕੈ ਇਕ ਠਉਰ, ਸੋ ਅਛੱਤ ਕੁੰਕਮ ਚੰਦਨ ਲੀਨੋ।।
ਤੱਛਨ ਲੱਛਨ ਦੇਕੈ ਪ੍ਰਦੱਛਨ, ਟੀਕਾ ਸੁ ਚੰਡ ਕੇ ਭਾਲ ਮੈ ਦੀਨੋ।।
ਤਾ ਛਬਿ ਕੋ ਉਪਜਯੋ ਤਹ ਭਾਵ, ਇਹੈ ਕਵਿ ਨੇ ਮਨ ਮੈ ਲਖਿ ਲੀਨੋ।।
ਮਾਨਹੁ ਚੰਦ ਕੇ ਮੰਡਲ ਮੈ ਸੁਭ ਮੰਗਲ ਆਨ ਪ੍ਰਵੇਸਹਿ ਕੀਨੋ।।
(ਚੰਡੀ ਚਰਿਤ੍ਰ ਉਕਤ ਬਿਲਾਸ ਅੰਕ 226)

## ਕਬਿਤ

ਮਿਲਿ ਕੈ ਸੂ ਦੇਵਨ ਬਡਾਈ ਕਰੀ ਕਾਲਕਾ ਕੀ, ਏਹੋ ਜਗ ਮਾਤ ਤੈ ਤੋ ਕਟਿਉ ਬਡੋ ਤਾਪ ਹੈ।।
ਦੈਤਨ ਕੋ ਮਾਰ ਰਾਜ ਦੀਨੋ ਤੈ ਸੁਰੇਸ਼ ਹੂੰ ਕੋ, ਬਡੋ ਜਸ ਲੀਨੋ ਜਗ ਤੇਰੋ ਈ ਪ੍ਰਤਾਪ ਹੈ।।
ਦੇਤ ਹੈਂ ਅਸੀਸ ਦਿਜਰਾਖ ਰਿਖ ਬਾਰਿ ਬਾਰਿ, ਤਹਾਂ ਹੀ ਪੜਿਉ ਹੈ ਬ੍ਰਹਮ ਕਉਚ ਹੂੰ ਕੋ ਜਾਪ ਹੈ।।
ਐਸੇ ਜਸੁ ਪੂਰ ਰਹਿਉ ਚੰਡਕਾ ਕੋ ਤੀਨ ਲੋਕ, ਜੈਸੇ ਧਾਰ ਸਾਗਰ ਮੇ ਗੰਗਾ ਜੀ ਕੋ ਆਪ ਹੈਂ।।
(ਚੰਡੀ ਚਰਿਤ੍ਰ ਉ.ਬਿ. ਅੰਕ 227)

## ਸਵੈਯਾ

ਦੇਹਿ ਅਸੀਸ ਸਭੈ ਸੁਰ ਨਾਰਿ, ਸੁ ਧਾਰਿ ਕੈ ਆਰਤੀ ਦੀਪ ਲਗਾਇਉ।।
ਫੂਲ, ਸੁਗੰਧ ਸੁ ਅਛਤ ਦੱਛਨ ਜੱਛਨ, ਜੀਤ ਕੋ ਗੀਤ ਸੁ ਗਾਇਉ।।
ਧੂਪ ਜਗਾਇ ਕੈ, ਸੰਖ ਬਜਾਇ ਕੈ, ਸੀਸ ਨਿਵਾਇ ਕੈ ਬੈਨ ਸੁਨਾਇਉ।।
ਹੇ ਜਗ ਮਾਇ ਸਦਾ ਸੁਖਦਾਇ, ਤੈ ਸੁੰਭ ਕੋ ਘਾਇ ਬਡੋ ਜਸ ਪਾਇਉ।।
(ਚੰਡੀ ਚਰਿਤ੍ਰ ਉ.ਬਿ. ਅੰਕ 228)

ਸਕ੍ਰਹਿ ਸਾਜਿ ਸਮਾਜਿ ਦੈ ਚੰਡ, ਸੁਮੋਦ ਮਹਾਂ ਮਨ ਮਾਹਿ ਭਈ ਹੈ।।
ਸੂਰ, ਸਸੀ, ਨਭ ਥਾਪ ਕੈ ਤੇਜੁ ਦੈ, ਆਪ ਤਹਾਂ ਤੇ ਸੁ ਲੋਪ ਭਈ ਹੈ।।
ਬੀਚ ਅਕਾਸ਼ ਪ੍ਰਕਾਸ਼ ਬਢਿਓ, ਤਹ ਕੀ ਉਪਮਾ ਮਨ ਤੇ ਨ ਗਈ ਹੈ।।
ਧੂਰ ਕੈ ਪੂਰ ਮਲੀਨ ਹੁਤੋ ਰਵਿ, ਮਾਨਹੁ ਚੰਡਕਾ ਉਪ ਦਈ ਹੈ।।
(ਚੰਡੀ ਚਰਿਤ੍ਰ ਉ.ਬਿ. ਅੰਕ 229)

## ਕਬਿਤ

ਪ੍ਰਥਮ ਮੱਧਕੋਟ ਮਦ ਮਥਨ ਮਹਿਖਾਸੁਰੈ,
ਮਾਨ ਮਰਦਨ ਕਰਨ ਤਰਕ ਬਰ ਬੰਡੱਕਾ।।
ਧੂਮ੍ਰ ਦ੍ਰਿਗ ਧਰਨ ਧਰ ਧੂਰ ਧਾਨੀ ਕਰਨ,
ਚੰਡ ਅਰੁ ਮੁੰਡ ਕੇ ਮੁੰਡ ਖੰਡ ਖੰਡੱਕਾ।।
ਰਕਤ ਬੀਰਜ ਹਰਨ, ਰਕਤ ਭੱਛਨ ਕਰਨ,
ਦਰਨ ਅਰੁ ਸੁੰਭ ਰਨ ਰਾਰ ਰਿਸ ਮੰਡੱਕਾ।।
ਸੁੰਭ ਬਲ ਧਾਰ ਸੰਘਾਰ ਕਰਵਾਰ ਕਰਿ,
ਸਕਲ ਖਲੁ ਅਸੁਰ ਦਲੁ ਜੈਤ, ਜੈ ਚੰਡਕਾ।।
(ਚੰਡੀ ਚਰਿਤ੍ਰ ਉ.ਬਿ. ਅੰਕ 230)

## ਸਵੈਯਾ

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।।
ਅਰੁ ਸਿਖ ਹੌ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋ।।
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋ।।
(ਚੰਡੀ ਚਰਿਤ੍ਰ ਉ.ਬਿ. ਅੰਕ 232)

## ਦੋਹਰਾ

ਗ੍ਰੰਥ ਸਤਿ ਸਇਆ ਕੋ ਕਰਿਉ ਜਾ ਸਮ ਅਵਰੁ ਨ ਕੋਇ।।
ਜਿਹ ਨਮਿਤ ਕਵਿ ਨੇ ਕਹਿਉ, ਸੁ ਦੇਹ ਚੰਡਕਾ ਸੋਇ।।
(ਚੰਡੀ ਚਰਿਤ੍ਰ ਉ.ਬਿ. ਅੰਕ 233)

ਮੁੱਕਦੀ ਗੱਲ ਇਹ, ਕਿ 'ਦੇਹ' 'ਸਿਵਾ' ਵਾਲੇ ਸਵਯੈ ਵਿੱਚ ਸ਼ਿਵਾ ਦਾ ਅਰਥ ਦੁਰਗਾ ਭਵਾਨੀ ਹੈ ਤੇ ਇਹ ਵਰ ਮੰਗਣ ਵਾਲਾ ਸਾਕਤ ਮਤੀਆ (ਸ਼ਿਵਾ ਉਪਾਸ਼ਕ) 'ਸਯਾਮ' ਕਵੀ ਹੈ ਜਿਸ ਨੇ ਕਿ ਕ੍ਰਿਸ਼ਨ ਅਵਤਾਰ ਦੇ 2489ਵੇਂ ਅੰਕ ਵਿੱਚ ਵੀ ਖੁਲੇ-ਡੁੱਲੇ ਸ਼ਬਦਾਂ ਵਿੱਚ ਇਸੇ ਭਾਵ ਨੂੰ ਪ੍ਰਗਟ ਕੀਤਾ ਹੈ, ਯਥਾ -

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਾਹਿ, ਕੈ ਤਪੁ ਆਵਤ ਹੈ ਜੁ ਕਰੋਂ।।
ਅਰ ਅਉਰ ਜੰਜਾਰ ਜਿਤੋ ਗ੍ਰਹ ਕੋ, ਤੋਹਿ ਤਿਆਗ ਕਹਾਂ ਚਿਤ ਤਾ ਮੈ ਧਰੋਂ।।
ਅਬ ਰੀਝ ਕੈ ਦੇਹੁ ਵਹੈ ਹਮ ਕਉ, ਜੋਊ ਹਉ ਬਿਨਤੀ ਕਰ ਜੋਰ ਕਰੋਂ।।
ਜਬ ਆਉ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ।।

## ਇਕ ਫੋਕੀ ਵਿਚਾਰ

ਇਕ ਰਾਗੀ ਸੱਜਣ ਨਾਲ ਦੇਹ ਸ਼ਿਵਾ ਵਾਲੇ ਸਵਈਏ ਸਬੰਧੀ ਬਚਨ-ਬਿਲਾਸ ਹੋਣ ਉਪ੍ਰੰਤ ਉਸਨੇ ਇਹ ਤਾਂ ਮੰਨ ਲਿਆ ਕਿ ਸ਼ਿਵਾ ਸ਼ਬਦ ਅਕਾਲ ਬੋਧਕ ਨਹੀਂ ਤੇ ਨਾ ਹੀ ਇਹ ਸਵਈਆ ਦਸ਼ਮੇਸ਼ ਕ੍ਰਿਤ ਹੈ ਪਰ ਨਾਲ ਹੀ ਉਸ ਨੇ ਇਹ ਵੀਚਾਰ ਪ੍ਰਗਟ ਕੀਤੀ ਕਿ ਇਹ ਸਵਈਆ ਹੁਣ ਆਮ ਪ੍ਰਚਲਤ ਹੋ ਜਾਣ ਤੇ ਲੋਕੀ ਇਸ ਨੂੰ ਦਸ਼ਮੇਸ਼ ਰਚਨਾ ਸਮਝਦੇ ਹੋਏ ਅਥਾਹ ਸ਼ਰਧਾ ਅਤੇ ਅਟੱਲ ਵਿਸ਼ਵਾਸ ਨਾਲ ਪੜ੍ਹਦੇ ਹਨ, ਇਸ ਲਈ ਇਸ ਦੇ ਉਲਟ ਹੁਣ ਕੁਝ ਲਿੱਖਣ-ਬੋਲਣ ਨਾਲ ਲੋਕਾਂ ਦੀ ਸ਼ਰਧਾ-ਵਿਸ਼ਵਾਸ ਟੁੱਟ ਜਾਵੇਗਾ।

ਉਪ੍ਰੋਕਤ ਫੋਕੀ ਜਿਹੀ ਵੀਚਾਰ ਦਾ ਉੱਤਰ ਵਿਸਥਾਰ ਭੈ ਕਾਰਣ ਸੰਖੇਪਕੀ ਰੂਪ ਵਿੱਚ ਇਹ ਦੇਣਾ ਪਿਆ ਕਿ ਅਥਾਹ ਸ਼ਰਧਾ ਦੇ ਨਾਲ ਅਥਾਹ ਸੂਝ ਦਾ ਹੋਣਾ ਉਸ ਤੋਂ ਵੀ ਜ਼ਰੂਰੀ ਹੈ, ਨਹੀਂ ਤਾਂ ਸੂਝਹੀਨ ਸ਼ਰਧਾ ਨੂੰ ਅੰਧ-ਵਿਸ਼ਵਾਸ ਕਿਹਾ ਜਾਵੇਗਾ।

ਭਲਾ ! ਕੋਈ ਵੀਰ ਸ਼ਰਧਾ ਤੇ ਅਟੱਲ ਵਿਸ਼ਵਾਸ ਨਾਲ ਮੁਲੰਮੇ ਨੂੰ ਸੋਨਾ ਸਮਝ ਕੇ ਖ਼ਰੀਦ ਲਵੇ ਤਾਂ ਕੀ ਉਹ ਸ਼ਰਧਾ ਮੁਲੰਮੇ ਨੂੰ ਸੋਨਾ ਬਣਾ ਦੇਵੇਗੀ ? ਹਰਗਿਜ਼ ਨਹੀਂ। ਤਾਂ ਤੇ ਉਸ ਅੰਧ ਵਿਸ਼ਵਾਸੀ ਨੂੰ ਮੁਲੰਮੇ ਦਾ ਯਥਾਰਥ ਬੋਧ ਕਾਰਉਣਾ ਇਕ ਵੱਡਾ ਉਪਕਾਰ ਹੋਵੇ ਗਾ, ਨਹੀਂ ਤਾਂ ਉਹ ਵੀਰ ਲੁੱਟਿਆ ਜਾਵੇਗਾ।

## ਇਕ ਹੋਰ ਹਾਸੋ-ਹੀਣੀ ਦਲੀਲ

ਇਕ ਵੇਰੀ ਗੁਰਦੁਆਰਾ ਕਾਲੀ ਮਸਜਦ, ਬਾਜ਼ਾਰ ਸੀਤਾਰਾਮ, ਦਿੱਲੀ ਵਿੱਚ ਇਕ ਰਾਗੀ ਸੱਜਣ 'ਦੇਹ ਸ਼ਿਵਾ' ਸਵਈਆ ਪੜ੍ਹਨ ਸਮੇਂ ਸੰਗਤ ਨੂੰ ਇਹ ਪ੍ਰੇਰਨਾ ਦਿੰਦਾ ਸੀ ਕਿ ਸਤਿ-ਸੰਗੀਓ, ਗੁਰੂ ਕਲਗੀਧਰ ਜੀ ਕਿੱਡੇ ਪਿਆਰ ਤੇ ਉਤਸ਼ਾਹ ਨਾਲ 'ਸ਼ਿਵਾ' (ਵਾਹਿਗੁਰੂ) ਤੋਂ ਵਰ ਮੰਗ ਰਹੇ ਹਨ, ਆਓ ਅਸੀਂ ਵੀ ਸਾਰੇ ਸਤਿਸੰਗੀ ਮਾਈ-ਭਾਈ ਰੱਲ-ਮਿਲ ਕੇ 'ਸ਼ਿਵਾ' (ਅਕਾਲ ਪੁਰਖ) ਤੋਂ ਮੰਗ ਕਰੀਏ ਕਿ ਦੇਹ ਸ਼ਿਵਾ ਬਰ ਮੋਹਿ ਇਹੈ .....।

ਕੀਰਤਨ ਉਪ੍ਰੰਤ ਕਥਾ ਕਰਨ ਸਮੇਂ ਇਸ ਲਿਖਾਰੀ (ਮੈਂ) ਉਪ੍ਰੋਕਤ ਸਵਈਏ ਸਬੰਧੀ ਦ੍ਰਿਸ਼ਟਾਂਤਾਂ-ਪ੍ਰਮਾਣਾਂ ਦੁਆਰਾ ਬੇਨਤੀ ਕੀਤੀ ਕਿ ਇਹ ਸਵਈਆ ਗੁਰੂ ਦਸਮ ਪਾਤਸ਼ਾਹ ਦੀ ਬਾਣੀ ਨਹੀਂ ਤੇ ਨਾ ਹੀ ਦਸ਼ਮੇਸ਼ ਪਿਤਾ ਨੇ ਸਿਵਾ ਦੇਵੀ ਤੋਂ ਕੋਈ ਵਰ ਮੰਗਿਆ ਅਤੇ ਸਿਵਾ ਦਾ ਅਰਥ ਵੀ ਵਾਹਿਗੁਰੂ ਨਹੀਂ ਭਾਵ ਇਹ ਵਰ ਸਿਵਾ (ਦੁਰਗਾ) ਦੇ ਅਰਾਧਕ ਕਵੀ ਨੇ ਮੰਗਿਆ ਹੈ ਇਤਿਆਦਿਕ।

ਕਥਾ ਸਮਾਪਤੀ ਤੋਂ ਪਿਛੋਂ ਗੁਰਦੁਆਰੇ ਦੇ ਇਕ ਪ੍ਰਬੰਧਕ ਨੇ ਮੈਂਨੂੰ ਕਿਹਾ ਕਿ ਜੋ ਕੁਝ ਤੁਸਾਂ ਦਰਸਾਇਆ ਹੈ, ਉਹ ਬਿਲਕੁਲ ਠੀਕ ਹੈ ਜਿਸ ਨੂੰ ਮੰਨ ਕੇ ਅਸੀਂ ਅਨੁਭਵ ਕਰ ਲਿਆ ਹੈ ਕਿ 'ਸਿਵਾ' ਸ਼ਬਦ ਅਕਾਲ ਬੋਧਕ ਨਹੀਂ ਬਲਕਿ 'ਸਿਵਾ' ਇਕ ਦੇਵੀ ਦਾ ਨਾਮ ਹੈ, ਪਰ ਅਸੀਂ ਜੇਕਰ ਸਿਵਾ (ਦੇਵੀ) ਨੂੰ ਹੀ ਅਕਾਲ ਪੁਰਖ ਸਮਝ ਕੇ ਪੜ੍ਹਦੇ ਰਹੀਏ ਤਾਂ ਕੀ ਹਰਜ਼ ਹੈ।

ਉਪ੍ਰੋਕਤ ਹਾਸੋ-ਹੀਣੀ ਅਤੇ ਨਿਪੁੰਸਕ ਜਿਹੀ ਦਲੀਲ ਦਾ ਉੱਤਰ ਹਰ ਸੂਰਤ ਸੰਕੋਚਵੇਂ ਅਖਰਾਂ ਵਿੱਚ ਇਹ ਦੇਣਾ ਪਿਆ ਕਿ ਜੇਕਰ ਕੋਈ ਵੀਰ ਘੁਲਿਆ ਹੋਇਆ ਚੂਨਾ ਜਾਂ ਝਗਿਆ ਹੋਇਆ ਸਾਬੁਣ ਦੁੱਧ ਸਮਝ ਕੇ ਪੀਣਾ ਚਾਹੇ ਤੇ ਉਸ ਨੂੰ ਅਸਲੀਅਤ ਦੱਸ ਕੇ ਸੁਚੇਤ ਕੀਤਾ ਜਾਵੇ ਕਿ ਸੱਜਣਾਂ, ਇਹ ਦੁੱਧ ਨਹੀਂ, ਝਗਿਆ ਹੋਇਆ ਸਾਬਣ ਹੈ ਪਰ ਮੈਂ ਇਸ ਨੂੰ ਦੁੱਧ ਸਮਝ ਕੇ ਪੀ ਲਵਾਂ ਤਾਂ ਕੀ ਹਰਜ਼ ਹੈ। ਵਾਰੇ ਜਾਈਏ ਇਹੋ ਜਿਹੀਆਂ ਦਲੀਲਾਂ ਤੋਂ।

ਇਥੇ ਹੀ ਬੱਸ ਨਹੀਂ, ਕਈ ਵੀਰ ਸੂਝ-ਹੀਣ ਸ਼ਰਧਾ (ਅੰਧ-ਵਿਸ਼ਵਾਸ) ਦੇ ਪ੍ਰਭਾਵ ਹੇਠ ਉਤੇ ਲਿਖੀਆਂ ਫੋਕੀਆਂ ਅਤੇ ਹਾਸੋ-ਹੀਣੀਆਂ ਦਲੀਲਾਂ ਰਾਹੀਂ ਉਪ੍ਰੋਕਤ ਪ੍ਰਬਲ ਅਤੇ ਅਕੱਟਵੇਂ ਪ੍ਰਮਾਣਾਂ ਨੂੰ ਕੱਟਣ ਦਾ ਬਿਰਥਾ ਹਠ ਕਰਨੋਂ ਵੀ ਨਹੀਂ ਸੰਗਦੇ।

## ਅੰਤਕਾ

ਜੋ ਵੀਰ ਸ਼ਿਵਾ (ਸ਼ਿਵ ਪਤਨੀ) ਅਰਥਾਤ ਦੁਰਗਾ ਭਾਵਨੀ ਦੇ ਉਪਾਸ਼ਕ ਅਤੇ



ਗੁਰਬਾਣੀ ਤੋਂ ਅਗਿਆਤ ਹਨ ਭਾਵ ਜਿਨ੍ਹਾਂ ਨੂੰ ਗੁਰਬਾਣੀ ਵਰਗੀ ਅਲੌਕਿਕ ਦਾਤ ਪ੍ਰਾਪਤ ਨਹੀਂ ਹੋਈ, ਉਹ ਸੱਜਣ ਤਾਂ ਬੇਸ਼ਕ ਇਸ 'ਦੇਹ ਸ਼ਿਵਾ' ਵਾਲੇ ਗੀਤ ਰਾਹੀਂ ਸਿਵਾ (ਦੁਰਗਾ) ਤੋਂ ਵਰ ਮੰਗਣ ਅਤੇ ਜਗਰਾਤੇ ਕਰਨ ਜਾਂ ਸਿਵਾ (ਦੇਵੀ) ਦੀਆਂ ਭੇਟਾ ਵੀ ਪੜ੍ਹਨ, ਕੋਈ ਹਰਜ਼ ਨਹੀਂ। ਪਰ ਸੋਕ ! ਉਹਨਾਂ ਰਾਗੀ ਸੱਜਣਾਂ ਅਤੇ ਪ੍ਰਚਾਰਕ ਗੁਰਮੁਖਾਂ ਉਤੇ ਹੈ ਜੋ ਇਕ ਪਾਸੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਟ ਗੁਰਾਂ ਦੀ ਦੇਹ ਮੰਨਦੇ ਹੋਏ ਉਸ ਬਾਣੀ ਰੂਪ ਗੁਰੂ ਦਾ ਹੁਕਮ ਸੁਣਦੇ ਹਨ ਕਿ -

ਦੇਵੀ ਦੇਵਾ ਮੂਲੁ ਹੇ ਮਾਇਆ।। (ਮਾਝ ਮਹਲਾ ੩, 129)

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।।<br>
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।।<br>
(ਸੋਰਠ ਮ: ੧, ਅਸਟਪਦੀਆ 639)

ਅਥਵਾ - ਮਹਾ ਮਾਈ ਕੀ ਪੂਜਾ ਕਰੈ।। ਨਰ ਸੈ ਨਾਰਿ ਹੋਇ ਅਉਤਰੈ।।<br>
ਤੂ ਕਹੀਅਤ ਹੀ ਆਦਿ ਭਵਾਨੀ।। ਮੁਕਤਿ ਕੀ ਬਰੀਆ ਕਹਾ ਛਪਾਨੀ।।<br>
(ਗੋਂਡ ਨਾਮ ਦੇਉ, 874)

ਪਰ ਦੂਜੇ ਪਾਸੇ ਉਸੇ ਹੀ ਪ੍ਰਤੱਖ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ 'ਦੇਹ ਸ਼ਿਵਾ ਬਰ ਮੋਹਿ' ਵਾਲਾ ਗੀਤ (ਕਵੀ ਦੀ ਰਚਨਾ) ਰਾਹੀਂ ਝੂਮ-ਝੂਮ ਕੇ 'ਦੁਰਗਾ ਭਵਾਨੀ' ਤੋਂ ਵਰ ਮੰਗਦੇ ਹੋਏ ਆਪਣੀ ਸੂਝ ਅਤੇ ਸਿਦਕ ਦਾ ਪ੍ਰਗਟਾਵਾ ਕਰਦੇ ਹਨ।

ਸਭ ਤੋਂ ਵਧੇਰੇ ਅਨਰਥ ਇਹ ਕਿ ਜਿਹੜਾ ਗੁਰੂ ਕਲਗੀਧਰ ਸ੍ਰੀ ਮੁਖਬਾਕ ਚੌਪਈ ਵਿੱਚ ਇਹ ਸੰਕੇਤ ਦਿੰਦਾ ਹੈ ਕਿ -

ਅਨਹਦ ਰੂਪ ਅਨਾਹਦ ਬਾਨੀ।।<br>
ਚਰਨ ਸਰਨ ਜਿਹ ਬਸਤ ਭਵਾਨੀ।।

ਉਸ ਪਾਤਸ਼ਾਹ ਵਲੋਂ 'ਦੇਹ ਸ਼ਿਵਾ' ਰਚਨਾ ਦੱਸ ਕੇ ਗੁਰੂ ਪਾਤਸ਼ਾਹ ਦੀ ਨਿਰਾਦਰੀ ਕੀਤੀ ਜਾਂਦੀ ਹੈ ਬਲਕਿ ਸਤਿਗੁਰੂ ਜੀ ਉਤੇ ਨਿਰਮੂਲ ਦੂਸ਼ਣ ਇਹ ਲਾਇਆ ਜਾਂਦਾ ਹੈ ਕਿ ਗੁਰੂ ਪਾਤਸ਼ਾਹ ਕਹਿੰਦੇ ਕੁਝ ਹੋਰ ਤੇ ਕਰਦੇ ਕੁਝ ਹੋਰ ਸਨ।

ਅਟੱਲ ਵਿਸ਼ਵਾਸ ਹੈ ਕਿ ਉਪ੍ਰੋਕਤ ਪ੍ਰਬਲ ਅਤੇ ਅਕੱਟ ਪ੍ਰਮਾਣਾਂ ਨੂੰ ਵੀਚਾਰ ਕੇ ਗੁਰਮਤ ਅਵਲੰਬੀ ਸਿਦਕਵਾਨ ਰਾਗੀ ਅਤੇ ਪ੍ਰਚਾਰਕ ਵੀਰ ਦ੍ਰਿੜ ਨਿਸ਼ਚਾ ਕਰ ਲੈਣਗੇ ਕਿ 'ਦੇਹ ਸ਼ਿਵਾ' ਵਾਲੇ ਸਵੈਯੇ ਵਿੱਚ ਲਿਖੇ ਸਿਵਾ ਦਾ ਅਰਥ ਅਕਾਲ ਪੁਰਖ ਬੋਧਕ ਨਹੀਂ ਬਲਕਿ ਸ਼ਿਵ-ਪਤਨੀ ਦੇਵੀ ਹੈ ਜਿਸ ਦੇ ਮਹਾਂਕਾਲੀ, ਸੀਤਲਾ, ਸਿਵਾ ਆਦਿਕ ਹੋਰ ਵੀ ਅਨੇਕਾਂ ਨਾਮ ਹਨ ਅਤੇ ਇਸ ਤੋਂ ਵਰ ਮੰਗਣ ਵਾਲਾ ਸਾਕਤ ਮਤੀਆ ਅਰਥਾਤ ਮਹਾਂਕਾਲ ਅਤੇ ਕਾਲੀ ਦਾ ਉਪਾਸ਼ਕ ਸਿਆਮ ਕਵੀ ਹੈ।

## ਅੰਤਮ ਬੇਨਤੀ

ਜਿਨ੍ਹਾਂ ਰਾਗੀ ਸੱਜਣਾਂ, ਗ੍ਰੰਥੀਆਂ ਅਤੇ ਪ੍ਰਚਾਰਕਾਂ ਨੂੰ ਹਰ ਸੂਰਤ 'ਦੇਹ ਸ਼ਿਵਾ' ਵਾਲਾ ਗੀਤ ਪੜ੍ਹਨ ਦੀ ਲਾਲਸਾ ਅਥਵਾ ਚਸਕਾ ਪਿਆ ਹੋਇਆ ਹੋਵੇ, ਉਹ ਵੀਰ ਬੇਸ਼ਕ ਸਿਵਾ ਦੇ ਮੰਦਰ (ਦੇਵੀ-ਦੁਆਰਿਆਂ) ਵਿੱਚ ਜਾ ਕੇ ਪੜ੍ਹ ਲੈਣ ਪਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੜ੍ਹਨਾ ਤੱਤਕਾਲ ਛੱਡ ਦੇਣਾ।

# ਗਿਆਨ ਪ੍ਰਬੋਧ

ਉਪ੍ਰੋਕਤ ਸਿਰਲੇਖ ਨੂੰ ਸਾਧਾਰਨ ਦ੍ਰਿਸ਼ਟੀ ਨਾਲ ਵੇਖਿਆਂ ਇਹ ਭਾਸਦਾ ਹੈ ਕਿ ਇਸ ਰਚਨਾ ਵਿੱਚ ਈਸ਼ਵਰੀ ਗਿਆਨ ਪ੍ਰਬੋਧਿਆ ਹੈ ਅਤੇ "ਪਾਤਸ਼ਾਹੀ ੧੦" ਹੋਣ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਬਾਣੀ ਦਸ਼ਮੇਸ਼ ਕ੍ਰਿਤ ਹੈ ਪਰ ਦੀਰਘ ਵਿਚਾਰ ਕੀਤਿਆਂ ਇਸ ਰਚਨਾ ਵਿਚਲੀ ਸਮਗ੍ਰੀ "ਈਸ਼ਵਰ ਗਿਆਨ" ਸਿੱਧ ਨਹੀਂ ਹੁੰਦੀ ਤੇ ਨਾ ਹੀ ਇਹ ਰਚਨਾ ਦਸ਼ਮੇਸ਼ ਕ੍ਰਿਤ ਹੈ। ਕਾਰਣ ਇਹ ਕਿ ਉਪ੍ਰੋਕਤ ਸਿਰਲੇਖ ਨਾਲ "ਸ੍ਰੀ ਭਗੌਤੀ ਸਹਾਇ" ਵੀ ਲਿਖਿਆ ਹੈ ਜਿਸ ਤੋਂ ਸਪਸ਼ਟ ਹੋਇਆ ਹੁੰਦਾ ਹੈ ਕਿ ਇਹ ਰਚਨਾ ਉਸ ਕਵੀ ਦੀ ਹੈ ਜੋ ਮਹਾਂਕਾਲ ਅਤੇ ਭਗੌਤੀ ਦੇਵੀ ਦਾ ਉਪਾਸ਼ਕ ਹੈ, ਜਿਸਨੇ ਇਸ ਰਚਨਾ ਦੀ ਸਫਲਤਾ ਹਿਤ ਅਰੰਭ ਵਿੱਚ "ਸ੍ਰੀ ਭਗੌਤੀ ਜੀ ਸਹਾਇ" ਲਿਖ ਕੇ ਆਪਣੇ ਇਸ਼ਟ ਭਗੌਤੀ ਤੋਂ ਸਹਾਇਤਾ ਮੰਗੀ ਹੈ।

ਪਿਛੇ ਰਹੀ ਪਾਤਸ਼ਾਹੀ ੧੦ ਬਾਬਤ ਵੀਚਾਰ, ਉਸ ਸਬੰਧੀ ਇਸੇ ਪੁਸਤਕ ਦੇ ਮੁੱਖ ਪ੍ਰਯੋਜਨ (ਭੂਮਿਕਾ) ਵਿੱਚ ਦੱਸਿਆ ਗਿਆ ਹੈ ਕਿ ਦਸਮ ਗ੍ਰੰਥ ਦੀ ਸੰਪਾਦਨਾ ਗੁਰੂ ਕਲਗੀਧਰ ਜੀ ਨੇ ਆਪ ਨਹੀਂ ਕੀਤੀ ਤੇ ਨਾ ਹੀ ਕਰਨੀ ਜਾਂ ਕਰਾਉਣਾ ਚਾਹੁੰਦੇ ਸਨ।

ਇਹ ਵੀ ਦੱਸ ਆਏ ਹਾਂ ਕਿ ਦਸਮ ਗ੍ਰੰਥ ਦਸਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਵੀ ਬਹੁਤ ਸਮਾਂ ਪਿਛੇ ਵਜੂਦ ਵਿੱਚ ਆਇਆ ਹੈ ਜਿਸ ਵਿੱਚ ਅਡੋ-ਅੱਡ ਲਿਖਾਰੀਆਂ ਨੇ ਵਖੋ-ਵੱਖ ਬੀੜਾਂ ਅੰਦਰ ਆਪੋ-ਆਪਣੀ ਰੁਚੀ ਅਤੇ ਸੂਝ ਅਨੁਸਾਰ ਜਿਥੇ ਅਨੇਕ ਪਾਠਾਂ ਵਿੱਚ ਅੰਤਰੇ ਪਾ ਦਿੱਤੇ, ਉਥੇ ਸਿਰਲੇਖ ਦੇਣ ਵੇਲੇ ਵੀ ਜੋਗ-ਅਜੋਗ ਥਾਵਾਂ ਦੀ ਵੀਚਾਰ ਨਹੀਂ ਕੀਤੀ ਪਰ 'ਸ੍ਰੀ ਭਗੌਤੀ ਜੀ ਸਹਾਇ' ਜਾ 'ਸ੍ਰੀ ਭਗੌਤੀ ਏ ਨਮਹ' ਮੂਲਕ ਸਿਰਲੇਖਾਂ ਤੋਂ ਅਵੱਸ਼ ਹੀ ਪ੍ਰਤੱਖ ਹੋ ਜਾਂਦਾ ਹੈ ਕਿ ਇਹ ਕ੍ਰਿਤੀਆਂ ਭਗੌਤੀ ਉਪਾਸ਼ਕ ਸਾਕਤ ਕਵੀਆਂ ਦੀਆਂ ਹਨ।

ਪਾਠਕਾਂ ਦੀ ਗਿਆਤ ਲਈ ਸੰਖੇਪਕੀ ਵੇਰਵਾ ਇਹ ਹੈ ਕਿ ਇਸ ਰਚਨਾ ਦੇ ਕੁਲ 336 ਅੰਕ ਹਲ ਅਤੇ ਦੋ ਭਾਗਾ ਵਿੱਚ ਇਨ੍ਹਾਂ ਦੀ ਵੰਡ ਹੈ ਜਿਨ੍ਹਾਂ ਵਿਚੋਂ ਮਹਾਕਾਲ ਅਤੇ ਕਾਲੀ ਦੇਵੀ ਦੇ ਉਪਾਸ਼ਕ ਸਾਕਤ ਕਵੀ ਲੇ 126 ਅੰਕ ਤਕ ਮਹਾਂਕਾਲ ਦੀ ਉਸਤਤਿ ਕੀਤੀ ਹੇ ਜਿਵੇਂ ਕਿ -

ਸਿਰੰ ਕ੍ਰੀਟ ਧਾਰੀਯੰ। ਦਿਨਸ ਕ੍ਰੇਤ ਹਾਰੀਯੰ। (ਅੰਕ 18)
ਬਿਸਾਲ ਲਾਲ ਲੋਚੰਨੰ। ਮਨੋ ਜਮਾਨ ਮੋਚਨੰ।
ਸੁਭੰਤ ਸੀਸ ਸੁ ਪ੍ਰਭਾ। ਚਕ੍ਰਿਤ ਚਾਰ ਚੰਦਕਾ। (ਅੰਕ 19)



ਕੰਜਲਕ ਨੈਨ, ਕੰਬ ਗ੍ਰੀਵ ਕਟਿ ਕੇਹਰ ਕੁਜਿੱਰ ਗਵਨ।
ਕਦਲੀ, ਕਰੰਕ, ਕਰਪੂਰ ਗਤਿ ਬਿਨਿ ਅਕਾਲ ਦੂਜੋ ਕਵੱਨ। (ਅੰਕ 37)
ਸੁਭੰਤ ਦੰਤ ਪਤਕੰ। ਜਲੰਤ ਸਾਮ ਸੁ ਘਟੰ। (ਅੰਕ 84)
ਸ੍ਰੀ ਸੁ ਸੀਸ ਸੁਭਯੰ। ਘਟਾਕ ਬਾਨ ਉਭੀਯੰ।
ਚਲੰਤ ਦੰਤ ਪੰਤਕ। ਭਜੰਤ ਦੇਖ ਸੁ ਦਲੰ। (ਅੰਕ 86)

ਭਾਵ : ਮਹਾਂਕਾਲ ਜੀ ਦਾ ਮੁਕਟ ਵੇਖ ਸੂਰਜ ਦੀਆਂ ਕਿਰਨਾਂ ਲਜਿੱਤ ਹੁੰਦੀਆਂ ਹਨ ਅਤੇ ਵਡੇ-ਵਡੇ ਲਾਲ ਨੇਤ੍ਰ ਹਨ ਕੰਵਲ ਫੁੱਲ ਵਰਗੀਆਂ ਅੱਖਾਂ, ਸੰਖ ਵਰਗੀ ਗ੍ਰੀਵ (ਗਰਦਨ), ਸ਼ੇਰ ਵਰਗਾ ਲੱਕ, ਹਾਥੀ ਵਰਗੀ ਚਾਲ, ਕਪੂਰ ਜਿਹੀ ਸੁਗੰਧੀ, ਹਰਨ ਵਰਗੀਆਂ ਛਾਲਾਂ, ਚਿੱਟੇ-ਚਿੱਟੇ ਵਡੇ-ਵਡੇ ਦੰਦਾਂ ਦੀਆਂ ਪਾਲਾਂ, ਜਦੋਂ ਮਹਾਕਾਲ ਜੀ ਦੰਦ ਕਰੀਚਦੇ ਹਨ ਉਦੋਂ ਭੈ ਖਾ ਕੇ ਫ਼ੌਜਾ ਨੱਸ ਜਾਂਦੀਆਂ ਹਨ ਆਦਿਕ।

ਹੁਣ ਵੇਖਣਾ ਇਹ ਹੈ ਕਿ ਉੱਤੇ ਦੱਸੀਆਂ ਨਿਸ਼ਾਨੀਆਂ ਕਿਸੇ ਸ਼ਰੀਰ ਧਾਰੀ ਵਿਅਕਤੀ ਦੀਆਂ ਹੋ ਸਕਦੀਆਂ ਹਨ ਜਾਂ ਗੁਰੂ ਅਕਾਲ ਪੁਰਖ ਨਿਰੰਕਾਰ ਦੀਆਂ।

ਅਵੱਸ਼ ਮੰਨਣਾ ਪਵੇਗਾ ਕਿ ਇਹ ਨਿਸ਼ਾਨੀਆਂ ਸਾਕਤ ਮਤੀਏ ਕਵੀਆਂ ਦੇ ਇਸ਼ਟ ਮਹਾਂਕਾਲ ਦੀਆਂ ਹਨ ਅਤੇ ਇਸੇ ਮਹਾਂਕਾਲ ਨੂੰ ਸਾਕਤ ਲੋਕ ਨਿਰੰਕਾਰ, ਨਿਰਵਿਕਾਰ, ਅਕਾਲ ਅਸਕੇਤ, ਖੜਗਪਾਨ ਆਦਿਕ ਨਾਵਾਂ ਨਾਲ ਸੰਬੋਧਦੇ ਜਿਵੇਂ ਕਿ 'ਹਮਰੀ ਕਰੋ ਹਾਥ ਦੈ ਰਛਾ' ਵਾਲੀ ਚੌਪਈ ਅਤੇ ਹੋਰ ਵੀ ਕਈ ਥਾਂਈ ਇਸੇ ਪੁਸਤਕ ਵਿੱਚ ਦੱਸਿਆ ਗਿਆ ਹੈ।

ਇਸ ਤੋਂ ਅੱਗੇ 126ਵੇਂ ਬੰਦ ਤੋਂ 130ਵੇਂ ਅੰਕ ਤਕ ਆਤਮਾ ਰਾਮ ਦੀਆਂ ਪ੍ਰਮਾਤਮਾ ਤੋਂ ਭਗਵਤ ਗੀਤਾ ਦੇ ਇਸ਼ਾਰਿਆਂ ਉੱਤੇ ਅਧਾਰਿਤ ਕਵੀ ਵਲੋਂ ਪੁੱਛਾਂ ਹਨ .... ਉਪ੍ਰੰਤ ਯੁਧਿਸ਼ਟਰ ਆਦਿਕ ਪਾਡਵਾਂ ਵਲੋਂ ਰਾਜਸੂਅ ਅਤੇ ਆਸ੍ਵਮੇਧ ਜੱਗ ਲਿਖੇ ਹਨ, ਫਿਰ ਰਾਜਾ ਪ੍ਰੀਛਤ ਵਲੋਂ ਗੱਜਮੇਧ ਅਤੇ ਉਸਦੇ ਪੁੱਤਰ ਰਾਜਾ ਜਨਮੇਜਾ ਵਲੋਂ ਅਹਿ (ਸਰੱਪ) ਮੇਧ ਜੱਗ ਦਾ ਵਰਨਣ ਹੈ।

ਨੋਟ - ਉਪ੍ਰੋਕਤ ਜੱਗਾਂ ਸਬੰਧੀ ਇਸੇ ਪੁਸਤਕ ਵਿੱਚ 'ਚਾਰ ਜੱਗ' ਸਿਰਲੇਖ ਹੇਠ ਸੰਕੋਚਵਾਂ ਵੇਰਵਾ ਹੈ।

ਫਿਰ ਜਨਮੇਜਾ ਦੇ ਪੁੱਤਰਾਂ ਵਲੋਂ ਕੀਤੇ ਪਸੂਮੇਧ ਜੱਗ ਅਤੇ ਆਪੋ ਵਿਚਲੀ ਲੜਾਈ-ਭਿੜਾਈ ਦਰਸਾ ਕੇ 336 ਅੰਕ ਉਤੇ ਕਵੀ ਲੇ ਗਿਆਨ ਪ੍ਰਬੋਧ ਵਾਲੀ ਰਚਨਾ ਦੀ ਸਮਾਪਤੀ ਕੀਤੀ ਹੈ। ਜਿਸ ਤੋਂ ਸਪਸ਼ਟ ਹੋਇਆ ਕਿ ਗਯਾਨ ਪ੍ਰਬੋਧ ਵਾਲੀ ਰਚਨਾ ਈਸ਼ਵਰੀ ਗਯਾਨ ਨਹੀਂ ਤੇ ਨਾ ਹੀ ਗੁਰੂ ਦਸ਼ਮੇਸ਼ ਜੀ ਇਸ ਦੇ ਰਚਿਤਾ ਹਨ।

## ਗਯਾਨ ਪ੍ਰਬੋਧ ਵਿਚਲੇ ਜੱਗਯ

ਗੁਰੂ ਘਰ ਵਿੱਚ ਅਸੂਮੇਧ ਗਜ ਮੇਧ ਆਦਿਕ ਫੋਕਟ ਕਰਮ ਮਿੱਥੇ ਗਏ ਹਨ, ਜਿਨ੍ਹਾਂ ਦਾ ਸਬੂਤ ਪਾਠਕ ਗੁਰਬਾਣੀ ਵਿਚੋਂ ਅਨੇਕਾਂ ਥਾਈਂ ਵੇਖ ਸਕਦੇ ਹਨ, ਯਥਾ -

ਅਸੁਮੇਧ ਜਗਨੇ।। ਤੁਲਾ ਪੁਰਖ ਦਾਨੇ।। ਪ੍ਰਾਗ ਇਸਨਾਨੇ।। ੧।।
ਤਉ ਨ ਪੁਜਹਿ ਹਰਿ ਕੀਰਤਿ ਨਾਮਾ।।
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ।। ੧।। ਰਹਾਉ।।

(ਰਾਗ ਗੋਂਡ ਬਾਣੀ ਨਾਮ ਦੇਉ ਜੀ ਕੀ ਘਰ ੧, 873)

### ਪੁਨਾ

ਬਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪੁ ਕੀਜੈ।।
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ।।

(ਰਾਮਕਲੀ ਨਾਮ ਦੇਉ ਜੀ ਕੀ, 973)

### ਪੁਨਾ

ਸਭਿ ਤੀਰਥ ਵਰਤ ਜਗੁ ਪੁੰਨ ਤੁੋਲਾਹਾ।।
ਹਰਿ ਹਰਿ ਨਾਮ ਨ ਪੁਜਹਿ ਪੁਜਾਹਾ।।

(ਜੈਤਸਰੀ ਮ: ੪, 699)

### ਪੁਨਾ

ਹੋਮ, ਜੱਗ, ਭੋਗ, ਨਈਵੇਦ ਕੈ ਅਨੇਕ ਪੂਜਾ,
ਜਪੁ, ਤਪੁ, ਸੰਜਮ, ਅਨੇਕ ਪੁੰਨ ਦਾਨ ਕੈ।।
ਜਲ, ਥਲ, ਗਿਰ, ਤਰ, ਤੀਰਥ, ਭਵਨ ਭੂਅ,
ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਣ ਕੈ।।
ਸਿਮਰਤ, ਪੁਰਾਨ, ਬੇਦ, ਸ਼ਾਸਤ੍ਰ, ਸੰਗੀਤ ਬਹੁ,
ਸਹਜ ਸਮਾਧ ਸਾਧ ਕੋਟ ਜੋਗ ਧਿਆਨ ਕੈ।।
ਗੁਰਸਿੱਖ ਸਾਧ ਸੰਗ ਨਿਮਖਿਕ ਪ੍ਰੇਮ ਪਰੈ,
ਵਾਰ ਡਰਿਉਂ ਨਿਗ੍ਰ ਹਿ ਹੱਠ ਕੋਟਨ ਕੋਟਾਨ ਕੈ।।

(ਭਾਈ ਗੁਰਦਾਸ ਜੀ)

ਇਤਿਆਦਿਕ ਜੱਗ ਅਤੇ ਕਰਮ-ਕਾਂਡਾਂ ਦਾ ਗੁਰੂ ਘਰ ਵਿੱਚ ਮੁੱਲ ਕੱਚੀ ਕੌਡੀ ਵੀ ਨਹੀਂ, ਪ੍ਰੰਤੂ ਦਸਮ ਗ੍ਰੰਥ ਵਿਚਲੀ ਗਿਆਨ ਪ੍ਰਬੋਧ ਨਾਮ ਦੀ ਰਚਨਾ (ਜੋ ਸਫ਼ਾ 127 ਤੋਂ ਅਰੰਭ ਹੋ ਕੇ 155 'ਤੇ ਮੁੱਕਦੀ ਹੈ, ਜਿਸ ਦੇ 336 ਅੰਕ ਹਨ) ਵਿੱਚ ਰਾਜਸੂਅ ਅਤੇ ਅਸ਼ੂਮੇਧ ਤਥਾ ਗੱਜਮੇਧ ਪੁਨਾ ਅਹਿ (ਸਰਪ) ਮੇਧ ਚਾਰ ਜੱਗ ਲਿਖੇ ਹਨ ਜੋ ਪੁਰਾਣਕ ਗਪੌੜਿਆਂ ਨੂੰ ਵੀ ਪਿੱਛੇ ਸੁੱਟਦੇ ਹਨ, ਜਿਨ੍ਹਾਂ ਦਾ ਵੇਰਵਾ ਕੇਵਲ ਵੰਨਗੀ ਮਾਤ੍ਰ ਹੀ ਹੇਠ ਦਿੱਤਾ ਜਾਂਦਾ ਹੈ -

### ਰਾਜਸੂਅ ਜੱਗ

ਪਾਂਡਵਾਂ ਵਲੋਂ ਜੋ ਪਹਿਲਾਂ ਰਾਜਸੂਅ ਜੱਗ ਕੀਤਾ ਗਿਆ, ਉਸਦਾ ਥੋੜਾ ਜਿਹਾ ਵੇਰਵਾ ਦਸਮ ਗ੍ਰੰਥ ਦੇ ਹਾਮੀਆਂ ਨੂੰ ਉਚੇਚਾ ਦੱਸਿਆ ਜਾਂਦਾ ਹੈ। ਉਹ ਮੇਰੇ ਵੀਰ ਧਿਆਨ ਨਾਲ ਪੜ੍ਹਨ ਯਥਾ -

ਕਰੋੜਾਂ ਰਿੱਤਜ (ਰਿਗ ਵੇਦ ਅਨੁਸਾਰ ਜੱਗ ਕਰਾਉਣ ਵਾਲੇ ਬ੍ਰਾਹਮਣ) ਅਤੇ ਕਰੋੜਾਂ ਹੀ ਕਈ-ਕਈ ਜਾਤਾਂ ਦੇ ਹੋਰ ਬ੍ਰਾਹਮਣ ਸੱਦੇ ਗਏ .... ਇਕ-ਇਕ ਬ੍ਰਾਹਮਣ ਨੂੰ ਸੌ-ਸੌ ਹਾਥੀ ਅਤੇ ਸੌ-ਸੌ ਰੱਥ ਤੇ ਦੋ-ਦੋ ਹਜ਼ਾਰ ਘੋੜੇ ਤਥਾ ਸੋਨੇ ਦੇ ਸਿੰਗ੍ਹਾਂ ਨਾਲ ਜੜੀਆਂ ਹੋਈਆਂ ਚਾਰ-ਚਾਰ ਹਜ਼ਾਰ ਮਹਿਖੀਆਂ (ਮੱਝਾਂ) ਤੇ ਨਾਲ ਹੀ ਹਰੇਕ ਬ੍ਰਾਹਮਣ ਨੂੰ ਇਕ-ਇਕ



ਭਾਰ (ਢਾਈ-ਢਾਈ ਮਣ ਪੱਕਾ) ਸੋਨਾ .... ਰੁਕਮ (ਚਾਂਦੀ).... ਤਾਂਬਾ..... ਅੰਨ.... ਰੇਸ਼ਮੀ ਬਸਤ੍ਰ ਆਦਿਕ ਇਤਨੇ ਦਿੱਤੇ ਜੋ ਮੰਗਤੇ ਵੀ ਰਾਜੇ ਹੋ ਗਏ।

ਚਾਰ ਕੋਹਾਂ ਵਿੱਚ ਹਵਨ-ਕੁੰਡ ਬਣਾਇਆ, ਇਕ ਹਜ਼ਾਰ ਪਰਨਾਲਾ ਆਹੂਤੀਆਂ ਵਾਸਤੇ ਲਵਾਇਆ, ਇਕ-ਇਕ ਪਰਨਾਲੇ ਵਿਚੋਂ ਹਾਥੀ ਦੇ ਸੁੰਡ ਜਿਤਨੀ ਵੱਡੀ ਘਿਉ ਦੀ ਧਾਰ ਹੀਰੇ, ਮੋਤੀ, ਕਸਤੂਰੀ ਆਦਿਕ ਸੁਗੰਧਤ ਸਮੱਗ੍ਰੀ.... ਸਮੂਹ ਤੀਰਥਾਂ ਦੀ ਮਿੱਟੀ.... ਅਤੇ ਸਾਰੇ ਮੁਲਕਾਂ ਦੀਆਂ ਲਕੜੀਆਂ ਤਥਾ ਸਾਰੇ ਮੁਲਕਾਂ ਦੀ ਅੱਗ, ਹਰ ਦੇਸ਼ ਦਾ ਪਾਣੀ ਆਦਿਕ ਵਸਤੂਆਂ ਇਕਤ੍ਰ ਕੀਤੀਆਂ ਗਈਆਂ, ਯਥਾ -

ਕੋਟਿ ਕੋਟਿ ਬੁਲਾਇ ਰਿਤੱਜ ਕੋਟਿ ਬ੍ਰਹਮ ਬੁਲਾਇ।।
ਕੋਟਿ ਕੋਟਿ ਬਨਾਇ ਬਿੰਜਨ ਭੋਗੀਅਹਿ ਬਹੁ ਭਾਇ।।
ਜੱਤ੍ਰ ਤੱਤ੍ਰ ਸਮਗ੍ਰਕਾ ਕਹੂੰ ਲਾਗ ਹੈ ਨ੍ਰਿਪਰਾਇ।।
ਰਾਜਸੂ ਇਕ ਕਹਿ ਲਗੇ ਸਭ ਧਰਮ ਕੋ ਚਿਤ ਚਾਇ।। ੧੪੨।।
ਏਕ ਏਕ ਸੁਵਰਨ ਕੋ ਦਿਜ ਏਕ ਦੀਜੈ ਭਾਰ।।
ਏਕ ਸਉ ਗਜ ਏਕ ਸਉ ਰਥਿ ਦੁਇ ਸਹੰਸ੍ਰ ਤੁਖਾਰ।।
ਸਹੰਸ੍ਰ ਚਤੁਰ ਸੁਵਰਨ ਸਿੰਗੀ ਮਹਿਖਦਾਨ ਅਪਾਰ।।
ਏਕ ਏਕਹਿ ਦੀਜੀਐ ਸੁਨ ਰਾਜ ਰਾਜ ਅਉਤਾਰ।। ੧੪੩।।
ਸੁਵਰਨ ਦਾਨ ਸੁ ਰੁਕਮ ਦਾਨ ਸੁ ਤਾਂਬ੍ਰ ਦਾਨ ਅਨੰਤ।।
ਅੰਨ ਦਾਲ ਅਨੰਤ ਦੀਜਤ ਦੇਖ ਦੀਨ ਦੁਰੰਤ।।
ਬਸਤ੍ਰ ਦਾਨ, ਪਟੰਬਰ ਦਾਨ, ਸੁ ਸ਼ਸਤ੍ਰ ਦਾਨ ਦਿਹੰਤ।।
ਭੂਪ ਭਿੱਛਕ ਹੋਇ ਗਏ ਸਭ ਦੇਸ ਦੇਸ ਦੁਰੰਤ।। ੧੪੪।।
ਚਤ੍ਰ ਕੋਸ ਬਨਾਇ ਕੁੰਡਕ ਸਹਸ੍ਰ ਲਾਇ ਪਰਨਾਰ।।
ਸਹਸ੍ਰ ਹੋਮ ਕਰੈ ਲਗੈ ਦਿਜ ਬੇਦ ਬਿਆਸ ਅਉਤਾਰ।।
ਹਸਤ ਸੁੰਡ ਪ੍ਰਮਾਨ ਘ੍ਰਿਤ ਕੀ ਪਰਤ ਧਾਰ ਅਪਾਰ।। ੧੪੫।।
ਹੋਤ ਭਸਮ ਅਨੇਕ ਬਿੰਜਨ ਲਪਟ, ਝਪਟ ਕਰਾਲ।।
ਮ੍ਰਿਤਕਾ ਸਭ ਤੀਰਥ ਕੀ ਸਭ ਤੀਰਥ ਕੋ ਲੈ ਬਾਰ।।
ਕਾਸਟਕਾ ਸਭ ਦੇਸ ਕੀ, ਸਭ ਦੇਸ ਕੀ ਜਿਉਨਹਾਰ।।
ਕਾਂਤ ਭਾਂਤਨ ਕੈ ਮਹਾਰਸ ਹੋਮੀਐ ਤਿਹ ਮਾਹਿ।। .....੧੪੬।।

### ਅਸ਼ੂਮੇਧ

ਫੇਰ ਕੈ ਸਭ ਦੇਸ ਮੈ ਹੈ (ਘੋੜਾ) ਮਾਰਿਓ ਮੱਖ ਜਾਇ।।
ਕਾਟ ਕੈ ਤਿਹ ਕੋ ਤਬੈ ਪਲ (ਮਾਸ) ਕੈ ਕਰੈ ਚਤੁ ਭਾਇ।।
ਏਕ ਬਿਪ੍ਰਨ, ਏਕ ਛਤ੍ਰਨ, ਏਕ ਬਿਸਤ੍ਰਨ ਦੀਨ।।
ਚਤ੍ਰ ਅੰਸ ਬਚਿਯੋ ਜੁ ਤਾਂ ਤੇ ਹੋਮ ਮੈ ਵਹ ਕੀਨ।। ੧੫੫।।

ਭਾਵ - ਘੋੜੇ ਦਾ ਮਾਸ ਇਕ ਹਿੱਸਾ ਬ੍ਰਾਹਮਣਾਂ ਅਤੇ ਛਤ੍ਰੀਆਂ, ਇਕ-ਇਕ ਹਿੱਸਾ ਜੱਗ ਵਿੱਚ ਬੈਠੇ ਹੋਏ ਸਾਰਿਆਂ ਲੋਕਾਂ ਨੇ ਖਾਂਦਾ। ਤਥਾ ਚੌਥਾ ਹਿੱਸਾ ਅਗਨ ਵਿੱਚ ਹੋਮ ਕੀਤਾ ਗਿਆ।

ਨੋਟ - ਘੋੜੇ ਦਾ ਮਾਸ ਖਾਣਾ ਪੜ੍ਹ ਕੇ ਪਾਠਕ ਅਸਚਰਜ ਨਾ ਹੋਣ ਕਿਉਂਕਿ ਘੋੜਾ ਮਾਰ ਕੇ ਖਾਣਾ ਤਾਂ ਕਿਤੇ ਰਿਹਾ, ਦਸਮ ਗ੍ਰੰਥ ਵਿੱਚ ਲਿਖੇ ਅਨੁਸਾਰ ਕਾਲੀ ਦੇਵੀ (ਮਹਾਂਕਾਲੀ) ਕਲਕੱਤੇ ਵਾਲੀ ਦੇ ਭਵਨ ਵਿੱਚ ਸਾਲ ਦੇ ਸਾਲ ਮਹਿਖਾ (ਭੈਂਸਾ) ਭਾਵ ਝੋਟਾ ਮਾਰ ਕੇ ਭੇਟ ਕਰਨ ਪਿਛੋਂ ਖਾਂਦੇ ਹਨ, ਯਥਾ -

ਮਹਿਖਾਸੁਰ ਕੱਹ ਮਾਰ ਕਰਿ ਪ੍ਰਫੁਲਤਭੀ ਜਗ ਮਾਇ॥
ਤਾਂ ਦਿਨ ਤੇ ਮਹਿਖੈ ਬਲੈ, ਦੇਤ ਜਗਤ ਸੁਖ ਪਾਇ॥

(ਚੰਡੀ ਚਰਿਤ੍ਰ ਅਧਿਆਇ ੧, ਅੰਕ 38)

ਕੇਵਲ ਭੈਂਸਾ ਹੀ ਨਹੀਂ 'ਪਸ਼ੂ ਮੇਧ' ਜੱਗ ਵਿੰਚ ਹਾਥੀ, ਖੋਤੇ, ਬਕਰੇ, ਰਿੱਛ, ਭੇਡ, ਗਊਆਂ ਆਦਿਕ ਪੂੰਛ ਵਾਲੇ ਜਾਨਵਰ ਮਾਰੇ ਜਾਂਦੇ ਹਨ।

## ਗੱਜਮੇਧ

ਚਿੱਟੇ ਦੰਦਾਂ ਵਾਲੇ ਅਨਗਿਣਤ ਹਾਥੀ ਹੋਮਨ ਵਾਸਤੇ ....ਅੱਠਾਂ ਕੋਹਾਂ ਵਿੱਚ ਕੁੰਡ ਬਣਾਇਆ .....ਅੱਠ ਹਜ਼ਾਰ ਰਿੱਤਜ (ਜੱਗ ਕਰਾਉਣ ਵਾਲੇ ਬ੍ਰਾਹਮਣ) ਅਤੇ ਅੱਠ ਲੱਖ ਹੋਰ ਬ੍ਰਾਹਮਣ ਬੁਲਾਏ ....ਅੱਠ ਹਜ਼ਾਰ ਪਰਨਾਲਾ ਜਿਨ੍ਹਾਂ ਰਾਹੀਂ ਹਾਥੀ ਸੁੰਡ ਜਿਤਨੀ ਘਿਉ ਦੀ ਧਾਰ ਪਾਈ ਗਈ, ਯਥਾ -

ਅਸਟ ਸਹੰਸ੍ਰ ਬੁਲਾਇ ਰਿੱਤਜੁ, ਅਸ਼ਟ ਲੱਛ ਦਿਜਾਨ॥
ਭਾਂਤ ਭਾਂਤ ਬਨਾਇ ਕੈ ਤਹਾਂ ਅਸ਼ਟ ਸਹੰਸ੍ਰ ਪਰਨਾਰ॥
ਹਸਤ ਸੁੰਡ ਪ੍ਰਮਾਨ ਤਾਮਹਿ ਹੋਮੀਐ ਘ੍ਰਿਤ ਹਾਰ॥ ੧੫੯॥

## ਅਹਿ (ਸਰਪ) ਮੇਧ

ਰਾਜੇ ਜਨਮੇਜਾ ਨੇ ਆਪਣੇ ਪਿਤਾ ਰਾਜੇ ਪ੍ਰੀਛਤ ਦਾ ਤੱਛਕ ਸਰਪ ਤੋਂ ਬਦਲਾ ਲੈਣ ਹਿਤ ਅਹਿਮੇਧ ਜੱਗ ਅਰੰਭਿਆ, ਯਥਾ -

ਪਿਤਰ ਕੇ ਬੱਧ ਕੋਪ ਤੇ ਸਭ ਬਿਪ੍ਰ ਲੀਨ ਬੁਲਾਇ॥
ਸਰਪ ਮੇਧ ਕਰਯੋ ਲਗੇ, ਮੱਖ ਘਰਮ ਕੇ ਚਿਤ ਚਾਇ॥ ੧੬੪॥
ਏਕ ਕੋਸ ਪ੍ਰਮਾਨ ਲੌ ਮੱਖ ਕੁੰਡ ਕੀਨ ਬਨਾਇ॥
ਮੰਤ੍ਰ ਸਕਤ ਕਰਨੈ ਲਗੇ ਤਿਹ ਸਰਪ ਕੋਟ ਅਪਾਰ॥
ਜਤ੍ਰ ਤਤ੍ਰ ਉਠੀ ਜੈਤ ਧੁਨ ਭਮ, ਭੂਰ ਉਦਾਰ॥ ੧੬੬॥

ਭਾਵ - ਇਸ ਹਵਨ-ਕੁੰਡ ਵਿੱਚ ਮੰਤ੍ਰਾਂ ਦੀ ਸ਼ਕਤੀ ਨਾਲ ਕਰੋੜਾਂ ਸੱਪ ਆ ਕੇ ਗਿਰੇ ਤੇ ਸੜਨ ਲੱਗੇ ਜੋ ਕਿ ਇਕ ਹੱਥ-ਦੋ ਹੱਥ ਤੋਂ ਲੈ ਕੇ ਹਜ਼ਾਰ-ਹਜ਼ਾਰ ਹੱਥ ਲੰਮੇ ਤਥਾ ਛੋਟਿਆਂ ਤੋਂ ਛੋਟੇ ਅੰਗੁਸ਼ਟ ਪਰਮਾਣ (ਹੱਥ ਦੇ ਅੰਗੂਠੇ ਜਿਤਨੇ ਛੋਟੇ) .....ਫਿਰ ਸੰਡਿਆਂ ਤੋਂ ਵੱਡੇ ਹਜ਼ਾਰ-ਹਜ਼ਾਰ, ਦੋ-ਦੋ ਹਜ਼ਾਰ, ਤਿੰਨ-ਤਿੰਨ ਹਜ਼ਾਰ ਯੋਜਨ ਲੰਮੇ ਤੇ ਚੌੜੇ ਸੱਪ ਆ ਕੇ ਸੜਨ ਲੱਗੇ (ਅੰਕ 167 ਤੋਂ 171)

ਨੋਟ - ਕਵੀ ਜੀ ਨੇ ਇਕ ਕੋਸ (ਕੋਹ) ਦਾ ਹਵਨ-ਕੁੰਡ ਦੱਸਿਆ ਹੈ, ਪ੍ਰੰਤੂ ਦੋ-ਦੋ, ਤਿੰਨ-ਤਿੰਨ ਹਜ਼ਾਰ ਯੋਜਨ ਲੰਮੇ ਸੱਪ ਕੁੰਡ ਵਿੱਚ ਸੜਦੇ ਲਿਖੇ ਹਨ, ਕਿਤਨਾ ਹਾਸੋ-ਹੀਣਾ ਝੂਠ ਹੈ।



ਹੁਣ ਇਨ੍ਹਾਂ ਵਿਦਵਾਨ ਸੱਜਣਾਂ (ਜੋ ਸਾਰੀ ਰਚਨਾ ਗੁਰੂ ਕਲਗੀਧਰ ਜੀ ਦੀ ਦੱਸਦੇ ਹਨ) ਤੋਂ ਪੁੱਛਿਆ ਜਾਵੇ ਤਾਂ ਕੀ ਇਹ ਸਾਰਾ ਮਿਥਿਆਵਾਦ ਦਸ਼ਮੇਸ਼ ਜੀ ਦੀ ਹੀ ਰਚਨਾ ਦੱਸਣਗੇ ਜਾਂ ਗੁਰੂ-ਵਾਕ ਅਨੁਸਾਰ ਇਹ ਕਹਿਣਗੇ -

ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ॥

(ਨਟ ਮਹਲਾ ੪, 981)

# ਸਿਆਮ ਅਤੇ ਰਾਮ ਕਵੀ

ਬਲਿਹਾਰ ਜਾਈਏ ਉਨ੍ਹਾਂ ਲਿਖਾਰੀ ਸੱਜਣਾਂ ਤੋਂ ਜਿਨ੍ਹਾਂ ਸਿਆਮ, ਰਾਮ ਆਦਿਕ ਕਵੀਆਂ ਦੀ ਦਸਮ ਗ੍ਰੰਥ ਵਿਚ ਆਈਆਂ ਰਚਨਾਵਾਂ ਜੋ ਅਨੇਕਾਂ ਥਾਈਂ ਪੁਨਰ ਉਕਤੀ ਦੋਸ਼, ਅਸੰਭਵ ਦੋਸ਼, ਅਸ਼ਲੀਲ ਅਤੇ ਕਾਲ-ਭੰਗ ਆਦਿਕ ਅਨੇਕਾਂ ਦੋਸ਼ਾਂ ਦੀਆਂ ਭਰੀਆਂ ਪਿਟਾਰੀਆਂ ਨਿਰੀ-ਪੁਰੀਆਂ ਕਪੋਲ ਕਲਪਨਾਵਾਂ ਨੂੰ ਵੀ ਗੁਰੂ ਕਲਗੀਧਰ ਜੀ ਦੀ ਬਾਣੀ ਸਿੱਧ ਕਰਨ ਹਿਤ 'ਕੁਫ਼ਰਗੋ ਕੁਫ਼ਰਾਨੈ' ਗੁਰੂ ਵਾਕ ਅਨੁਸਾਰ ਹੇਠ ਲਿਖਿਆ ਇਹ ਕੁਫ਼ਰ ਤੋਲਿਆ ਕਿ ਸਿਆਮ ਅਤੇ ਰਾਮ ਗੁਰੂ ਗੋਬਿੰਦ ਰਾਇ ਜਾਂ ਗੁਰੂ ਗੋਬਿੰਦ ਸਿੰਘ ਜੀ ਦਾ ਤਖ਼ੱਲਸ ਭਾਵ ਉਪਨਾਮ ਸੀ।

ਉੱਤੇ ਲਿਖੇ ਹਿਮਾਲਾ ਜਿੱਡੇ ਝੂਠ ਨੂੰ ਸੱਚ ਦਰਸਾਉਣ ਹਿਤ ਇਕ ਅਜੀਬ ਅਤੇ ਹਾਸੋ-ਹੀਣੀ ਨਿਪੁੰਸਕ ਜਿਹੀ ਦਲੀਲ ਇਹ ਘੜੀ ਕਿ ਜਿਵੇਂ ਹਿੰਦੂ ਤੀਵੀਆਂ ਆਪਣੇ ਪਤੀ ਅਤੇ ਜੇਠ ਤਥਾ ਸੁਹਰੇ ਦਾ ਨਾਮ ਸਪਸ਼ਟ ਰੂਪ ਵਿੱਚ ਨਹੀਂ ਲੈਂਦੀਆਂ, ਤਿਵੇਂਮਾਤਾ ਨਾਨਕੀ ਜੀ ਦੇ ਪਤੀ ਅਤੇ ਮਾਤਾ ਗੁਜਰੀ ਜੀ ਦੇ ਸੁਹਰੇ ਦਾ ਨਾਮ ਹਰਗੋਬਿੰਦ ਹੋਣ ਕਰਕੇ ਗੋਬਿੰਦ ਸਿੰਘ ਜਾਂ ਗੋਬਿੰਦ ਰਾਇ ਨਾਮ ਵੀ ਹਰਿਗੋਬਿੰਦ ਨਾਲ ਮਿਲਦਾ-ਜੁਲਦਾ ਸੀ, ਤਦੇ ਮਾਤਾ ਨਾਨਕੀ ਅਤੇ ਗੁਜਰੀ ਜੀ ਗੋਬਿੰਦ ਰਾਇ ਨੂੰ ਸਿਆਮ ਅਤੇ ਰਾਮ ਕਹਿ ਕੇ ਬੁਲਾਉਂਦੀਆਂ ਸਨ।

## ਨਿਰਣਾ

ਉਪ੍ਰੋਕਤ ਵਿਦਵਾਨ ਸੱਜਣਾਂ ਨੇ ਇਹ ਨਹੀਂ ਸੋਚਿਆ ਕਿ ਪਹਿਲਾਂ ਤਾਂ ਹਿੰਦੂ ਤੀਵੀਆਂ ਦੀ ਵੇਖੋ-ਵੇਖੀ ਸੌਹਰੇ ਆਦਿਕ ਦਾ ਨਾਮ ਨਾ ਲੈਣਾ ਸਿੱਖ ਮਤਿ ਅਨਸਾਰ ਨਿਰੋਲ ਭਰਮ ਅਤੇ ਵਹਿਮ ਹੈ।

ਦੂਜਾ, ਹਿੰਦੂ ਤੀਵੀਆਂ ਸੌਹਰੇ ਆਦਿਕ ਦਾ ਨਾਮ ਸਪਸ਼ਟ ਰੂਪ ਵਿੱਚ ਨਹੀਂ ਲੈਂਦੀਆਂ, ਪ੍ਰੰਤੂ ਥੋੜਾ-ਬਹੁਤਾ ਅੰਤਰਾ ਪਾ ਕੇ ਮਿਲਦਾ-ਜੁਲਦਾ ਨਾਮ ਲੈ ਲੈਂਦੀਆਂ ਹਨ, ਪਰ ਹਰਿਗੋਬਿੰਦ ਅਤੇ ਗੋਬਿੰਦ ਰਾਇ ਵਿੱਚ ਤਾਂ ਪਹਿਲਾਂ ਹੀ ਫਰਕ ਹੈ।

ਤੀਜਾ, ਗੋਬਿੰਦ ਰਾਇ ਨਾਮ ਦੋਹਾਂ ਮਾਤਾਵਾਂ ਨੇ ਆਪ ਹੀ ਰਖਿਆ ਸੀ। ਜੇ ਮਾਤਾਵਾਂ ਨੂੰ ਹਿੰਦੂ ਤੀਵੀਆਂ ਵਾਂਗੂੰ ਗੋਬਿੰਦ ਰਾਇ ਨਾਮ ਬੁਲਾਉਣ ਵਿੱਚ ਅਜੋਗਤਾ ਭਾਸਦੀ ਤਾਂ ਉਹ ਕੋਈ ਹੋਰ ਨਾਮ ਵੀ ਰਖ ਸਕਦੀਆਂ ਸਨ, ਭਾਵ ਉਨ੍ਹਾਂ ਨੇ ਗੋਬਿੰਦ ਰਾਇ ਨਾਮ ਰੱਖਣਾ ਹੀ ਨਹੀਂ ਸੀ।



ਚੌਥਾ, ਜੇ ਦੁਰਜਨ ਤੋਸ਼ ਨਿਯਾਇ ਅਨੁਸਾਰ ਉਪ੍ਰੋਕਤ ਕਲਪਣਾ ਯਥਾਰਥ ਹੀ ਸਮਝ ਲਈ ਜਾਵੇ ਤਾਂ ਸਿਆਮ ਅਤੇ ਰਾਮ, ਦੋ ਨਾਵਾਂ ਦੀ ਕੀ ਲੋੜ ਸੀ ?

ਨੋਟ - ਇਹ ਤਾਂ ਹੋ ਨਹੀਂ ਸਕਦਾ ਕਿ ਸਿਆਮ ਤੋਂ ਅਪਭ੍ਰੰਸ ਹੋ ਕੇ ਰਾਮ ਜਾਂ ਰਾਮ ਤੋਂ ਸਿਆਮ ਬਣ ਜਾਵੇ, ਕਿਉਂਕਿ ਸਿਆਮ ਤੋਂ ਸਾਮ ਤਾਂ ਬਣ ਸਕਦਾ ਹੈ ਪਰ ਸਿਆਮ ਤੋਂ ਰਾਮ ਜਾਂ ਰਾਮ ਤੋਂ ਸਿਆਮ ਕਦਾਚਿਤ ਨਹੀਂ ਬਣ ਸਕਦਾ।

ਪੰਜਵਾਂ, ਸਿਆਮ ਅਤੇ ਰਾਮ ਦੋਹਾਂ ਕਵੀਆਂ ਨੂੰ ਹੀ ਗੁਰੂ ਜੀ ਦਾ ਉਪਨਾਮ ਦੱਸਣ ਵਾਲੀ ਕਲਪਣਾ (ਜੋ ਉੱਕਾ ਹੀ ਅਯੋਗ ਅਤੇ ਹਾਸੋ-ਹੀਣੀ ਹੈ) ਕਦੇ ਥੋੜੇ ਚਿਰ ਵਾਸਤੇ ਮੰਨ ਵੀ ਲਈ ਜਾਵੇ ਤਾਂ ਵੀ ਉਪ੍ਰੋਕਤ ਲਿਖਾਰੀ ਵਿਦਵਾਨਾਂ ਨੂੰ ਸਫਲਤਾ ਨਹੀਂ ਹੋ ਸਕਦੀ। ਕਾਰਣ ਇਹ ਕਿ ਉਪ੍ਰੋਕਤ ਸਿਆਮ ਅਤੇ ਰਾਮ ਤੋਂ ਵੱਖਰਾ ਇਕ ਕਾਲਿ ਨਾਮ ਕਰਕੇ ਹੋਰ ਤੀਜਾ ਕਵੀ ਵੀ ਹੈ (ਵੇਖੋ ਤ੍ਰਿਆ ਚਰਿਤ੍ਰ 195, ਅੰਕ 29)।

ਅਤਿ ਬੱਰ ਕੈ ਭਾਰੀ ਜੁਝਯੋ ਤਨਕ ਨ ਮੋਰਯੋ ਅੰਗ।
ਸੁ ਕਵਿ 'ਕਾਲਿ' ਪੂਰਨ ਭਯੋ ਤਬ ਹੀ ਕਥਾ ਪ੍ਰਸੰਗ।

ਛੇਵਾਂ, ਜਦ ਦਸ਼ਮੇਸ਼ ਜੀ ਦੀ ਬਾਣੀ ਦੀ ਕਵਿ ਸੰਕੇਤੀ ਮੋਹਰ ਛਾਪ ਪ੍ਰਤੱਖ ਹੀ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੈ, ਤਾਂ ਹੋਰ ਕਿਸੀ ਕਲਪਣਾ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ।

ਸੱਤਵਾਂ, ਸਿਆਮ-ਰਾਮ ਆਦਿਕ ਕਵੀਆਂ ਦੀ ਹੋਂਦ ਦੇ ਅਨੇਕਾਂ ਇਤਿਹਾਸਕ ਸਬੂਤ ਵੀ ਮਿਲਦੇ ਹਨ ਜਿਵੇਂ ਕਿ ਮਹਿਮਾ ਪ੍ਰਕਾਸ਼ ਵਾਰਤਕ (ਜੋ ਸੰਮਤ 1798 ਇਹ ਲਿਖਿਆ ਗਿਆ ਸੀ) ਵਿੱਚ ਸਿਆਮ, ਰਾਮ ਅਤੇ ਕਾਲਿ ਤਥਾ ਨਨੂਆਂ ਬੈਰਾਗੀ ਆਦਿਕ ਕਵੀਆਂ ਦੇ ਨਾਮ ਸਪਸ਼ਟ ਹਨ।

ਫਿਰ ਸੰਮਤ 1833 ਨੂੰ ਛੰਦੋ-ਬੰਦੀ ਵਿੱਚ ਲਿਖੇ ਮਹਿਮਾ ਪ੍ਰਕਾਸ਼ ਅੰਦਰ ਵੀ ਬਾਵਾ ਸਰੂਪ ਦਾਸ ਜੀ ਭੱਲਾ ਨੇ ਉਪ੍ਰਕਤ ਕਵੀਆਂ ਦੀ ਹੋਂਦ ਦੀ ਪੁਸ਼ਟੀ ਕੀਤੀ ਹੈ।

ਗੁਰਮਤਿ ਸੁਧਾਕਰ ਅਤੇ ਮਹਾਨ ਕੋਸ਼ ਜੋ ਦੂਜੀ ਵਾਰ ਬਰੀਕ ਟਾਈਪ ਵਿੱਚ ਛੱਪੇ, ਦੇ ਪੰਨਾ 894 ਵਿੱਚ 13 ਨੰਬਰ 'ਤੇ ਸਿਆਮ, 49ਵੇਂ ਨੰਬਰ 'ਤੇ ਰਾਮ ਵਿੱਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ ਉਪ੍ਰੋਕਤ ਸਿਆਮ, ਰਾਮ ਆਦਿਕ ਕਵੀ ਮੰਨੇ ਹਨ।

ਕੇਵਲ ਇਤਨਾ ਹੀ ਨਹੀਂ ਸੰਮਤ 1900 ਤੇ 1905 ਦੇ ਲਾਗੇ-ਚਾਗੇ ਵਿਲਸਨ, ਕਨਿੰਘਮ ਆਦਿਕ ਲਿਖਾਰੀਆਂ ਨੇ ਵੀ ਆਪੋ-ਆਪਣੀਆਂ ਰਚਨਾਵਾਂ ਵਿੱਚ ਸਿਆਮ, ਰਾਮ ਆਦਿਕ ਕਵੀ ਹੀ ਸਿੱਧ ਕੀਤੇ ਹਨ।

ਇਥੇ ਹੀ ਬੱਸ ਨਹੀਂ, ਰੋਪੜ ਨਿਵਾਸੀ ਰਾਮ ਕਵੀ (ਜਿਸਨੇ ਕਾਵਿ ਤਰੰਗ ਆਦਿਕ ਹੋਰ ਵੀ ਕਈ ਰਚਨਾਵਾਂ ਕੀਤੀਆਂ ਹਨ ਅਤੇ ਗੁਰੂ ਜੀ ਦਾ ਸਮਕਾਲੀ ਵੀ ਸੀ) ਨੇ ਆਪਣੇ ਕਾਵਿ ਤਰੰਗ ਵਿੱਚ ਆਪਣੀ ਹੋਂਦ ਦਾ ਇਹ ਸਬੂਤ ਵੀ ਦਿੱਤਾ ਹੈ ਕਿ :

ਬ੍ਰਾਹਮਣ ਤ੍ਰਿੱਖਾ ਬੰਸ ਮੈਂ ਕੇਸਵ ਸੁਤ ਕਵਿ ਰਾਮ।।
ਰੋਪੜ ਮੈਂ ਭਾਖਾ ਕਰੀ ਕਵਿ ਤ੍ਰੰਗ ਧਰਿ ਨਾਮ।।
ਜੇ ਅਜੇ ਵੀ ਕਸਰ ਹੈ ਤਾਂ ਵੇਖੋ ਤ੍ਰਿਯਾ ਚਰਿਤ੍ਰ 18ਵਾਂ :

ਕਥਾ ਸਤ੍ਹਵੀਂ ਰਾਮ ਕਵਿ, ਉਚਰੀ ਹਿਤ ਚਿਤ ਲਾਇ।
ਬਹੁਤ ਕਥਾ ਬੰਧਨ ਨਮਿਤ ਮਨ ਮੋ ਕਰਯੋ ਉਪਾਇ।
ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੋ ਗਈ।
ਸੁ ਕਵਿ ਸਿਆਮ ਇਹ ਕਥਾ ਤਬੈ ਪੂਰਨ ਭਈ।

(ਚਰਿਤ੍ਰ 227 ਅੰਕ 1)

ਸਿਆਮ ਕਵੀ ਨੇ ਵੀ ਕ੍ਰਿਸ਼ਨਾਵਤਾਰੇ ਛੰਦਾਂ ਵਿੱਚ 2489ਵੇਂ ਛੰਦ ਅੰਦਰ ਖੁਲ੍ਹੇ-ਡੁਲ੍ਹੇ ਰੂਪ ਵਿੱਚ ਦੱਸ ਦਿੱਤਾ ਕਿ :

ਛੱਤ੍ਰੀ ਕੋ ਪੂਤ ਹੌਂ ਬਾਮਨ ਕੋ ਨਾਹਿ
ਕੈ ਤਪੁ ਆਵਤ ਹੈ ਜੁ ਕਰੋਂ ....

ਜੇ ਅਜੇ ਵੀ ਸਮੁੱਚਾ ਦਸਮ ਗ੍ਰੰਥ ਦਸ਼ਮੇਸ਼ ਕ੍ਰਿਤ ਦਰਸਾਉਣ ਵਾਲੇ ਸਤਿਕਾਰ ਜੋਗ ਵਿਦਵਾਨਾਂ ਦੀ ਤਸੱਲੀ ਨਾ ਹੋਵੇ ਤਾਂ ਬਾਬਾ ਸੁਮੇਰ ਸਿੰਘ ਦੇ ਲਿਖੇ 'ਗੁਰੂ ਪਦ ਪ੍ਰੇਮ ਪ੍ਰਕਾਸ਼' ਦਾ ਪੰਨਾ 332 ਅੰਕ 9 ਵਿੱਚ ਹੇਠ ਲਿਖਿਆ ਪ੍ਰਮਾਣ ਪੜ੍ਹ ਵੇਖ ਲੈਣ :

ਸਯਾਮ ਰਾਮ ਸਤਿਗੁਰ ਕੇ ਪਿਆਰੇ।
ਅੰਤ ਰੰਗ ਸਭ ਗੁਨ ਨਿਰਧਾਰੇ।

ਮੁੱਕਦੀ ਗੱਲ ਇਹ ਕਿ ਇਤਿਹਾਸਕ ਪਖੋਂ ਉਲਟ ਅਤੇ ਸਿੱਖ ਮਤਿ ਵਿਰੁੱਧ ਉਪ੍ਰੋਕਤ ਕੱਚੀ-ਪਿੱਲੀ ਦਲੀਲ ਰਾਹੀਂ ਮਾਤਾ ਨਾਨਕੀ ਅਤੇ ਗੁਜਰੀ ਜੀ ਵਲੋਂ ਦਸ਼ਮੇਸ਼ ਜੀ ਨੂੰ ਸਿਆਮ ਅਤੇ ਰਾਮ ਕਹਿ ਕੇ ਬੁਲਾਉਣ ਵਾਲੀ ਕਾਢ ਉਨ੍ਹਾਂ ਚਤੁਰ ਲਿਖਾਰੀਆਂ ਵਲੋਂ ਇਸ ਲਈ ਹੈ ਕਿ ਕਿਸੇ ਨਾ ਕਿਸੇ ਤਰੀਕੇ ਦਸਮ ਗ੍ਰੰਥ ਵਿਚਲੀ ਕਵੀਆਂ ਦੀ ਸਾਰੀ ਦੀ ਸਾਰੀ ਰਚਨਾ (ਬਿਰਥਾ ਕਪੋਲ ਕਲਪਣਾ) ਦਸ਼ਮੇਸ਼ ਕ੍ਰਿਤ ਮੰਨੀ ਜਾਵੇ ਕਿਉਂਕਿ ਸਿਆਮ, ਰਾਮ ਆਦਿਕ ਕਵੀਆਂ ਦੀ ਵੱਖਰੀ ਹੋਂਦ ਦੇ ਹੁੰਦਿਆਂ ਇਹ ਬਿਰਥਾ ਉੱਦਮ ਸਿਰੇ ਨਹੀਂ ਸੀ ਚੜ੍ਹ ਸਕਦਾ ਭਾਵ ਸਮੁੱਚਾ ਦਸਮ ਗ੍ਰੰਥ ਦਸ਼ਮੇਸ਼ ਕ੍ਰਿਤ ਸਿੱਧ ਨਹੀਂ ਹੋ ਸਕਦਾ ਸੀ।

ਪਾਠਕਾਂ ਦੀ ਗਿਆਤ ਹਿਤ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਉਪ੍ਰੋਕਤ ਕਵੀਆਂ ਨੇ ਵਰਣਕ, ਮਾਤ੍ਰਿਕ ਅਤੇ ਸਮੱਸਯਾ ਪੂਰਤੀ ਆਦਿਕ ਅਨੇਕਾਂ ਛੰਦਾਂ ਦੁਆਰਾ ਜਿਥੇ ਆਪਣੀ ਕਾਵਿ ਨਿਪੁੰਨਤਾ ਦਰਸਾਈ ਹੈ, ਉਥੇ ਪੁਨਰੁਕਤੀ ਅਤੇ ਅਸੰਭਵ ਤਥਾ ਵਿਸ਼ੇਸ਼ ਕਰਕੇ ਕਾਲਭੰਗ (ਸਮੇਂ ਦੇ ਉਲਟ ਆਦਿਕ ਦੋਸ਼ਾਂ ਵੱਲ ਉੱਕਾ ਹੀ ਧਿਆਨ ਨਹੀਂ ਦਿੱਤਾ ਜਿਵੇਂ ਕਿ ਸਤਿਜੁਗ ਦੀ ਲੜਾਈ ਸਮੇਂ ਸ੍ਵਾਸ ਬੀਰਜ ਦੈਂਤ ਦੇ ਮੂੰਹ ਵਿਚਲੀ ਹਵਾੜ ਵਿਚੋਂ ਕਲਜੁਗ ਵਿੱਚ ਹੋਏ ਸ਼ੇਖਾਂ, ਮੁਗ਼ਲਾਂ ਅਤੇ ਪਠਾਣਾਂ ਆਦਿਕਾਂ ਦਾ ਪੈਦਾ ਹੋਣਾ ਤੇ ਤ੍ਰੇਤਾ ਵਿੱਚ ਹੋ ਗੁਜ਼ਰੇ ਰਾਜਾ ਰਘੂ ਸਬੰਧੀ ਅਤੇ ਮੁਹੰਮਦ ਸਾਹਿਬ ਤਥਾ ਭਗਤ ਰਾਮਾ ਨੰਦ ਆਦਿਕਾਂ ਦੇ ਹਵਾਲੇ ਦੇਣ ਤੋਂ ਸਪਸ਼ਟ ਹੈ।

ਸੱਚ ਪੁਛੋ ਤਾਂ ਉਪ੍ਰੋਕਤ ਹਵਾਲੇ ਇਹੋ ਜਿਹੇ ਅਸੰਭਵ ਅਤੇ ਇਤਿਹਾਸਕ ਪਖੋਂ ਉਲਟ ਇਹੋ ਜਿਹੇ ਹਾਸੋ-ਹੀਣੇ ਹਨ ਜਿਵੇਂ ਕੋਈ ਪੋਸਤੀ ਅਮਲ ਵਿੱਚ ਗੁੱਟ ਹੋ ਕੇ ਇਹ ਕਹੇ ਕਿ ਜਦੋਂ ਮੇਰੇ ਵਡੇ-ਵਡੇਰੇ ਜੰਮੇ ਸਨ ਉਦੋਂ ਮੈਂ ਕਾਰ ਵਿੱਚ ਬੈਠ ਕੇ ਸੈਰ ਕਰਨ ਜਾਂਦਾ ਸਾਂ।



# ਦਸਮ ਗ੍ਰੰਥ ਵਿਚਲੀਆਂ ਨਸ਼ੇ ਪ੍ਰੇਰਕ ਰਚਨਾਵਾਂ

ਸਾਡੇ ਦੇਸ਼ ਵਿੱਚ ਪ੍ਰੰਪਰਾ ਤੋਂ ਹੀ ਅਨੇਕਾਂ ਮੱਤ ਪ੍ਰਚਲਿਤ ਹੁੰਦੇ ਆਏ ਹਨ ਅਤੇ ਨਾਲ-ਨਾਲ ਖ਼ਤਮ ਵੀ ਹੁੰਦੇ ਗਏ ਜਿਨ੍ਹਾਂ ਵਿਚੋਂ "ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲਿਐ ਭੇਖੰ" ਗੁਰੂ-ਵਾਕ ਅਨੁਸਾਰ ਹੇਠ ਲਿਖੇ 6 ਮੱਤ ਪ੍ਰਸਿੱਧ ਹਨ, ਯਥਾ -

1. ਜੋਗੀ, 2. ਜੰਗਮ, 3. ਸੰਨਿਆਸੀ, 4. ਸਰੇਵੜੇ, 5. ਬੋਧੀ 6. ਬੈਰਾਗੀ।

ਜੋਗ ਮੱਤ ਸ਼ਿਵਜੀ ਤੋਂ ਚਲਿਆ ਜੋ 12 ਸ਼੍ਰੇਣੀਆਂ ਵਿੱਚ ਵੰਡਿਆ ਗਿਆ।

ਸੰਨਿਆਸੀ ਦੱਤਾ ਤ੍ਰੇਅ ਤੋਂ ਅਰੰਭ ਹੋਇਆ ਜਿਸਦੀ ਵੰਡ ਦੱਸਾਂ ਹਿੱਸਿਆਂ ਵਿੱਚ ਹੋ ਗਈ, ਯਥਾ :

'ਬਾਰਹ ਮਹਿ ਰਾਵਲ (ਜੋਗੀ) ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ'

ਜੋਗੀਆਂ ਦੇ 12 ਫਿਰਕਿਆਂ ਵਿਚੋਂ ਇਕ ਅਘੋੜ (ਅਘੋਰੀ) ਪੰਥੀ ਫਿਰਕਾ ਹੈ ਜੋ ਆਮ ਤੌਰ 'ਤੇ ਮੈਲਾ (ਗੰਦ) ਮਾਸ, ਮਦਰਾ ਆਦਿਕ ਵਰਤਦਾ ਹੈ, ਮਹਾਂਕਾਲੀ (ਕਾਲਿਕਾ) ਅਤੇ ਸ਼ਿਵਜੀ ਤਥਾ ਭੈਰੋਂ ਦਾ ਉਪਾਸ਼ਕ ਹੋਣ ਕਾਰਣ ਭੰਗ, ਸ਼ਰਾਬ ਆਦਿਕ ਨਸ਼ਿਆਂ ਦੀ ਵਰਤੋਂ ਬਹੁਤ ਕਰਦਾ ਹੈ, ਬਲਕਿ ਭੰਗ ਪੀਣ ਲਗਿਆਂ ਪਹਿਲਾਂ ਭੰਗ ਦੀ ਮਹੱਤਤਾ ਗੰਗ ਤੋਂ ਵੀ ਅਧਿਕ ਦਰਸਾਉਂਦਾ ਹੈ, ਯਥਾ :

ਭੰਗ ਗੰਗ ਦੋ ਬਹਿਨ ਹੈਂ ਤੁਮ ਰਹਿਤੀ ਸ਼ਿਵ ਕੇ ਸੰਗ
ਹੱਡੀ ਖਾਣੀ ਗੰਗ ਤੂੰ ਲੱਡੂ ਖਾਣੀ ਭੰਗੰ।

ਨੋਟ - ਹੁਣ ਤਾਂ ਸਿੱਖ ਪੰਥ ਨੂੰ ਕਲੰਕਤ ਕਰਨ ਵਾਲੇ ਸਾਡੇ ਕਈ ਧਾਰਮਿਕ ਆਗੂ ਵੀ ਭੰਗ ਨੂੰ ਸਗੋਂ ਸੁਖ ਨਿਧਾਨ ਦਪ ਪਦਵੀ ਦੇਣੋਂ ਵੀ ਲਜਿੱਤ ਸ਼ਰਮਸਾਰ ਨਹੀਂ ਹੁੰਦੇ।

ਉਪ੍ਰੋਕਤ ਅਘੋਰ ਪੰਥੀਆਂ ਅਤੇ ਵਾਮ ਮਾਰਗੀਆਂ ਤਥਾ ਤਾਂਤ੍ਰਿਕੀ ਮਤ ਨਾਲ ਮਿਲਦਾ-ਜੁਲਦਾ ਇਕ ਸਾਕਤ ਚਲਿਆ ਸੀ ਜੋ ਮਹਾਂਕਾਲ ਅਤੇ ਮਹਾਂਕਾਲੀ (ਕਾਲਿਕਾ) ਦਾ ਉਪਾਸ਼ਕ ਹੋਣ ਕਰਕੇ ਮਦਰਾ (ਸ਼ਰਾਬ) ਆਦਿਕ ਨਸ਼ਿਆਂ ਨੂੰ ਪਾਪ ਦੀ ਥਾਵੇਂ ਪੁੰਨ ਸਮਝਦਾ ਹੈ, ਕਾਰਣ ਇਹ ਕਿ ਇਸ ਮੱਤ ਦੇ ਮੰਨੇ ਹੋਏ ਧਰਮ ਪੁਸਤਕ 'ਕੁਲ ਪ੍ਰਦੀਪ ਤੰਤ੍ਰ' ਵਿੱਚ ਲਿਖਿਆ ਹੈ ਕਿ ਤਾਂਤ੍ਰਿਕ ਮੱਤ ਅਵਲੰਬੀਆਂ ਨੂੰ ਮਦਰਾ ਆਦਿਕ ਨਸ਼ਿਆਂ ਦੀ ਕਦੇ ਵੀ ਨਿੰਦਾ ਨਹੀਂ ਕਰਨੀ ਚਾਹੀਦੀ ਕਿਉਂਕਿ ਮਦਰਾ ਪੰਜ ਮੁਕਾਰਾਂ (ਮੰਮੇ ਅੱਖਰ ਨਾਲ ਬੋਲੇ ਜਾਣ ਵਾਲੀਆਂ ਪੰਜ ਵਸਤੂਆਂ ਮਦਰਾ, ਮਤਸੱਯ, (ਮੱਛੀ) ਮਾਸ, ਮੈਥਨ (ਜਿਨਸੀ ਮਿਲਾਪ), ਮਦ੍ਰਾ (ਭੁੱਜੇ ਹੋਏ ਚਿੜਵੇ ਅਤੇ ਕਣਕ ਛੋਲੇ ਆਦਿਕ ਬੇਰੜਾ) ਵਿਚੋਂ ਇਕ ਮੁਕਾਰ ਹੈ।

ਇਹ ਫਿਰਕਾ ਮੂਰਤੀ ਪੂਜਾ ਨਹੀਂ ਕਰਦਾ ਬਲਕਿ ਮੂਰਤੀ ਪੂਜਾ ਦੀ ਥਾਵੇਂ ਪ੍ਰਤੱਖ

ਹੀ ਇਸਤ੍ਰੀ-ਪੁਰਸ਼ ਦੇ ਰੂਪ ਵਿੱਚ ਵੀਰਜ ਦਿੱਤਾ ਜਾਂਦਾ ਹੈ, ਭਾਵ ਇਹ ਕਿ ਸਾਕਤ ਮੱਤ ਵੀ ਵਾਮ ਮਾਰਗੀਆਂ ਨਾਲ ਮਿਲਦਾ-ਜੁਲਦਾ ਨਸ਼ੱਈ ਅਤੇ ਵਿਭਚਾਰੀ ਫਿਰਕਾ ਹੈ।

ਤਦੇ ਹੀ ਇਹ ਲੋਕ ਗਜ-ਵੱਜ ਕੇ ਕਹਿੰਦੇ ਹਨ ਕਿ 'ਪੀਤ੍ਵਾ, ਪੀਤ੍ਵਾ, ਪੁਨ ਪੀਤ੍ਵਾ, ਯਾ ਵਤ ਪਤਤੀ ਭੂਤ ਲੇ' ਭਾਵ, ਸ਼ਰਾਬ ਤੀਓ, ਫਿਰ ਪੀਓ, ਮੁੜ ਪੀਓ ਜਦੋਂ ਤਕ ਧਰਤੀ ਉੱਤੇ ਡਿੱਗ ਨਾ ਪਵੋ ਉਦੋਂ ਤਕ ਪੀਤੀ ਹੀ ਜਾਓ।

ਇਨ੍ਹਾਂ ਦੇ ਨਿਸ਼ਚੇ ਅਨੁਸਾਰ ਸੰਸਾਰ ਦੀ ਕੋਈ ਵਸਤੂ ਵੀ ਘ੍ਰਿਣਾਯੋਗ ਨਹੀਂ ਅਤੇ ਕੋਈ ਅਜਿਹਾ ਸ਼ਬਦ ਨਹੀਂ ਜਿਸਦੇ ਬੋਲਣ ਵਿੱਚ ਸ਼ਰਮ ਕਰਨੀ ਪਵੇ ਸਗੋਂ ਜੋ ਮਨੁੱਖ ਘ੍ਰਿਣਾ ਜਾਂ ਸ਼ਰਮ ਕਰੇ, ਉਸਨੂੰ ਪਸ਼ੂ ਗਿਣਿਆ ਜਾਂਦਾ ਹੈ।

ਇਥੇ ਹੀ ਬੱਸ ਨਹੀਂ, ਦਸਮ ਗ੍ਰੰਥ ਵਿੱਚ ਲਿਖੇ ਅਨੁਸਾਰ ਸਾਕਤ ਮਤੀਆ ਕਵੀ ਨਸ਼ੇ ਰਹਿਤ ਪ੍ਰਾਣੀ ਨੂੰ ਖੋਤੇ (ਗਧੇ) ਦੀ ਬਰਾਬਰੀ ਦਿੰਦਾ ਹੈ, ਯਥਾ :

ਬਾਹਨ ਸੀਤਲਾ ਸੀ ਸੋਫੀ ਕੀ ਗਤਿ।

ਉਪ੍ਰੋਕਤ ਸਾਕਤ ਮਤ ਕਬੀਰ ਜੀ ਦੇ ਸਮੇਂ ਬਹੁਤ ਫੈਲਿਆ ਹੋਇਆ ਸੀ, ਤਦੇ ਹੀ ਭਗਤ ਜੀ ਨੇ ਕਿਹਾ ਸੀ :

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ।।
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ।।
(ਸਲੋਕ ਭਗਤ ਕਬੀਰ ਜੀਉ, 1367)

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ।।
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ।।
(ਸਲੋਕ ਭਗਤ ਕਬੀਰ ਜੀਉ, 1371)

ਕਬੀਰ ਸਾਕਤ ਤੇ ਸੂਕਰ ਭਲਾ, ਰਾਖੈ ਆਛਾ ਗਾਉ।।
ਉਹ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ।।
(ਸਲੋਕ ਕਬੀਰ ਜੀਉ, 1372)

ਗੁਰੂ ਅਰਜਨ ਦੇਵ ਜੀ ਨੇ ਵੀ ਗਉੜੀ ਰਾਗ ਵਿੱਚ ਫੁਰਮਾਇਆ ਹੈ :
ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ।।
ਓਹੁ ਬਿਖਈ ਓਸੁ ਰਾਮ ਕੋ ਰੰਗੁ।। (198)

ਫੇਰ ਦੇਵਗੰਧਾਰੀ ਵਿੱਚ ਵੀ ਕਹਿੰਦੇ ਹਨ ਕਿ
ਉਲਟੀ ਰੇ ਮਨ ਉਲਟੀ ਰੇ।।
ਸਾਕਤ ਸਿਉ ਕਰਿ ਉਲਟੀ ਰੇ।। (535)

ਬੱਸ ! ਉੱਤੇ ਲਿਖੇ ਅਨੁਸਾਰ ਸਾਕਤ ਮਤੀਏ ਸਿਆਮ ਆਦਿਕ ਕਵੀਆਂ ਦੀ ਰਚਨਾ ਦਸਮ ਗ੍ਰੰਥ ਅੰਦਰ ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਕ੍ਰਿਸ਼ਨਾਵਤਾਰੇ ਛੰਦ, ਤ੍ਰਿਆ ਚਰਿਤ੍ਰ ਆਦਿਕ ਵਿਚੋਂ ਵੇਖ ਕੇ ਪਾਠਕਾਂ ਨੂੰ ਆਪਣੇ ਆਪ ਹੀ ਨਿਸ਼ਚਾ ਹੋ ਜਾਵੇਗਾ ਕਿ ਇਹ ਰਚਨਾਵਾਂ ਦਸ਼ਮੇਸ਼ ਪਿਤਾ ਦੀਆਂ ਨਹੀਂ ਬਲਕਿ ਉਪ੍ਰੋਕਤ ਸਾਕਤ ਮਤੀਏ ਕਵੀਆਂ ਦੀਆਂ ਹਨ ਜੋ ਨਿਰੋਲ ਨਸ਼ੇ ਪ੍ਰੇਰਕ ਹੀ ਹਨ।

ਜਿਨ੍ਹਾਂ ਸੱਜਣਾਂ ਨੂੰ ਦਸਮ ਗ੍ਰੰਥ ਵੇਖਣ ਦਾ ਸਮਾਂ ਨਾ ਮਿਲੇ ਜਾਂ ਸਮਝ ਨਾ ਸਕਣ, ਉਹ ਵੀਰ ਸੰਖੇਪ ਰੂਪ ਵਿੱਚ ਹੇਠ ਲਿਖੇ ਅਨੁਸਾਰ ਜਾਣਕਾਰੀ ਲੈ ਸਕਦੇ ਹਨ, ਯਥਾ -

ਕਵੀ ਆਪਣੇ ਇਸ਼ਟ ਮਹਾਂਕਾਲੀ (ਕਾਲਿਕਾ) ਦਾ ਸਰੂਪ ਵਰਨਣ ਕਰਨ ਸਮੇਂ ਲਿਖਦਾ ਹੈ ਕਿ ਮਹਾਂਕਾਲ ਜੀ ਆਪਣੀ ਪਤਨੀ ਮਹਾਂਕਾਲੀ ਸਮੇਤ ਸ਼ਰਾਬ ਪੀ ਕੇ ਮਸਤ ਹੋਏ ਹੋਏ ਇੰਜ ਭੱਭਕਦੇ ਹਨ ਜਿਵੇਂ ਜੰਗਲ ਵਿੱਚ ਸ਼ੇਰ ਦਾ ਬੱਚਾ ਭੱਭਕਦਾ ਹੈ, ਯਥਾ -

ਮਦਰਾ ਕਰ ਮੱਤ ਮਹਾਂ ਭਭੱਕੰ। ਬਨ ਮੈ ਮਨੋ ਬਾਘ ਬਚਾ ਬੱਬਕੰ।
(ਬਚਿਤ੍ਰ ਨਾਟਕ, ਧਿਆਇ 1, ਅੰਕ 53)

## ਹੋਰ

ਅਵੱਧਪਤੀ ਰਾਜਾ ਬਿਖੱਭ੍ਰ ਨਾਥ ਦੀ ਕੰਨਿਆ ਵਿਆਹੁਣ ਉਪ੍ਰੰਤ ਕ੍ਰਿਸ਼ਨ ਜੀ ਨੇ ਪੋਸਤ, ਭੰਗ ਅਤੇ ਅਫ਼ੀਮ ਛੱਕੀ, ਫਿਰ ਸ਼ਰਾਬ ਪੀਤੀ, ਯਥਾ -

ਪੋਸਤ, ਭਾਂਗ, ਅਫ਼ੀਮ ਘਨੋ ਮਦ ਪੀਵਨ ਕੈ ਤਿਨ ਕਾਜ ਮੰਗਾਯੋ।
(ਕ੍ਰਿਸ਼ਨਾਵਤਾਰੇ ਛੰਦ 2112)

ਫਿਰ ਰਾਮਜਨੀਆਂ (ਕੰਜਰੀਆਂ) ਨੱਚਾਈਆਂ ਅਤੇ ਉਨ੍ਹਾਂ ਨੂੰ ਬਹੁਤ ਧਨ ਦੇਣ ਉਪ੍ਰੰਤ ਅਰਜਨ ਨੂੰ ਨਾਲ ਲੈ ਕੇ ਭੋਜਨ ਛੱਕਣ ਗਏ, ਉਥੇ ਫਿਰ ਪੋਸਤ ਤੇ ਭੰਗ ਪੀਤੀ, ਅਫ਼ੀਮ ਛੱਕੀ, ਸ਼ਰਾਬ ਪੀ ਕੇ ਨਸ਼ਿਆਂ ਵਿੱਚ ਮਸਤ ਹੋਣ ਪਿਛੋਂ ਅਰਜਨ ਨੂੰ ਕਿਹਾ ਕਿ ਬ੍ਰਹਮਾ ਨੇ ਸੱਤ ਸਮੁੰਦ੍ਰਾਂ ਰਚੇ ਪਰ ਅਠਵਾਂ ਸਮੁੰਦ੍ਰ ਸ਼ਰਾਬ ਦਾ ਬਨਾਉਣ ਤੋਂ ਕਿਉਂ ਖੁੰਝ ਗਿਆ, ਯਥਾ -

ਤਿਨ ਕੌ ਬਹੁ ਦੈ ਸੰਗਿ ਪਾਰਬ (ਅਰਜਨ) ਲੈ
ਹਰਿ ਭੋਜਨ ਕੀ ਭੂਅ ਮੈ ਪਗ ਧਾਰਯੋ।
ਪੋਸਤ, ਭਾਂਗ, ਅਫ਼ੀਮ ਮੰਗਾਇ,
ਪੀਯੋ ਮਦ ਸ਼ੋਕ ਬਿਦਾ ਕਰਿ ਡਾਰਯੋ।
ਮੱਤ ਹੋ ਚਾਰੋਂ ਈ ਕੈਫ਼ਨ ਸੌਂ
ਸੁਤ ਇੰਦ੍ਰੈ ਸੋ ਇਮ ਸਿਆਮ ਉਚਾਰਯੋ।
ਕਾਮ ਕੀਯੋ ਬ੍ਰਹਮਾ ਘਟਿ ਕਿਉਂ,
ਮਦਰਾ ਕੋ ਨਾ ਆਠਵੇਂ ਸਿੰਧ ਸਵਾਰਯੋ।
(ਕ੍ਰਿਸ਼ਨਾ. ਛੰਦ, ਅੰਕ 2115)

ਉਪ੍ਰੋਕਤ ਪੁੱਛ ਦਾ ਉੱਤਰ ਅਰਜਨ ਨੇ ਇਹ ਦਿੱਤਾ ਕਿ ਜੜ੍ਹ ਬਹਿਮਣ (ਬ੍ਰਹਮਾ) ਇਨ੍ਹਾਂ ਰਸਾਂ ਦੀ ਮਹਿਮਾ ਨੂੰ ਕੀ ਜਾਣਦਾ ਸੀ, ਯਥਾ -

ਤਬ ਪਾਰਥ ਕਰਿ ਜੋਰਿ ਕੈ ਹਰਿ ਸਿਉਂ ਕਹਯੋ ਸੁਨਾਇ।।
ਜੜ ਬ੍ਰਾਮਨ ਇਨ ਰਸਨ ਕੋ ਜਾਨੇ ਕਹਾ ਉਪਾਇ।। (ਅੰਕ 2116)
ਨੋਟ - ਸਿਆਮ ਕਵੀ ਲਿਖਦਾ ਹੈ ਕਿ -
'ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ' (ਅੰਕ 2491)

ਭਾਵ - ਮੈਂ ਕੁਝ ਲਿਖਿਆ ਹੈ ਉਹ ਭਾਗਵਤ (ਪੁਰਾਣ) ਦੇ ਦਸਵੇਂ ਸਕੰਧ ਦਾ ਟੀਕਾ ਕੀਤਾ ਹੈ।

ਪਾਠਕਾਂ ਨੂੰ ਨਿਸ਼ਚਾ ਹੋਵੇ ਕਿ ਸ੍ਰੀ ਕ੍ਰਿਸ਼ਨ ਜੀ ਦਾ ਉਪ੍ਰੋਕਤ ਨਸ਼ਿਆਂ ਨੂੰ ਵਰਤਣਾ ਤੇ ਮਸਤ ਹੋਣਾ ਆਦਿਕ ਸ੍ਰੀਮਦ ਭਾਗਵਤ ਪੁਰਾਣ ਵਿੱਚ ਕਿਤੇ ਰੰਚਕ ਮਾਤਰ ਵੀ ਜ਼ਿਕਰ ਨਹੀਂ ਅਤੇ ਅਵੱਧਪਤੀ ਦਾ ਨਾਮ ਵੀ 'ਬ੍ਰਿਖੱਭ ਨਾਥ' ਨਹੀਂ ਬਲਕਿ 'ਨਗਨਾਜਿਤ' ਹੈ। ਵੇਖੋ ਸ੍ਰੀ ਮਦ ਭਾਗਵਤ ਪੁਰਾਣ ਦੇ ਦਸਵੇਂ ਸਕੰਧ ਵਿਚੋਂ 58ਵੇਂ ਧਿਆਇ ਦੇ ਸਲੋਕ ਨੰਬਰ 32 ਤੋਂ 58 ਤਕ।

ਤਾਂ ਤੇ ਇਹ ਕੋਰੇ ਦਾ ਕੋਰਾ ਝੂਠ ਸਿਰਫ ਭੰਗ-ਸ਼ਰਾਬ ਆਦਿਕ ਨਸ਼ਿਆਂ ਦੀ ਮਹੱਤਤਾ ਦਰਸਾਉਣ ਹਿਤ ਕਵੀ ਨੇ ਆਪਣੇ ਵਲੋਂ ਲਿਖਿਆ ਹੈ।

ਸੱਚ ਪੁਛੋ ਤਾਂ ਇਸ ਰਚਨਾ ਦੁਆਰਾ ਕਵੀ ਨੇ ਮਹਾਰਾਜ ਕ੍ਰਿਸ਼ਨ ਵਰਗੇ ਅਵਤਾਰ ਨੂੰ ਵੀ ਭੰਗੀ ਸ਼ਰਾਬੀ ਦਰਸਾ ਕੇ ਭੰਗੀ-ਪੋਸਤੀ ਆਦਿਕ ਅਮਲੀ ਤਾਂ ਕਿਤੇ ਰਹੇ ਧਾਰਮਿਕ ਰੁਚੀ ਵਾਲੇ ਕ੍ਰਿਸ਼ਨ ਭਗਤਾਂ ਨੂੰ ਵੀ ਨਸ਼ੱਈ ਹੋਣ ਦੀ ਹੱਲ੍ਹਾ-ਸ਼ੇਰੀ ਦਿੱਤੀ ਹੈ।

ਸਭ ਤੋਂ ਵਧੇਰੇ ਸੋਕ ਇਹ ਕਿ ਸਾਡੇ ਕੁਝ ਵਿਦਵਾਨ ਸੱਜਣਾਂ ਨੇ ਦਸਮ ਗ੍ਰੰਥ ਵਿਚਲੇ ਉਪ੍ਰੋਕਤ ਨਸ਼ੇ ਪ੍ਰੇਰਕ ਮਿਥਿਆਵਾਦ ਨੂੰ ਦਸ਼ਮੇਸ਼ ਕ੍ਰਿਤ ਦਰਸਾਉਣ ਦਾ ਬਿਰਥਾ ਜਤਨ ਬਲਕਿ ਘੋਰ ਅਪਰਾਧ ਕੀਤਾ ਹੈ।

## ਅੱਗੇ ਚਲੋ

ਰਾਜਾ ਪੀਅਤ ਅਮਲ ਸਭ ਭਾਰੀ।
ਭਾਂਤਿ ਭਾਂਤਿ ਸਿਉਂ ਭੋਗਤ ਨਾਰੀ।
ਪੋਸਤ ਭਾਂਗ, ਅਫ਼ੀਮ ਚੜ੍ਹਾਵੈ।
ਪਿਆਲੇ ਪੀ ਪਚਾਸਕੁ ਜਾਵੈ।

(ਤ੍ਰੀਆ ਚਰਿਤ੍ਰ 245, ਅੰਕ 3)

## ਹੋਰ ਵੇਖੋ

ਇਕ ਨਸ਼ਿਆਂ ਦੀ ਪ੍ਰੇਮਣ 'ਰੱਸ ਤਿਲਕਮੰਜਰੀ' ਵਲੋਂ ਆਪਣੇ ਪਤੀ ਨੂੰ ਨੱਸ਼ਈ ਬਨਾਉਣ ਹਿਤ ਨਸ਼ਿਆਂ ਰਹਿਤ ਪ੍ਰਾਣੀ ਨੂੰ ਸੀਤਲਾ ਦਾ ਵਾਹਨ (ਗੱਧਾ) ਤਕ ਵੀ ਕਹਿੰਦੀ ਹੈ ..... ਉਸਦਾ ਪਤੀ ਨਸ਼ਿਆਂ ਦੇ ਔਗੁਣ ਦੱਸਦਾ ਹੈ .... ਤਿਲਕ ਮੰਜਰੀ ਨਸ਼ਿਆਂ ਦੇ ਗੁਣ ਵਰਨਣ ਕਰਦੀ ਹੋਈ ਤਿਥੋਂ ਤਕ ਕਹਿੰਦੀ ਹੈ, ਜਿਵੇਂ ਕਿ -

ਭਾਂਗ ਪਰਖ ਵੈ ਪਿਯਹਿ ਭਗਤ ਹਰ ਕੀ ਜੇ ਕਰਹੀਂ।
ਭਾਂਗ ਭਖਤ ਵੈ ਪੁਰਖ ਕਿਸੂ ਕੀ ਆਸ ਨਾ ਧਰਹੀਂ।
ਅਮਲ ਪਿਯਭ ਤੇ ਬੀਰ ਬਰਤ ਜਿਨ ਤ੍ਰਿਣ ਮਸਤਕ ਪਰ।
ਤੇ ਕਿਆ ਪੀਵੈਂ ਭਾਂਗ ਰਹੈ ਤਕਰੀ ਜਿਨ ਕੈ ਕਰ।

(ਚਰਿਤ੍ਰ 245 ਅੰਕ 13)

ਮੂਰਛਤ ਹੋ ਜਾਂਦੀ ਹੈ, ਪਤੀ ਉਸ ਨੂੰ ਉਠਾ ਕੇ ਧੀਰਜ ਦਿੰਦਾ ਹੈ .... ਫਿਰ ਉਹ ਪਤੀ ਨੂੰ ਬ੍ਰਹਮ ਭੋਜ ਲਈ ਪ੍ਰੇਰਦੀ ਹੈ, ਭੋਜਨ ਸਮੇਂ ਉਹ ਸਭ ਭੋਜਨਾਂ ਵਿੱਚ ਭੰਗ ਮਿਲਾ ਦਿੰਦੀ ਹੈ, ਪਤੀ ਬੇਹੋਸ਼ ਹੋ ਜਾਂਦਾ ਹੈ ਤੇ ਤਿਲਕ ਮੰਜਰੀ ਨੱਸ਼ਈ ਤੇ ਵਿਸ਼ਈ ਰਾਜੇ ਨਾਲ ਨੱਸ ਜਾਂਦੀ ਹੈ। (ਤ੍ਰਿਆ ਚਰਿਤ੍ਰ 245, ਅੰਕ 34)



ਨੋਟ - ਇਸ ਚਰਿਤ੍ਰ ਵਿੱਚ ਜ਼ਰਾ ਕਵੀ ਦਾ ਫੈਸਲਾ ਭੀ ਪੜ੍ਹੋ -
ਚਤੁਰ ਨਾਰਿ ਬਹੁ ਭਾਂਤਿ ਰਹੀ ਸਮਝਾਇ ਕਰਿ।।
ਮੂਰਖ ਨਾਹ (ਪਤੀ) ਨ ਸਮਝਯੋ ਉਠਯੋ ਰਿਸਾਇ ਕਰ।।

## ਹੋਰ

ਰਾਜਾ ਸੁਮੱਤ ਸੈਨ ਦੀ ਕੰਨਿਆਂ 'ਰਣ ਖੰਭ ਕਲਾਂ' ਨੇ ਆਪਣੇ ਵਿੱਦਿਆ ਗੁਰੂ ਸਿਵ ਉਪਾਸ਼ਕ ਨੂੰ ਮਹਾਂਕਾਲ ਦਾ ਉਪਾਸ਼ਕ ਬਣਾਉਣ ਲਈ ਬਹੁਤ ਲੰਮੀ ਚੌੜੀ ਚਰਚਾ ਤੋਂ ਪਿਛੇ ਨਦੀ ਵਿੱਚ ਸੁੱਟ ਕੇ 800 ਗੋਤਾ ਦਿੱਤਾ।

ਨੋਟ - ਕੋਈ ਜਾਣੇ ਰਣ ਖੰਭ ਕਲਾਂ ਨੇ 800 ਗੋਤਾ ਦੇਣ ਵਾਲੇ ਗੋਤਿਆਂ ਦੀ ਗਿਣਤੀ ਕਰਨ ਲਈ ਕਵੀ ਜੀ ਦੀ ਡਿਊਟੀ ਲਾਈ ਹੋਈ ਸੀ।

ਫਿਰ ਰੱਬ ਜਾਣੇ 800 ਗੋਤੇ ਖਾਣ ਵਾਲਾ ਇਤਨੇ ਗੋਤੇ ਖਾ ਕੇ ਜੀਉਂਦਾ ਕਿਵੇਂ ਰਿਹਾ।

ਫਿਰ ਕੀ ਜਾਣੀਏ ਸਾਡੇ ਸਤਿਕਾਰ ਯੋਗ ਵਿਦਵਾਨ ਲਿਖਾਰੀਆਂ ਨੇ ਦਸਮ ਗ੍ਰੰਥ ਵਾਲੇ ਉਪ੍ਰੋਕਤ ਗਪੌੜਿਆਂ ਦਾ ਲਿਖਾਰੀ ਅਭੁੱਲ ਗੁਰੂ ਕਲਗੀਧਰ ਪਾਤਸ਼ਾਹ ਕਿਹੜੀ ਆਕਾਸ਼-ਬਾਣੀ ਸੁਣ ਕੇ ਲਿਖਿਆ ਹੈ।

ਇਥੇ ਹੀ ਬੱਸ ਨਹੀਂ ਰਣ ਖੰਭ ਕਲਾਂ ਨੇ ਗੋਤੇ ਦੇਣ ਪਿਛੋਂ ਸ਼ਿਵ ਉਪਾਸ਼ਕ ਨੂੰ ਇਹ ਧਮਕੀ ਦਿੱਤੀ ਕਿ ਮਹਾਂਕਾਲ ਜੀ ਦਾ ਉਪਾਸ਼ਕ ਬਣ, ਨਹੀਂ ਤਾਂ ਮੈਂ ਆਪਣੇ ਪਿਤਾ ਨੂੰ ਕਹਾਂਗੀ ਕਿ ਇਸ ਨੇ ਮੇਰੀ ਇੱਜ਼ਤ ਨੂੰ ਹੱਥ ਪਾਇਆ ਹੈ, ਯਥਾ -

ਕਹੀ ਕੁਆਰਿ ਪਿਤੁ ਪਹਿ ਮੈਂ ਜੈ ਹੌਂ,
ਤੈਂ ਮੁਹਿ ਡਾਰਾ ਹਾਥ ਬਤੈ ਹੌਂ।।
ਤੇਰੇ ਦੋਨੋ ਹਾਥ ਕਟਾਊਂ,
ਤੌਂ ਰਾਜਾ ਕੀ ਸੂਤਾ ਕਹਾਊਂ।।

(ਤ੍ਰਿਆ ਚਰਿਤ੍ਰ 266, ਅੰਕ 121)

ਇਹ ਸੁਨਿ ਬਾਤ ਮਿੱਸ੍ਰ ਡਰ ਪਯੋ।
ਲਾਗਤ ਪਾਇ ਕੁਆਰਿ ਕੇ ਭਯੋ।
ਸੋਊ ਕਰੋਂ ਤੁਮ ਜੋ ਮੁਹਿ ਉਚਾਰੋ।
ਤੁਮ ਨਿਜੁ ਜਿਯ ਤੇ ਕੋਪ ਨਿਵਾਰੋ।। (ਅੰਕ 122)
ਰਣ ਖੰਭ ਕਲਾਂ
ਪਾਹਨ ਕੀ ਪੂਜਾ ਨਹਿ ਕਰਿਯੈ।
ਮਹਾਂਕਾਲ ਕੇ ਪਾਇਨ ਪਰਿਯੈ। (ਅੰਕ 123)
ਤਬ ਦਿਜ ਮਹਾਂਕਾਲ ਕੋ ਧਰਾਯੋ।
ਸਰਿਤਾ ਮਹਿ ਪਾਹਨਨ ਬਹਾਯੋ। (ਅੰਕ 124)

## ਦੋਹਰਾ

ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ।

ਮਹਾਂਕਾਲ ਕੋ ਸਿਖਯ ਕਰਿ ਮਦਰਾ, ਭਾਂਗ ਪਿਵਾਇ।

(ਅੰਕ 125)

### ਹੋਰ

ਵੇਖੋ ਤ੍ਰਿਆ ਚਰਿਤ੍ਰ 403 ਜਿਸ ਦੇ 29 ਅੰਕੜਿਆਂ ਵਿਚੋਂ ਵਿਸਥਾਰ ਭੈ ਕਾਰਣ ਕੇਵਲ ਦੋ ਅੰਕੜਿਆਂ ਦਾ ਸਾਰਾਂਸ਼ -

ਸੁਭਰ ਸੇਜ ਉਪਰ ਬੈਠਾਯੋ। ਭਾਂਗ, ਅਫ਼ੀਮ, ਸ਼ਰਾਬ ਮੰਗਾਯੋ।

(ਅੰਕ 8)

ਪੋਸਤ, ਭਾਂਗ, ਅਫ਼ੀਮ, ਸ਼ਰਾਬ।
ਖਵਾਇ ਤੁਮੈ ਤਬ ਆਪੁ ਚੜੈ ਹੌਂ। (ਅੰਕ 13)

ਇਤਿਆਦਿਕ ਦਸਮ ਗ੍ਰੰਥ ਵਿਚਲੀਆਂ ਨਸ਼ੇ ਪ੍ਰੇਰਕ ਕ੍ਰਿਤੀਆਂ ਦੇ ਭੰਡਾਰ ਵਿਚੋਂ ਵਿਸਥਾਰ ਭੈ ਕਾਰਣ ਕੇਵਲ ਵੰਨਗੀ ਮਾਤ੍ਰ ਹੀ ਜਾਣਕਾਰੀ ਦਰਸਾਈ ਹੈ।

ਅਟੱਲ ਵਿਸ਼ਵਾਸ ਹੈ ਕਿ ਸੂਝ-ਬੂਝ ਵਾਲੇ ਸਿਦਕਵਾਨ ਪਾਠਕ ਉਪ੍ਰੋਕਤ ਅਤੀ ਸੰਕੋਚਵੀਂ ਜਾਣਕਾਰੀ ਦੇ ਆਧਾਰ 'ਤੇ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਨੂੰ ਪਛਾਣਦੇ ਹੋਏ ਆਪਣੇ-ਆਪ ਹੀ ਨਿਰਣਾ ਕਰ ਲੈਣਗੇ ਕਿ ਇਹ ਸਮੁੱਚਾ ਗਰੰਥ ਦਸ਼ਮੇਸ਼ ਕ੍ਰਿਤ ਸੁਪਨੇ ਵਿੱਚ ਵੀ ਸਿੱਧ ਨਹੀਂ ਹੋ ਸਕਦਾ ਬਲਕਿ ਜਾਪ, ਅਕਾਲ ਉਸਤਤ ਆਦਿਕ ਦਸਮ ਗਿਰਾ (ਬਾਣੀ) ਤੋਂ ਬਿਨਾਂ ਬਾਕੀ ਸਾਰੇ ਦੇ ਸਾਰੇ ਸਾਕਤ ਮੱਤ ਆਦਿਕ ਅਨਮਤੀ ਕਵੀਆਂ ਦੇ ਮਿਥਹਾਸਕ ਗੱਪ-ਗਪੌੜੇ ਅਤੇ ਵਿਭਚਾਰਕ ਟੋਟਕੇ ਹਨ।



# ਪ੍ਰਥਮ ਭਗਉਤੀ ਸਿਮਰ ਕੈ .....

ਉਪ੍ਰੋਕਤ ਸਿਰਲੇਖ ਦਸਮ ਗ੍ਰੰਥ ਵਿਚਲੀ ਭਗਉਤੀ ਵਾਰ ਦੀ ਪਹਿਲੀ ਪਉੜੀ ਦੀ ਪਹਿਲੀ ਪੰਗਤੀ (ਤੁੱਕ) ਹੈ ਜੋ ਅਰਦਾਸਾ ਸੋਧਣ ਸਮੇਂ ਅਰੰਭਤਾ ਵਿੱਚ ਪੜ੍ਹੀ ਜਾਂਦੀ ਹੈ, ਪਰ ਇਸ ਵਿਚਲੇ 'ਭਗਉਤੀ' ਸ਼ਬਦ ਦੇ ਅਰਥ ਆਪੋ-ਆਪਣੀ ਮਨੌਤ ਅਨੁਸਾਰ ਹੇਠ ਲਿਖੇ ਤਿੰਨ ਰੂਪਾਂ ਵਿੱਚ ਦਰਸਾਏ ਜਾਂਦੇ ਹਨ -

1. ਅਕਾਲ ਪੁਰਖ, 2. ਸ੍ਰੀ ਸਾਹਿਬ (ਤਲਵਾਰ), 3. ਭਗਵਤੀ (ਦੁਰਗਾ)।

1. ਆਮ ਅਰਦਾਸੀਏ ਅਰਦਾਸ ਸਮੇਂ ਭਗਉਤੀ ਦਾ ਅਰਥ ਆਪਣੇ ਵਲੋਂ ਅਕਾਲ ਪੁਰਖ ਸਮਝਦੇ ਹੋਏ "ਪ੍ਰਥਮ ਭਗਉਤੀ ਸਿਮਰ ਕੈ ...." ਉਚਾਰਨ ਕਰਦੇ ਹਨ, ਭਾਵ, ਮੂੰਹੋਂ ਤਾਂ 'ਭਗਉਤੀ' ਉਚਾਰਦੇ ਹਨ ਪਰ ਅੰਦਰੋਂ-ਅੰਦਰੀਂ ਇਸਦਾ ਅਰਥ ਅਕਾਲ ਪੁਰਖ ਅਨੁਭਵ ਕਰਦੇ ਹਨ।

2. ਕੁਝ ਵੀਰ 'ਭਗਉਤੀ' ਦਾ ਅਰਥ ਸ੍ਰੀ ਸਾਹਿਬ (ਤਲਵਾਰ) ਨਿਸ਼ਚੇ ਕਰਕੇ ਅਰਦਾਸ ਕਰਨ ਵੇਲੇ ਦੋਹਾਂ ਹੱਥਾਂ ਵਿੱਚ ਨੰਗੀ ਕ੍ਰਿਪਾਨ ਫੜ ਕੇ "ਪ੍ਰਥਮ ਭਗਉਤੀ ....." ਉਚਾਰਦੇ ਹੋਏ ਉਚੇਚੇ ਤੌਰ 'ਤੇ 'ਸ੍ਰੀ ਸਾਹਿਬ ਜੀ ਸਹਾਇ' ਵੀ ਕਹਿੰਦੇ ਹਨ।

3. ਕਈ ਨਿਰਪੱਖ ਵਿਦਵਾਨ 'ਭਗਉਤੀ' ਦਾ ਸਿੱਧਾ ਪੱਧਰਾ ਅਰਥ ਭਗਵਤੀ ਦੇਵੀ, ਭਾਵ ਦੁਰਗਾ ਜਾਣ ਕੇ "ਪ੍ਰਥਮ ਭਗਉਤੀ ਸਿਮਰ ਕੈ...." ਦੀ ਥਾਏਂ "ਪ੍ਰਥਮ ਸਤਨਾਮ ਸਿਮਰ ਕੈ...." ਜਾਂ "ਆਦਿ ਸ੍ਰੀ ਨਿਰੰਕਾਰ ਅਬਿਨਾਸੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ" ਉਚਾਰਦੇ ਹਨ, ਜਿਵੇਂ ਕਿ ਸ੍ਰੀ ਗੁਰੂ ਸਿੰਘ ਸਭਾ ਭਸੌੜ ਅਤੇ ਨਿਰੰਕਾਰੀ ਦਰਬਾਰ (ਰਾਵਲਪਿੰਡੀ ਵਾਲੇ) ਆਦਿ ਕਈ ਥਾਈਂ ਲਗਾਤਾਰ ਕਈ ਸਾਲਾਂ ਤੋਂ ਪ੍ਰਚਲਤ ਹੈ।

ਕੁਝ ਗਿਣਤੀ ਉਨ੍ਹਾਂ ਡਰਾਕਲ ਵਿਦਵਾਨਾਂ ਦੀ ਵੀ ਹੈ ਜੋ ਭਗਉਤੀ ਦਾ ਅਰਥ ਅਕਾਲ ਪੁਰਖ ਸੁਪਨੇ ਵਿੱਚ ਵੀ ਨਹੀਂ ਮੰਨਦੇ, ਸਗੋਂ 'ਭਗਉਤੀ ਦੀ ਵਾਰ' ਦੇ ਚਲਦੇ ਪ੍ਰਕਰਣਕ ਆਧਾਰ ਉਤੇ ਨਿਰੋਲ 'ਦੁਰਗਾ' ਲਖਾਇਕ ਸਮਝਦੇ ਹਨ ਪਰ ਅਜਾਣ ਸ਼ਰਧਾਲੂਆਂ ਦੀ ਬਹੁ-ਗਿਣਤੀ ਵਲੋਂ ਰੌਲਾ ਪਾਉਣ ਤੋਂ ਡਰਦਿਆਂ ਉਘੜ ਕੇ ਆਪਣੀ ਆਤਮਕ ਆਵਾਜ਼ ਪ੍ਰਗਟ ਕਰਣੋਂ ਝਿਜਕਦੇ ਹਨ, ਜਿਨ੍ਹਾਂ ਵਿਚ ਇਸ ਹਥਲੀ ਪੁਸਤਕ ਦਾ ਲਿਖਾਰੀ ਵੀ ਕੁਝ ਸਮਾਂ ਮੁਹਰਲੀ ਕਤਾਰੇ ਰਿਹਾ ਹੈ।

ਹੁਣ ਵੇਖਣਾ ਇਹ ਹੈ ਕਿ ਭਗਉਤੀ ਸਬੰਧੀ ਉਪਰ ਦੱਸੇ ਤਿੰਨ ਅਰਥਾਂ ਵਿਚੋਂ ਯਥਾਰਥ ਅਰਥ ਕਿਹੜਾ ਹੋ ਸਕਦਾ ਹੈ।

1. 'ਭਗਉਤੀ' ਦਾ ਅਰਥ ਅਕਾਲ ਪੁਰਖ ਤਾਂ ਉੱਕਾ ਹੀ ਨਹੀਂ ਹੋ ਸਕਦਾ, ਕਾਰਣ ਇਹ ਕਿ ਇਸ ਅਰਥ ਦੀ ਪ੍ਰੋੜ੍ਹਤਾ ਹਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਬਲਕਿ 'ਦਸਮ ਗ੍ਰੰਥ' ਵਿਚੋਂ ਵੀ ਕੋਈ ਠੋਸ ਪ੍ਰਮਾਣ ਨਹੀਂ ਮਿਲਦਾ। ਤੇ ਨਾ ਹੀ ਕਿਸੇ ਪ੍ਰਮਾਣੀਕ ਗਰੰਥ ਅਥਵਾ ਸ਼ਬਦ ਕੋਸ਼ ਆਦਿਕ ਵਿਚੋਂ ਭਗਉਤੀ ਦਾ ਅਰਥ ਅਕਾਲ ਪੁਰਖ ਲਿਖਿਆ ਮਿਲਦਾ ਹੈ। ਫਿਰ ਇਸੇ ਵਾਰ ਦੇ ਸਿਰਲੇਖ ਵਿੱਚ 'ਸ੍ਰੀ ਭਗਉਤੀ ਜੀ ਸਹਾਇ' ਅਤੇ ਵਾਰ ਸ੍ਰੀ ਭਗਉਤੀ ਜੀ ਕੀ ਤਥਾ ਪ੍ਰਥਮ ਭਗਉਤੀ ਸਿਮਰ ਕੈ, ਤਿੰਨ ਵਾਰੀ 'ਭਗਉਤੀ' ਸ਼ਬਦ ਦੀ ਵਰਤੋਂ ਸੁਤੇ ਹੀ ਇਹ ਨਿਸ਼ਚਾ ਕਰਾਉਂਦੀ ਹੈ ਕਿ ਚਲਦੇ ਪ੍ਰਕਰਣ ਅਨੁਸਾਰ ਇਥੇ ਭਗਉਤੀ ਦਾ ਅਰਥ ਦੁਰਗਾ ਤੋਂ ਬਿਨਾਂ ਅਕਾਲ ਪੁਰਖ ਆਦਿਕ ਹੋਰ ਕੋਈ ਨਹੀਂ ਹੋ ਸਕਦਾ। ਅਤੇ 'ਭਗਉਤੀ' ਸ਼ਬਦ ਦੀ ਤਿੰਨੇ ਵਾਰੀ ਇਕੱਠੀ ਵਰਤੋਂ ਦਾ ਕਾਰਣ ਹੇਠ ਲਿਖੇ ਅਨੁਸਾਰ ਹੈ -

ੳ) "ਸ੍ਰੀ ਭਗਉਤੀ ਜੀ ਸਹਾਇ" - ਇਸ ਸਿਰਲੇਖ ਵਿੱਚ ਸਾਕਤ ਕਵੀ ਨੇ ਆਪਣੇ ਇਸ਼ਟ ਭਗਉਤੀ (ਦੁਰਗਾ) ਤੋਂ ਸਹਾਇਤਾ ਮੰਗੀ ਹੈ ਕਿਉਂਕਿ ਹਰ ਗ੍ਰੰਥਕਾਰ ਆਪਣੀ ਰਚਨਾ ਦੀ ਸਫਲਤਾ ਲਈ ਪਹਿਲਾਂ-ਪਹਿਲ ਆਪਣੇ ਇਸ਼ਟ ਕੋਲੋਂ ਸਹਾਇਤਾ ਮੰਗਦਾ ਹੈ।

ਵਿਸ਼ੇਸ਼ ਕਰਕੇ ਸਾਕਤ ਮਤੀਏ ਭਾਵੇਂ ਭਗੌਤੀ ਦਾ ਅਨੇਕਾਂ ਦੇਵੀਆਂ ਦੇ ਰੂਪ ਵਿੱਚ ਆਵਾਹਨ ਕਰਦੇ ਹਨ। ਪ੍ਰੰਤੂ ਹਰ ਕਾਰਜ ਦੀ ਸਫਲਤਾ ਹਿਤ "ਸ੍ਰੀ ਭਗਵਤੀ ਏ ਨਮਹ" ਜਾਂ "ਸ੍ਰੀ ਭਗੌਤੀ ਜੀ ਸਹਾਇ" ਆਦਿਕ ਸ਼ਬਦ ਵਰਤਨੇ ਇਨ੍ਹਾਂ ਦਾ ਮੂਲ ਨਿਯਮ ਹੈ। ਇਸੇ ਲਈ ਭਗਉਤੀ ਵਾਰ ਦੇ ਅਰੰਭ ਵਿੱਚ ਸਾਕਤ ਕਵੀ ਨੇ ਪ੍ਰਿਥਮ ਭਗਉਤੀ ਸਿਮਰ ਕੈ .... ਸ਼ਬਦਾਂ ਰਾਹੀਂ ਭਗਵਤੀ ਦੇਵੀ ਨੂੰ ਸਿਮਰਿਆ (ਅਰਾਧਿਆ) ਹੈ।

ਅ) "ਵਾਰ ਸ੍ਰੀ ਭਗਉਤੀ ਜੀ ਕੀ" - ਤੋਂ ਭਾਵ ਸ੍ਰੀ ਭਗਵਤੀ (ਦੁਰਗਾ) ਦਾ ਜਸ ਹੈ।

ੲ) ਤਲਵਾਰ - ਕੋਈ ਸ਼ੱਕ ਲਹੀਂ ਕਿ 'ਭਗਉਤੀ' ਸ਼ਬਦ ਤਲਵਾਰ ਦਾ ਲਖਾਇਕ ਵੀ ਹੈ, ਜਿਵੇਂ ਕਿ ਇਸੇ 'ਭਗਉਤੀ ਦੀ ਵਾਰ' ਵਿਚਲੀ 53ਵੀਂ ਪਉੜੀ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਸਪਸ਼ਟ ਹੈ -

ਲਈ ਭਗਉਤੀ ਦੁਰਗਸ਼ਾਹ ਵਰਜਾਗਣ ਭਾਰੀ।।
ਲਾਈ ਰਾਜੇ ਸੁੰਭ ਨੂੰ ਰਤ ਪੀਐ ਪਿਆਰੀ।।

ਪ੍ਰੰਤੂ ਅਵਧਾਬ੍ਰਿਤੀ (ਅਸਥਾਨ-ਭੇਦ) ਭਾਵ, ਚਲਦੇ ਪ੍ਰਕਰਣ ਦੇ ਆਧਾਰ ਉਤੇ "ਪ੍ਰਥਮ ਭਗਉਤੀ ਸਿਮਰ ਕੈ...." ਵਿੱਚ ਆਏ 'ਭਗਉਤੀ' ਸ਼ਬਦ ਦਾ ਅਰਥ ਤਲਵਾਰ ਕਰਨਾ ਕੇਵਲ ਅਸੰਗਤ ਹੀ ਨਹੀਂ, ਬਲਕਿ ਨਿਰੋਲ ਅਜਾਣਪਨਾ ਹੈ ਕਿਉਂਕਿ ਇਸ ਤਰ੍ਹਾਂ ਤਾਂ ਸੁਖਮਨੀ ਸਾਹਿਬ ਵਿੱਚ ਲਿਖੇ -

ਭਗਉਤੀ ਭਗਵੰਤ ਭਗਤਿ ਕਾ ਰੰਗੁ।। (ਆਦਿ ਗ੍ਰੰਥ, ਪੰਨਾ 274)

ਅਨੁਸਾਰ ਭਗਉਤੀ ਦਾ ਅਰਥ 'ਭਗਤ' ਵੀ ਹੈ।

3. ਦੁਰਗਾ - ਤਾਂ ਤੇ 'ਪ੍ਰਥਮ ਭਗਉਤੀ ਸਿਮਰ ਕੈ ...' ਵਿਚਲੇ 'ਭਗਉਤੀ' ਸ਼ਬਦ ਦਾ ਯਥਾਰਥ ਅਰਥ ਚਲਦੇ ਪ੍ਰਕਰਣ ਅਨੁਸਾਰ ਨਿਰਸੰਦੇਹ ਭਗਵਤੀ ਭਾਵ ਦੁਰਗਾ ਦੇਵੀ ਹੀ ਹੈ।



ਕੁਝ ਵਿਦਵਾਨਾਂ ਨੇ 'ਭਗਉਤੀ' ਦਾ ਅਰਥ 'ਅਕਾਲ ਪੁਰਖ' ਵੀ ਕੀਤਾ ਹੈ ਪ੍ਰੰਤੂ ਇਸ ਭੁਲੇਖੇ ਦਾ ਮੂਲ ਕਾਰਣ 'ਭਗਉਤੀ ਦੀ ਵਾਰ' ਦੇ ਸਿਰਲੇਖ ਨਾਲ ਲਿਖਿਆ 'ਪਾਤਸ਼ਾਹੀ ੧੦' ਹੈ (ਜੋ ਇਸ ਵਾਰ ਦੇ ਕਰਤਾ, ਭਗਉਤੀ ਉਪਾਸ਼ਕ ਕਵੀ ਨੇ ਇਹ ਵਾਰ ਦਸ਼ਮੇਸ਼ ਕ੍ਰਿਤ ਦਰਸਾਉਣ ਹਿਤ ਕੁਟਿਲ ਨੀਤੀ ਤੋਂ ਕੰਮ ਲੈਂਦਿਆਂ ਲਿਖ ਦਿੱਤਾ ਹੈ) ਜਿਸ ਨੂੰ ਵੇਖ ਕੇ ਉਪ੍ਰੋਕਤ ਵਿਦਵਾਨਾਂ ਨੇ 'ਭਗਉਤੀ ਦੀ ਵਾਰ' ਨੂੰ ਦਸ਼ਮੇਸ਼ ਜੀ ਦੀ ਰਚਨਾ ਨਿਸ਼ਚੇ ਕਰ ਲੈਣ ਦਾ ਭੁਲੇਖਾ ਖਾਧਾ ਹੈ, ਪਰ ਨਾਲ ਹੀ ਉਨ੍ਹਾਂ ਨੇ ਇਹ ਵੀ ਅਨੁਭਵ ਕੀਤਾ ਕਿ ਦਸਮ ਪਿਤਾ ਭਗਉਤੀ ਨੂੰ ਸਿਮਰਣ ਵਾਲੇ ਕਦਾਚਿਤ ਨਹੀਂ ਹੋ ਸਕਦੇ ਜਿਸ ਕਾਰਣ ਉਪ੍ਰੋਕਤ ਵਿਦਵਾਨਾਂ ਨੇ ਮਜਬੂਰਨ ਵਲ-ਫੇਰ ਪਾ ਕੇ ਭਗਉਤੀ ਦਾ ਅਰਥ ਅਕਾਲ ਪੁਰਖ ਦਰਸਾਇਆ ਹੈ।

ਕਿਹਾ ਚੰਗਾ ਹੁੰਦਾ ਜੇ ਇਸ 'ਭਗਉਤੀ ਦੀ ਵਾਰ' ਅਤੇ 'ਚੰਡੀ ਚਰਿਤ੍ਰ' ਦਾ ਕਰਤਾ ਇਕੋ ਹੀ, ਦੇਵੀ ਉਪਾਸ਼ਕ ਕਵੀ ਸਮਝ ਲਿਆ ਜਾਂਦਾ ਤਾਂ ਕਿ ਇਤਨਾ ਭੁਲੇਖਾ ਨਾ ਪੈਂਦਾ ਜੋ ਕਿ ਇਸੇ 'ਭਗਉਤੀ ਦੀ ਵਾਰ' ਤੋਂ ਪਹਿਲਾਂ ਰਚਨਾ 'ਚੰਡੀ ਚਰਿਤ੍ਰ' ਦੇ ਅਧਿਆਵਾਂ ਦੀ ਹਰ ਅੰਤਿਕਾ ਵਿੱਚ 'ਅਫ਼ਜੂ' ਸ਼ਬਦ ਜੋ ਇਸ ਗੱਲ ਦਾ ਲਖਾਇਕ ਹੈ ਕਿ ਅਜੇ ਪ੍ਰਕਰਣ ਚਲ ਰਿਹਾ ਹੈ, ਪ੍ਰਤੱਖ ਹੀ ਨਿਸ਼ਚੇ ਕਰਾਉਂਦਾ ਹੈ ਕਿ 'ਭਗਉਤੀ ਦੀ ਵਾਰ' ਅਤੇ 'ਚੰਡੀ ਚਰਿਤ੍ਰ' ਦਾ ਕਰਤਾ ਇਕੋ ਹੀ ਹੈ। ਇਨ੍ਹਾਂ ਦੋਹਾਂ ਰਚਨਾਵਾਂ ਵਿੱਚ ਕੇਵਲ ਭਾਸ਼ਾ ਦਾ ਅੰਤਰਾ ਹੈ, 'ਚੰਡੀ ਚਰਿਤ੍ਰ' ਬ੍ਰਿਜ ਭਾਸ਼ਾ ਵਿੱਚ ਹੈ ਅਤੇ 'ਭਗਉਤੀ ਦੀ ਵਾਰ' ਪੰਜਾਬੀ ਵਿੱਚ।

ਹੋਰ ਨਹੀਂ ਤਾਂ ਇਸੇ ਭਗਉਤੀ ਦੀ ਵਾਰ ਦੀ 55ਵੀਂ ਭਾਵ ਅੰਤਲੀ ਪਉੜੀ ਦੀਆਂ ਹੇਠ ਲਿਖੀਆਂ ਤੁੱਕਾਂ ਨੂੰ ਹੀ ਵਿਚਾਰ ਲਿਆ ਜਾਂਦਾ ਕਿ :

'ਦੁਰਗਾ ਪਾਠ' ਬਣਾਇਆ ਸਭੇ ਪਉੜੀਆਂ।।
ਫੇਰ ਨ ਜੂਨੀ ਆਇਆ ਜਿਨ ਇਹੁ ਗਾਇਆ।।

ਤਾਂ ਤੇ ਇਸ ਵਾਰ ਦੀਆਂ 55 ਦੀਆਂ 55 ਪਉੜੀਆਂ ਉਸੇ ਕਵੀ ਦੀਆਂ ਰਚੀਆਂ ਹੋਈਆਂ ਹਨ ਜਿਸਨੇ ਕਿ ਪਹਿਲੀ ਪਉੜੀ ਵਿੱਚ ਨੌਂ ਗੁਰੂ ਸਾਹਿਬਾਨ ਦੇ ਧਿਆਉਣ, ਸਿਮਰਣ ਦਾ ਚਕਮਾ ਦੇ ਕੇ ਦਸ਼ਮੇਸ਼ ਜੀ ਵਲੋਂ ਸਭ ਤੋਂ ਪਹਿਲੇ ਭਗਉਤੀ ਨੂੰ ਅੰਨਯ ਪੁਰਖ ਰੂਪ ਵਿੱਚ ਸਿਮਰਨਾ ਦਰਸਾਇਆ ਹੈ।

ਕੀ ਕੋਈ ਸੂਝ-ਬੂਝ ਵਾਲਾ ਸਿਦਕਵਾਨ ਗੁਰਸਿੱਖ ਇਹ ਮੰਨਣ ਨੂੰ ਤਿਆਰ ਹੈ ਕਿ ਦੁਰਗਾ ਪਾਠ ਬਣਾਉਣ (ਰਚਣ) ਵਾਲਾ ਕਵੀ ਗੁਰੂ ਗੋਬਿੰਦ ਸਿੰਘ ਹੈ ?

ਤਾਂ ਤੇ ਉਪ੍ਰੋਕਤ ਦੋਵੇਂ ਤੁੱਕਾਂ ਸਪਸ਼ਟ ਤੌਰ 'ਤੇ ਇਕ ਦੇਵੀ ਉਪਾਸ਼ਕ ਕਵੀ ਵਲੋਂ ਹਨ ਜੋ ਖੁਲੇ-ਡੁੱਲ੍ਹੇ ਸ਼ਬਦਾਂ ਵਿੱਚ ਕਹਿ ਰਿਹਾ ਹੈ ਕਿ ਜਿਹੜਾ ਪੁਰਖ ਦੁਰਗਾ ਪਾਠ ਅਰਥਾਤ ਵਾਰ ਸ੍ਰੀ ਭਗਉਤੀ ਜੀ ਦੀਆਂ 55 ਪਉੜੀਆਂ ਦੇ ਪਾਠ ਦਾ ਗਾਇਨ ਕਰੇਗਾ, ਉਹ ਜਨਮ-ਮਰਨ ਦੇ ਗੇੜ ਵਿੱਚ ਨਹੀਂ ਆਵੇਗਾ। ਇਨ੍ਹਾਂ ਤੁੱਕਾਂ ਦੇ ਅਰਥ ਵੱਲ ਧਿਆਨ ਨ ਦੇਣ ਅਤੇ ਭਗਉਤੀ ਵਾਰ ਦਾ ਕਰਤਾ ਦਸ਼ਮੇਸ਼ ਜੀ ਨੂੰ ਮੰਨਣ ਕਰਕੇ ਹੀ ਸਾਡੇ ਕਈ ਅਜਾਣ ਵੀਰ ਅੰਮ੍ਰਿਤ ਵੇਲੇ ਉੱਛਲ-ਉੱਛਲ ਅਤੇ ਝੂਮ-ਝੂਮ ਕੇ ਇਸ ਦਾ ਪਾਠ ਕਰਦੇ ਅਤੇ ਗਾਉਂਦੇ ਹਨ ਕਿ 'ਫਿਰ ਨ ਜੂਨੀ ਆਇਆ ਜਿਨ ਇਹ ਗਾਇਆ'।

ਕੀ ਦੁਰਗਾ ਪਾਠ (ਭਗਉਤੀ ਦੀ ਵਾਰ) ਨੂੰ ਗਾਉਣ ਦਾ ਉਪ੍ਰੋਕਤ ਉਪਦੇਸ਼ ਇਕ ਅਕਾਲ ਪੁਰਖ ਦੇ ਲੜ ਲੱਗਾ ਦਸ਼ਮੇਸ਼ ਪਿਤਾ ਸਿੱਖਾਂ ਨੂੰ ਦੇ ਸਕਦਾ ਹੈ ? ਨਹੀਂ, ਹਰਗਿਜ਼

ਨਹੀਂ।

ਸੱਚ ਪੁਛੋ ਤਾਂ ਇਸ ਦੇਵੀ ਅਰਾਧਿਕ ਕਵੀ ਨੇ ਸ਼ਹਿਦ ਵਿੱਚ ਜ਼ਹਿਰ ਘੋਲ ਕੇ ਪਿਲਾਉਣ ਦੀ ਜੁਗਤੀ ਵਰਤੀ ਹੈ ਜੋ ਇਸ ਵਾਰ ਦੀ ਮੰਗਲਾਚਰਣ ਰੂਪੀ ਪਹਿਲੀ (ਅਰਦਾਸ ਵਾਲੀ) ਪਉੜੀ ਵਿੱਚ ਨੌਂਵਾਂ ਪਾਤਸ਼ਾਹੀਆਂ ਦਾ ਪ੍ਰਭਾਵ ਪਾ ਕੇ ਵਿਚੋਂ-ਵਿੱਚ ਸਾਨੂੰ ਭਗਉਤੀ (ਦੁਰਗਾ) ਦੇ ਲੜ ਲਾਉਣ ਦਾ ਜਤਨ ਕੀਤਾ ਹੈ ਅਤੇ ਕਿਸੀ ਹੱਦ ਤਕ ਇਹ ਜਤਨ ਸਫਲ ਵੀ ਹੋ ਚੁਕਾ ਹੈ ਕਿਉਂਕਿ ਭਗਉਤੀ ਸ਼ਬਦ ਖ਼ਾਲਸੇ ਦੇ ਲੂੰ-ਲੂੰ ਵਿੱਚ ਪ੍ਰਵੇਸ਼ ਕਰ ਚੁਕਾ ਹੈ।

ਇਥੇ ਇਕ ਹੋਰ ਗੱਲ ਪਾਠਕਾਂ ਵਾਸਤੇ ਵਿਸ਼ੇਸ਼ ਕਰਕੇ ਨੋਟ ਕਰਨ ਵਾਲੀ ਇਹ ਵੀ ਹੈ ਕਿ ਭਗਉਤੀ ਉਪਾਸ਼ਕ ਕਵੀ ਨੇ ਇਸ ਅਰਦਾਸ ਵਾਲੀ ਪਉੜੀ ਵਿੱਚ 'ਕਟਾਹ ਕੁੰਡਲ ਨਿਯਾਇ' ਭਾਵ, ਉਪਕਰਮ, ਉਪਸੰਹਾਰਤੀ ਢੰਗ ਨਾਲ ਹੀ ਸਗੋਂ ਦਸ਼ਮੇਸ਼ ਜੀ ਵਲੋਂ ਭਗਉਤੀ ਨੂੰ ਦਸਾਂ ਪਾਤਸ਼ਾਹੀਆਂ ਦੀ ਸਹਾਇਕ ਦਰਸਾਇਆ ਹੈ। ਜਿਵੇਂ ਕਿ ਇਸ ਪਉੜੀ ਦੀ ਪਹਿਲੀ ਤੁੱਕ ਵਿੱਚ 'ਪ੍ਰਥਮ ਭਗਉਤੀ ਸਿਮਰ ਕੈ ....' ਤੋਂ ਅਰੰਭ ਕਰਕੇ ਵਿੱਚ-ਵਿੱਚ ਨੌਂ ਗੁਰੂ ਸਾਹਿਬਾਨ ਨੂੰ ਵਡਿਆਉਂਦਿਆਂ ਹੋਇਆਂ ਫਿਰ ਅੰਤਲੀ ਤੁੱਕ ਵਿੱਚ ਵੀ ਸਪਸ਼ਟ ਲਿਖ ਦਿੱਤਾ ਹੈ ਕਿ 'ਸਭ ਥਾਈਂ ਹੋਇ ਸਹਾਇ' ਭਾਵ ਭਗਉਤੀ ਅਸਾਂ ਦਸਾਂ ਗੁਰੂਆਂ ਦੀ ਹਰ ਥਾਵੇਂ ਸਹਾਇਕ ਹੋਈ, ਅਰਥਾਤ ਦਸਾਂ ਹੀ ਗੁਰੂਆਂ ਦੀ ਹਰ ਥਾਵੇਂ ਭਗਵਤੀ (ਦੇਵੀ) ਨੇ ਸਹਾਇਤਾ ਕੀਤੀ।

ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਦਸਮ ਗ੍ਰੰਥ ਦੀਆਂ ਪੁਰਾਤਨ ਅਤੇ ਪ੍ਰਚਲਤ ਬੀੜਾਂ ਵਿੱਚ ਜਿਥੇ ਹੋਰ ਕਈ ਪਾਠ-ਭੇਦ ਹਨ, ਉਥੇ ਉਪ੍ਰੋਕਤ ਮੰਗਲਾਚਰਣ ਵਾਲੀ ਪਉੜੀ ਵਿੱਚ ਵੀ ਕਈ ਅੰਤਰੇ ਹਨ, ਜਿਵੇਂ ਕਿ ਪੁਰਾਤਨ ਬੀੜਾਂ ਵਿੱਚ 'ਰਾਮਦਾਸੈ ਹੋਈ ਸਹਾਇ' ਲਿਖਿਆ ਹੈ ਪਰ ਪ੍ਰਚਲਤ ਬੀੜਾਂ ਵਿੱਚ 'ਹੋਈ' ਨੂੰ 'ਹੋਇ' ਵਿੱਚ ਬਦਲਿਆ ਹੋਇਆ ਹੈ। ਪੁਰਾਤਨ ਬੀੜਾਂ ਵਿੱਚ 'ਅਰਜਨ ਹਰਗੋਬਿੰਦ ਨੂੰ ਫੇਰ ਸਿਮਰੋ ਸ੍ਰੀ ਹਰਿ ਰਾਇ' ਪਾਠ ਹੈ ਪਰ ਅੱਜ-ਕਲ ਦੀਆਂ ਬੀੜਾਂ ਵਿੱਚ 'ਫੇਰ' ਸ਼ਬਦ ਦੀ ਵਰਤੋਂ ਨਹੀਂ ਹੈ। ਪੁਰਾਤਨ ਬੀੜਾਂ ਵਿੱਚ 'ਤੇਗ਼ ਬਹਾਦਰ ਸਿਮਰੀਐ' ਹੈ ਪਰ ਅੱਜ-ਕਲ 'ਸਿਮਰੀਐ' ਦੀ ਥਾਵੇਂ 'ਸਿਮਰਿਐ' ਭਾਵ 'ਰ' ਅੱਖਰ ਦੀ ਬਿਹਾਰੀ ਨੂੰ ਸਿਹਾਰੀ ਵਿੱਚ ਬਦਲਿਆ ਗਿਆ ਹੈ। ਤਿਵੇਂ ਹੀ ਪੁਰਾਤਨ ਬੀੜਾਂ ਵਿੱਚ 'ਸਭ ਥਾਈਂ ਹੋਈ ਸਹਾਇ' ਪਾਠ ਹੈ ਪਰ ਅੱਜ-ਕਲ ਦੀਆਂ ਬੀੜਾਂ ਵਿੱਚ ਅਡੋ-ਅੱਡ ਲਿਖਾਰੀਆਂ ਨੇ ਆਪੋ-ਆਪਣੀ ਸੂਝ ਅਨੁਸਾਰ 'ਹੋਈ ਸਹਾਇ' ਨੂੰ ਬਦਲ ਕੇ 'ਹੋਇ ਸਹਾਇ' ਕੀਤਾ ਹੋਇਆ ਹੈ। ਬਲਕਿ ਕਈ ਪੁਰਾਤਨ ਬੀੜਾਂ ਵਿੱਚ ਇਸ ਦਾ ਸਿਰਲੇਖ ਵੀ 'ਵਾਰ ਸ੍ਰੀ ਭਗਉਤੀ ਜੀ' ਦੀ ਥਾਵੇਂ 'ਵਾਰ ਦੁਰਗਾ ਜੀ' ਹੈ।

ਭਾਵੇਂ ਇਸ ਵਾਰ ਦੀ 55ਵੀਂ (ਭਾਵ, ਅੰਤਲੀ) ਪਉੜੀ ਵਿਚਲੀ 'ਦੁਰਗਾ ਪਾਠ ਬਣਾਇਆ ਸਭੇ ਪਉੜੀਆਂ' ਵਾਲੀ ਤੁਕ ਤੋਂ ਸਪਸ਼ਟ ਹੈ ਕਿ ਇਸ ਸਾਰੀ ਦੀ ਸਾਰੀ ਵਾਰ ਦਾ ਕਰਤਾ ਇਕੋ ਹੀ ਕਵੀ ਹੈ, ਫਿਰ ਵੀ ਕਈ ਵਿਦਵਾਨ ਇਸ ਵਾਰ ਦੀ ਦੂਜੀ ਪਉੜੀ ਵਿਚਲੀਆਂ ਹੇਠ ਲਿਖੀਆਂ ਤੁੱਕਾਂ ਦਾ ਆਸਰਾ ਲੈ ਕੇ ਪਹਿਲਿਆਂ ਦੋ ਪਉੜੀਆਂ ਦਸ਼ਮੇਸ਼ ਕ੍ਰਿਤ ਅਤੇ ਪਿਛਲੀਆਂ 53 ਪਉੜੀਆਂ ਕਵੀ ਰਚਨਾ ਦਰਸਾਉਣ ਦਾ ਬਿਰਥਾ ਜਤਨ ਕਰਦੇ ਹਨ, ਯਥਾ -

ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰ ਉਪਾਇਆ।।
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ।। .....



ਤੈ ਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸੁ ਕਰਾਇਆ।।
ਤੈਥੋਂ ਹੀ ਬਲ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ।।
ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸ ਕੇਸੀ ਪਕੜਿ ਗਿਰਾਇਆ।। .....
ਕਿਨੀ ਤੇਰਾ ਅੰਤੁ ਨ ਪਾਇਆ।। .....

ਉਕਤ ਵਿਦਵਾਨ ਉਪ੍ਰੋਕਤ ਤੁੱਕਾਂ ਵੱਲ ਸੰਕੇਤ ਕਰਕੇ ਕਹਿੰਦੇ ਹਨ ਕਿ 'ਭਗਉਤੀ' ਦੀ ਅਰਥ ਅਕਾਲ ਪੁਰਖ ਹੈ ਕਿਉਂਕਿ ਇਥੇ ਅਕਾਲ ਪੁਰਖ ਨੂੰ ਹੀ ਦਸ਼ਮੇਸ਼ ਜੀ ਨੇ ਮੱਧਮ ਪੁਰਖ ਰੂਪ ਅੰਦਰ 'ਤੈ ਹੀ' ਅਤੇ 'ਤੈਥੋਂ' ਕਹਿ ਕੇ ਸੰਬੋਧਿਆ ਹੈ।

ਉੱਤਰ ਇਹ ਕਿ ਪੁਰਾਣ ਸਾਹਿਤ ਤੋਂ ਅਜਾਣ ਅਤੇ ਦਸਮ ਗ੍ਰੰਥ ਦਾ ਅਧਿਐਨ ਗਹੁ ਨਾਲ ਨਾ ਕਰਨ ਕਰਕੇ ਉਪ੍ਰੋਕਤ ਵਿਦਵਾਨ ਸੱਜਣਾਂ ਨੇ ਉੱਤੇ ਦਰਸਾਈਆਂ ਤੁੱਕਾਂ ਤੋਂ ਭੁਲੇਖਾ ਖਾਧਾ ਹੈ। ਕਾਰਣ ਇਹ ਕਿ ਇਸ ਪਉੜੀ ਵਿੱਚ ਵੀ ਕਵੀ ਨੇ ਆਪਣੇ ਇਸ਼ਟ ਭਗਵਤੀ ਦੇਵੀ ਨੂੰ ਹੀ ਮੰਗਲ ਰੂਪ ਵਿੱਚ ਸੰਬੋਧਿਆ ਹੈ।

ਕਿਉਂਕਿ ਦੇਵੀ ਭਗਵਤੀ ਦੀ ਪੂਜਾ ਹਿੰਦੂ ਧਰਮ ਦਾ ਇਕ ਵਿਸ਼ੇਸ਼ ਅੰਗ ਹੈ। ਪੁਰਾਣਾਂ ਵਿੱਚ ਦੇਵੀ ਭਗਵਤੀ ਬੜੀ ਸ਼ਕਤੀਸ਼ਾਲੀ ਮੰਨੀ ਗਈ ਹੈ ਜਿਸਦਾ ਕਾਰਣ ਕਿਸੇ ਵੀ ਸੰਕਟ ਸਮੇਂ ਦੇਵਤਿਆਂ ਨੂੰ ਉਸਦੀ ਸਹਾਇਤਾ ਨਾਲ ਹੀ ਆਏ ਸੰਕਟ ਤੋਂ ਛੁਟਕਾਰਾ ਪਾਉਂਦਿਆਂ ਦਰਸਾਇਆ ਗਿਆ ਹੈ।

ਸਕੰਧ, ਪਦਮ ਅਤੇ ਮਤੱਸਯ ਆਦਿਕ ਪੁਰਾਣਾਂ ਵਿੱਚ ਦੇਵੀ ਭਗਉਤੀ ਦੇ ਅਨੇਕਾਂ ਪ੍ਰਸੰਗ ਹਨ। ਦੇਵੀ ਭਾਗਵਤ, ਮਾਰਕੰਡੇਯ ਅਤੇ ਕਾਲਕਾ ਪੁਰਾਣ ਤਾਂ ਲਿਖੇ ਹੀ ਭਗੌਤੀ ਦੀ ਮਹਤੱਤਾ ਦਰਸਾਉਣ ਲਈ ਹਨ। ਬਲਕਿ ਮਾਰਕੰਡੇਯ ਪੁਰਾਣ ਵਿੱਚ ਤਾਂ ਅਰੰਭ ਤੋਂ ਲੈ ਕੇ 29 ਅੰਕ ਤਕ ਦੁਰਗਾ-ਪਾਠ ਦਾ ਫਲ ਇਥੋਂ ਤਕ ਲਿਖਿਆ ਹੈ ਕਿ ਅਜਿਹਾ ਕੋਈ ਪਦਾਰਥ ਨਹੀਂ ਜੋ ਦੁਰਗਾ ਸਤੋਤ੍ਰ ਤੋਂ ਪ੍ਰਾਪਤ ਨਾ ਹੋਵੇ।

ਨੋਟ - ਭਾਵੇਂ ਇਸੇ ਲਈ ਕਈ ਅਜਾਣ ਸ਼ਰਧਾਲੂ ਚੰਡੀ ਦੀ ਵਾਰ (ਦੁਰਗਾ ਪਾਠ) ਨੂੰ ਸੁਖਮਨੀ ਸਾਹਿਬ ਤੋਂ ਵੀ ਵਿਸ਼ੇਸ਼ ਸਮਝ ਕੇ ਅੰਮ੍ਰਿਤ ਵੇਲੇ ਜ਼ਰੂਰ ਪੜ੍ਹਦੇ ਹਨ।

ਉਕਤ ਪੁਰਾਣਾਂ ਅਨੁਸਾਰ ਦੇਵੀ ਭਗਵਤੀ ਹੀ ਸੰਸਾਰ ਦੀ ਉਤਪੱਤੀ, ਪਾਲਣਾ ਅਤੇ ਨਾਸ਼ ਦਾ ਕਾਰਣ ਹੈ, ਉਹੀ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਆਦਿਕਾਂ ਨੂੰ ਜਨਮ ਦਿੰਦੀ ਹੈ। ਭਗਉਤੀ ਹੀ ਧਰਮ ਅਤੇ ਦੇਵਤਿਆਂ ਦੀ ਰੱਖਿਆ ਹਿਤ ਅਵਤਾਰ ਧਾਰਦੀ ਹੈ। ਇਸੇ ਲਈ ਉਸਨੂੰ ਭਗਵਤੀ, ਭਵਾਨੀ, ਸ਼ਿਵਾ, ਦੁਰਗਾ, ਚੰਡੀ ਆਦਿਕ ਅਨੇਕਾਂ ਨਾਮ ਲੈ ਕੇ ਸਿਮਰਿਆ ਜਾਂਦਾ ਹੈ।

ਪੁਰਾਣਾਂ ਦੇ ਬਹੁਤੇ ਵਿਸਥਾਰ ਵਿੱਚ ਨਾ ਜਾ ਕੇ ਸਿਰਫ਼ ਦਸਮ ਗ੍ਰੰਥ ਵਿਚਲੀਆਂ ਸਾਕਤ ਮਤੀਏ, ਦੇਵੀ ਭਗਤ ਕਵੀਆਂ ਦੀਆਂ ਰਚਨਾਵਾਂ ਨੂੰ ਹੀ ਗਹੁ ਨਾਲ ਵੇਖਿਆ ਜਾਵੇ ਤਾਂ ਪ੍ਰਤੱਖ ਹੋ ਜਾਂਦਾ ਹੈ ਕਿ ਇਸ ਸਾਰੀ ਵਾਰ ਦਾ ਕਰਤਾ ਇਕੋ ਸਾਕਤ ਕਵੀ ਹੈ, ਜਿਸਨੇ ਇਸ ਦੂਜੀ ਪਉੜੀ ਵਿੱਚ ਵੀ ਮੰਗਲ ਰੂਪ ਦੁਆਰਾ ਕੇਵਲ ਭਗੌਤੀ ਦੇਵੀ ਨੂੰ ਹੀ ਸੰਬੋਧਿਆ ਹੈ।

ਇਕ ਹੋਰ ਭੁਲੇਖਾ ਇਹ ਕਿ 'ਖੰਡਾ ਪ੍ਰਿਥਮੈ ਸਾਜ ਕੈ ....'' ਵਿਚਲੇ 'ਖੰਡਾ' ਸ਼ਬਦ ਦਾ ਅਰਥ ਆਮ ਤੌਰ 'ਤੇ ਦੋ-ਧਾਰੀ ਤਲਵਾਰ ਕੀਤਾ ਜਾਂਦਾ ਹੈ। ਪਰ ਇਥੇ ਇਸ ਦਾ ਅਰਥ

ਤਲਵਾਰ ਨਹੀਂ ਕਿਉਂਕਿ ਤਲਵਾਰ ਤਾਂ ਲੋਹੇ ਦਾ ਇਕ ਸ਼ਸਤ੍ਰ ਹੈ ਜਿਸ ਨੂੰ ਲੁਹਾਰ ਬਣਾਉਂਦਾ ਹੈ। ਇਸ ਲਈ ਜੇ 'ਖੰਡਾ' ਦਾ ਅਰਥ ਦੁਧਾਰੀ ਤਲਵਾਰ ਮੰਨਿਆ ਜਾਵੇ ਤਾਂ ਤਲਵਾਰ ਤੋਂ ਪਹਿਲਾਂ 'ਲੁਹਾਰ ਸਾਜਿਆ' ਮੰਨਣਾ ਪਵੇਗਾ।

ਜੇ ਲੱਛਣਾਂ ਬ੍ਰਿਤੀ ਜਾਂ ਅਲੰਕਾਰ ਰੂਪ ਵਿੱਚ ਬਦਲ ਕੇ 'ਖੰਡਾ' ਦਾ ਕੋਈ ਹੋਰ ਅੰਤ੍ਰੀਵ ਅਰਥ ਕੀਤਾ ਜਾਵੇ ਤਾਂ ਇਸਦੇ ਨਾਲ ਇਕੋ ਬ੍ਰਹਮਾ, ਵਿਸ਼ਨੂੰ, ...ਦੁਰਗਾ, ਰਾਮ, ਕ੍ਰਿਸ਼ਨ ਆਦਿਕਾਂ ਦੇ ਵੀ ਬਦਲ ਕੇ ਅੰਤ੍ਰੀਵ ਅਰਥ ਕਹਿਣੇ ਪੈਣਗੇ।

ਦਰਅਸਲ ਇਸ ਸ਼ਬਦ ਦਾ ਉਚਾਰਨ ਬਿੰਦੇ ਸਹਿਤ 'ਖੰਡਾਂ' ਕਰਨ ਨਾਲ ਅਰਥ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ। ਵੇਖੋ -

ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ .... (ਜਪੁਜੀ, ਪਉੜੀ 7)
ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਇ।।
(ਸਾਰੰਗ ਕੀ ਵਾਰ, ਸਲੋਕ ਮ: ੧, ਪਉੜੀ 10)

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ।।
ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ।।
(ਸਲੋਕ ਵਾਰਾਂ ਤੇ ਵਧੀਕ, ਮਹਲਾ ੩)

ਭਾਵ ਨੂੰ ਸਪਸ਼ਟ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਸ਼ਬਦ ਬਿੰਦੇ ਸਹਿਤ ਵੀ ਵਰਤਿਆ ਹੈ, ਜਿਵੇਂ ਕਿ -

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ।।
ਦੀਪਾਂ ਲੋਆਂ ਮੰਡਲਾਂ **ਖੰਡਾਂ** ਵਰਭੰਡਾਂਹ।।
(ਆਸਾ ਕੀ ਵਾਰ, ਸਲੋਕ ਮ: ੧, ਪਉੜੀ 8)

ਇਸ ਤਰ੍ਹਾਂ ਚੰਡੀ ਦੀ ਵਾਰ ਦੀ ਦੂਜੀ ਪਉੜੀ ਦੀ ਪਹਿਲੀ ਤੁਕ 'ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੰਸਾਰੁ ਉਪਾਇਆ' ਦਾ ਭਾਵ ਇਹ ਹੈ ਕਿ 'ਹੇ ਭਗਵਤੀ ! ਦੇਵੀ ਸੰਸਾਰ ਰਚਣ ਸਮੇਂ ਸਭ ਤੋਂ ਪਹਿਲਾਂ ਪ੍ਰਿਥਵੀ ਦੇ ਖੰਡਾਂ ਅਤੇ ਸੰਸਾਰ ਦੇ ਉਧਮ ਨੂੰ ਤੂੰ ਹੀ ਸਾਜਿਆ।

ਕਿਹਾ ਜਾ ਸਕਦਾ ਹੈ 'ਖੰਡਾ' ਸ਼ਬਦ ਉਤੇ ਬਿੰਦਾ ਨਹੀਂ ਲਗਾ ਹੋਇਆ, ਇਸ ਲਈ ਇਸ ਨੂੰ ਖੰਡਾਂ ਦੀ ਥਾਵੇਂ ਬਿੰਦੇ ਤੋਂ ਬਿਨਾਂ 'ਖੰਡਾ' ਪੜ੍ਹਨਾ ਅਤੇ ਇਸਦਾ ਅਰਥ ਦੁਧਾਰੀ ਤਲਵਾਰ ਕਰਨਾ ਹੀ ਉਚਿਤ ਹੈ।

ਉੱਤਰ ਇਹ ਕਿ ਦਸਮ ਗ੍ਰੰਥ ਵਿੱਚ ਅਣਗਿਣਤ ਸ਼ਬਦ ਇਹੋ ਜਿਹੇ ਹਨ ਜਿਨ੍ਹਾਂ ਨਾਲ ਬਿੰਦਿਆਂ ਦੀ ਵਰਤੋਂ ਨਹੀਂ ਪਰ ਆਪਣੇ ਕੋਲੋਂ ਅਵੱਸ਼ ਹੀ ਬਿੰਦੇ ਲਾ ਕੇ ਪੜ੍ਹਣੇ ਪੈਂਦੇ ਹਨ, ਨਹੀਂ ਤੇ ਅਰਥ ਸਪਸ਼ਟ ਨਹੀਂ ਹੋ ਸਕਦੇ ਬਲਕਿ ਕਈ ਥਾਈਂ ਅਰਥਾਂ ਦੇ ਅਨਰਥ ਵੀ ਹੋ ਜਾਂਦੇ ਹਨ ਜਿਨ੍ਹਾਂ ਦਾ ਵਿਸਥਾਰਕ ਵੇਰਵਾ ਦਿੱਤਿਆਂ ਖ਼ਬਰੇ ਕਿਤਨੇ ਹੀ ਸਫ਼ਿਆਂ ਦੀ ਪੁਸਤਕ ਲਿਖਣੀ ਪਵੇ।

ਤਾਂ ਤੇ ਵਿਸਥਾਰ ਭੈ ਕਾਰਣ ਰਿੱਝਦੀ ਦੇਗ਼ ਵਿਚੋਂ ਕੇਵਲ ਇਕ-ਅੱਧ ਦਾਨਾ ਵੇਖਣ ਵਾਂਗੂੰ ਇਸੇ ਭਗਉਤੀ ਵਾਰ ਬਲਕਿ ਇਸੇ ਹੀ ਦੂਜੀ ਪਉੜੀ ਵਿੱਚ ਨਮੂਨੇ ਮਾਤ੍ਰ ਹੇਠ ਦਿੱਤੇ ਪ੍ਰਮਾਣ ਵੇਖੋ :



1. 'ਤੈਹੀ' ਸ਼ਬਦ ਉਤੇ ਬਿੰਦਾ ਨਹੀਂ ਲਗਾ ਹੋਇਆ ਪਰ ਆਪਣੇ ਕੋਲੋਂ ਬਿੰਦਾ ਲਾ ਕੇ 'ਤੈਂਹੀ' ਪੜ੍ਹਨਾ ਪਵੇਗਾ ਨਹੀਂ ਤੇ 'ਤੈ' ਦਾ ਅਰਥ 'ਅਤੇ' ਜਾਂ 'ਤੇ' ਹੋਵੇਗਾ।
2. 'ਦੈਤਾ' ਸ਼ਬਦ ਉਤੇ ਬਿੰਦੇ ਦੀ ਵਰਤੋਂ ਨਹੀਂ ਪਰ ਕੋਲੋਂ ਬਿੰਦਾ ਲਾ ਕੇ 'ਦੈਤਾ' ਦੀ ਥਾਵੇਂ 'ਦੈਤਾਂ' ਪੜ੍ਹਿਆਂ ਹੀ ਸਪਸ਼ਟ ਅਰਥ ਨਿਖਰੇਗਾ।
3. 'ਬਾਣਾ' ਸ਼ਬਦ ਉਤੇ ਬਿੰਦਾ ਨਹੀਂ ਜਿਸ ਉਤੇ ਕੋਲੋਂ ਬਿੰਦਾ ਲਾ ਕੇ 'ਬਾਣਾ' ਦੀ ਥਾਵੇਂ 'ਬਾਣਾਂ' ਪੜ੍ਹਨਾ ਪਵੇਗਾ, ਨਹੀਂ ਤੇ 'ਬਾਣਾ' ਦਾ ਅਰਥ 'ਤੀਰਾਂ' ਦੀ ਥਾਵੇਂ 'ਭੇਖ' ਜਾਂ 'ਕਪੜਾ' ਬਣ ਜਾਵੇਗਾ।
4. 'ਕੇਸੀ' ਸ਼ਬਦ ਵੀ ਬਿੰਦੇ ਤੋਂ ਬਗ਼ੈਰ ਹੈ ਪਰ ਕੋਲੋਂ ਬਿੰਦਾ ਲਾਇਆਂ ਹੀ 'ਕੇਸੀਂ' ਪੜ੍ਹਿਆ ਇਹ ਅਰਥ ਸਪਸ਼ਟ ਹੋਵੇਗਾ ਕਿ ਕੰਸ ਨੂੰ ਕੇਸਾਂ ਤੋਂ ਪਕੜ ਕੇ ਗਿਰਾਇਆ। ਕਾਰਣ ਇਹ ਕਿ ਸ੍ਰੀ ਮਦ ਭਾਗਵਤ ਪੁਰਾਣ ਦੇ ਦਸਵੇਂ ਸਕੰਧ ਵਿੱਚ ਲਿਖੇ ਅਨੁਸਾਰ ਕ੍ਰਿਸ਼ਨ ਜੀ ਨੇ ਕੰਸ ਨੂੰ ਕੇਸਾਂ ਤੋਂ ਪਕੜ ਪਟਕਾ ਕੇ ਮਾਰਿਆ ਸੀ।

ਤਾਂ ਤੇ ਉਤੇ ਦਰਸਾਏ ਪ੍ਰਮਾਣਾਂ ਦੁਆਰਾ ਸਿੱਧ ਹੋਇਆ ਕਿ ਉਪ੍ਰੋਕਤ 'ਖੰਡਾ' ਸ਼ਬਦ ਉਤੇ ਵੀ ਕੋਲੋਂ ਬਿੰਦਾ ਲਾ ਕੇ 'ਖੰਡਾਂ' ਪੜ੍ਹਨਾ ਹੀ ਸ਼ੁੱਧ ਪਾਠ ਹੈ ਜਿਸਦਾ ਅਰਥ ਸੁਤੇ ਹੀ ਧਰਤੀ ਦੇ ਖੰਡ ਬਣੇਗਾ, ਨਹੀਂ ਤੇ ਦੁਧਾਰੀ ਤਲਵਾਰ ਹੋਵੇਗਾ, ਜੋ ਪ੍ਰਕਰਣ ਅਨੁਸਾਰ ਉੱਕਾ ਹੀ ਅਸੰਗਤ (ਅਢੁੱਕਵਾਂ) ਹੋਵੇਗਾ।

ਉਤੇ ਦਰਸਾਏ ਤੋਂ ਬਿਨਾਂ ਲੱਛਣਾਂ ਬ੍ਰਿਤੀ ਜਾਂ ਕਿਸੇ ਹੋਰ ਅੰਤ੍ਰੀਵ ਅਰਥ ਦਾ ਆਸਰਾ ਲੈ ਕੇ ਖੰਡਾਂ ਦਾ ਅਰਥ ਕਾਲ ਰੂਪੀ ਖੰਡਾ ਕਦਾਚਿਤ ਨਹੀਂ ਹੋ ਸਕਦਾ।

ਕੇਵਲ ਦਸਮ ਗ੍ਰੰਥ ਹੀ ਨਹੀਂ ਸਗੋਂ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਹੋ ਜਿਹੇ ਅਨੇਕਾਂ ਪਾਠ ਹਨ ਜਿਨ੍ਹਾਂ ਉਤੇ ਅਵੱਸ਼ ਹੀ ਕੋਲੋਂ ਬਿੰਦਾ ਲਾਇਆਂ ਅਰਥਾਂ ਦੀ ਯਥਾਰਥ ਗਿਆਤ ਹੁੰਦੀ ਹੈ। ਜਿਵੇਂ ਕਿ -

ਆਸਾ ਕੀ ਵਾਰ ਵਿਚਲੇ ਸਲੋਕ ਵਿੱਚ ਘੜੀਆ ਅਤੇ ਗੋਪੀਆ ਵਾਲੀ ਤੁੱਕ ਵਿੱਚ ਘੜੀਆ ਤਥਾ ਗੋਪੀਆ ਦੋਹਾਂ ਸ਼ਬਦਾਂ ਉਤੇ ਬਿੰਦੇ ਨਹੀਂ ਪਰ ਕੋਲੋਂ ਬਿੰਦੇ ਲਾ ਕੇ ਘੜੀਆਂ ਅਤੇ ਗੋਪੀਆਂ ਪੜ੍ਹਨਾ ਪੈਂਦਾ ਹੈ।

ਜਿਵੇਂ ਬਲਵੰਡ-ਸੱਤੇ ਦੀ ਵਾਰ ਅੰਦਰ 'ਪੁਤ੍ਰੀ ਕਉਲੁ ਨਾ ਪਾਲਿਓ' ਵਾਲੀ ਤੁੱਕ ਦੇ 'ਪੁਤ੍ਰੀ' ਸ਼ਬਦ ਉਤੇ ਬਿੰਦਾ ਨਹੀਂ, ਜਿਸ ਉਤੇ ਕੋਲੋਂ ਬਿੰਦਾ ਲਾ ਕੇ 'ਪੁਤ੍ਰੀਂ' ਪੜ੍ਹੇ ਤੋਂ ਬਿਨਾਂ 'ਪੁਤਰਾਂ' ਦੀ ਥਾਵੇਂ ਉਲਟਾ 'ਪੁਤ੍ਰੀ' (ਲੜਕੀ) ਅਰਥ ਹੋ ਜਾਵੇਗਾ, ਇਤਿਆਦਿਕ ਬੇਅੰਤ ਸ਼ਬਦ ਪ੍ਰਮਾਣ ਵਜੋਂ ਦਿੱਤੇ ਜਾ ਸਕਦੇ ਹਨ ਪਰ ਵਿਸਥਾਰ ਭੈ ਕਾਰਣ ਨਹੀਂ ਲਿਖੇ।

ਆਓ ! ਹੁਣ ਦਸਮ ਗ੍ਰੰਥ ਵਿਚੋਂ ਹੀ ਵੇਖੀਏ ਕਿ ਇਨ੍ਹਾਂ ਕਵੀਆਂ ਅਨੁਸਾਰ ਕਿਸਨੇ ਸੰਸਾਰ ਰਚਿਆ, ਕਿਸ ਨੇ ਬ੍ਰਹਮਾ, ਬਿਸ਼ਨ, ਮਹੇਸ ਸਾਜੇ ਅਤੇ ਕਿਸ ਨੇ ਦੇਵ-ਦਾਨਵ ਬਣਾਏ, ਕਿਸ ਨੇ ਰਾਮ ਅਤੇ ਕ੍ਰਿਸ਼ਨ ਨੂੰ ਬਲ ਦਿੱਤਾ। ਫਿਰ ਕਿਸਨੇ ਦੁਰਗਾ ਸਾਜ ਕੇ ਦੈਤਾਂ ਦਾ ਨਾਸ ਕਰਾਇਆ।

ਵੇਖੋ ਮੱਛ ਅਵਤਾਰ ਅੰਕ 29 ਜਿਸ ਵਿੱਚ ਸਿਆਮ ਕਵੀ ਆਪਣੇ ਇਸ਼ਟ ਮਹਾਂ ਕਾਲ ਨੂੰ ਸੰਖੇਪਕੀ ਰੂਪ ਅੰਦਰ ਕਾਲ ਅਤੇ ਉਸ ਦੀ ਸ਼ਕਤੀ ਕਾਲਿਕਾ (ਭਗਵਤੀ) ਨੂੰ

ਭਵਾਨੀ ਰੂਪ ਵਿੱਚ ਦਰਸਾਉਂਦਿਆਂ ਹੋਇਆਂ ਲਿਖਦਾ ਹੈ ਕਿ -

ਪ੍ਰਿਥਮ ਕਾਲ ਸਭ ਜਗ ਕੋ ਤਾਤਾ॥
ਤਾਂ ਤੇ ਭਯੋ ਤੇਜ ਬਿਖਯਾਤਾ॥
ਸੋਈ ਭਵਾਨੀ ਨਾਮ ਕਹਾਈ॥
ਜਿਨ ਸਿਗਰੀ ਇਹ ਸ੍ਰਿਸ਼ਟਿ ਉਪਾਈ॥

ਤਾਂ ਤੇ ਸਾਕਤਾਂ ਨੇ ਪਰਮਾਤਮਾ ਦੀ ਸਾਰੀ ਸ਼ਕਤੀ ਦੇਵੀ ਭਗਵਤੀ ਵਿੱਚ ਹੀ ਮੰਨੀ ਹੈ। ਜਿਵੇਂ ਕਿ ਚਰਿਤਰੋ ਪਖਯਾਨ ਦੇ ਸਿਰਲੇਖ ਵਿੱਚ 'ਸ੍ਰੀ ਭਗੌਤੀਏ ਨਮਹ' ਭਾਵ ਭਗਉਤੀ ਨੂੰ ਨਮਸਕਾਰ ਕਰਕੇ ਪਹਿਲੇ ਅਧਿਆਏ ਵਿੱਚ ਇਸੇ ਨੂੰ ਯੋਗਮਾਯਾ, ਜਗਤਮਾਤਾ ਆਦਿਕ ਮੰਨਦਿਆਂ ਹੋਇਆਂ ਕਿਹਾ ਹੈ ਕਿ ਤੂੰ ਹੀ ਬ੍ਰਹਮਾ, ਬਿਸਨ ਅਤੇ ਰੁਦ੍ਰ (ਸ਼ਿਵ) ਨੂੰ ਪੈਦਾ ਕੀਤਾ। ਦੈਂਤ, ਦੇਵਤੇ, ਜੱਛ ਆਦਿਕ ਤੂੰ ਹੀ ਪੈਦਾ ਕੀਤੇ ਹਨ। ਯਥਾ -

ਤੂ ਹੀ ਜੋਗਮਾਯਾ ਤੂ ਹੀ ਬਾਕਬਾਨੀ॥
ਤੂ ਹੀ ਆਪ ਰੂਪਾ ਤੂ ਹੀ ਭਵਾਨੀ॥
ਤੂ ਹੀ ਬਿਸਨ ਤੂ ਬ੍ਰਹਮਾ ਤੂ ਰੁਦ੍ਰ ਰਾਜੈ॥
ਤੂ ਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ॥ ੨॥
ਤੂ ਹੀ ਦੇਵ ਤੂ ਦੈਤ ਤੂ ਜੱਛ ਉਪਾਏ॥
ਤੂ ਹੀ ਤੁਰਕ ਹਿੰਦੂ ਜਗਤ ਮੈ ਬਨਾਏ॥ ੩॥ ....

ਤੁਮੀ ਬੱਕ (ਮੂੰਹ) ਤੇ ਬੇਦ ਚਾਰੋ ਉਚਾਰੇ॥
ਤੂ ਹੀ ਸੁੰਭ ਨੈ ਸੁੰਭ ਦਾਨੌ ਸੰਘਾਰੇ॥ (ਅੰਕ 4) ....

ਤੁਮੀ ਰਾਮ ਹਵੈ ਕੇ ਹਠੀ ਦੈਤ ਘਾਯੋ॥
ਤੁਹੀ ਕ੍ਰਿਸ਼ਨ ਹਵੈ ਕੰਸ ਕੇਸੀਂ ਖਪਾਯੋ॥ ੬॥
ਤੂੰ ਹੀ ਆਦਿ ਉਪਾਵੈ ਤੂੰ ਹੀ ਅੰਤ ਮਾਰੈ॥ ੭॥ ਆਦਿਕ

ਕ੍ਰਿਸ਼ਨਵਤਾਰੇ ਛੰਦਾਂ ਵਿੱਚ 'ਅਥ ਦੇਵੀ ਜੁ ਕੀ ਉਸਤਤਿ ਕਥਨੰ' ਸਿਰਲੇਖ ਹੇਠਾਂ ਲਿਖਿਆ ਹੈ ਕਿ -

ਤੂ ਹੀ ਅਸਤ੍ਰਨੀ ਸ੍ਰਸਤ੍ਰਨੀ ਆਪਰੂਪਾ। ....

ਉਪਰ ਦਿੱਤੇ ਪ੍ਰਮਾਣਾਂ ਤੋਂ ਸਪਸ਼ਟ ਹੋਇਆ ਕਿ ਦੇਵੀ ਭਗੌਤੀ (ਭਗਵਤੀ ਜਾਂ ਭਗਉਤੀ) ਤੋਂ ਹੀ ਰਾਮ ਅਤੇ ਕ੍ਰਿਸ਼ਨ ਨੇ ਰਾਵਣ ਤਥਾ ਕੰਸ ਨੂੰ ਮਾਰਣ ਲਈ ਬਲ ਪ੍ਰਾਪਤ ਕੀਤਾ ਸੀ। ਬਲਕਿ ਉਪ੍ਰੋਕਤ ਪ੍ਰਮਾਣਾਂ ਤੋਂ ਤਾਂ ਪ੍ਰਤੱਖ ਹੋ ਰਿਹਾ ਹੈ ਕਿ ਦੇਵੀ ਭਗਤ ਕਵੀਆਂ ਦੀ ਦ੍ਰਿਸ਼ਟੀ ਵਿੱਚ ਤਾਂ ਭਗਉਤੀ ਨੇ ਆਪ ਹੀ ਰਾਮ ਅਤੇ ਕ੍ਰਿਸ਼ਨ ਜੀ ਦੇ ਰੂਪ ਵਿੱਚ ਅਵਤਾਰ ਧਾਰਿਆ ਸੀ।

ਰਾਮ ਚੰਦਰ ਜੀ ਨੇ ਰਾਵਣ ਨੂੰ ਮਾਰਨ ਹਿਤ ਬਲ ਪ੍ਰਾਪਤੀ ਵਾਸਤੇ ਜੋ ਦੇਵੀ ਭਗਵਤੀ ਦੀ ਪੂਜਾ ਕੀਤੀ ਸੀ, ਉਸਦੀ ਕਥਾ ਦੇਵੀ ਭਾਗਵਤ, ਮਹਾਂ ਭਾਗਵਤ ਅਤੇ ਕਾਲਿਕਾ ਆਦਿਕ ਪੁਰਾਣਾਂ ਵਿੱਚ ਲਿਖੀ ਹੈ।

ਇਨ੍ਹਾਂ ਸਾਕਤ ਮਤੀਏ ਕਵੀਆਂ ਨੇ ਆਪਣੀ ਰਚਨਾ ਕ੍ਰਿਸ਼ਨਾਵਤਾਰ ਵਿੱਚ ਕ੍ਰਿਸ਼ਨ



ਜੀ ਤੋਂ ਵੀ ਨਿਤਾਪ੍ਰਤੀ ਦੁਰਗਾ ਸਪਤਸ਼ਤੀ (ਦੁਰਗਾ-ਪਾਠ ਜਾਂ ਦੁਰਗਾ ਸਤੋਤ੍ਰ) ਦਾ ਪਾਠ ਕਰਵਾ ਕੇ ਉਨ੍ਹਾਂ ਨੂੰ ਵੀ ਦੇਵੀ ਭਗਤ ਸਿੱਧ ਕੀਤਾ ਹੈ, ਯਥਾ -

ਫਿਰ ਪਾਠ ਕਰੈ ਸਤਿ ਸੈਟਿ ਸਲੋਕ ਕੋ
ਸਯਾਮ ਨਿਤਾਪ੍ਰਤਿ ਪੈ ਨ ਟਰੈ। (ਅੰਕ 230)

ਤਾਂ ਤੇ ਉਪ੍ਰੋਕਤ ਤੁਕਾਂ 'ਤੁਮੀ ਸੁਭੰ ਨੇ ਸੁਭੰ ਦਾਨੋ ਸੰਘਾਰੋ' ਆਦਿਕ ਤੋਂ ਇਹੀ ਸਿੱਧ ਹੁੰਦਾ ਹੈ ਕਿ ਭਗੌਤੀ ਨੇ ਆਪ ਹੀ ਦੁਰਗਾ ਰੂਪ ਧਾਰਨ ਕਰਕੇ ਦੈਂਤਾਂ ਦਾ ਨਾਸ ਕੀਤਾ।

ਵਾਸਤਵ ਵਿੱਚ ਦੇਵੀ ਭਗਤਾਂ ਅਨੁਸਾਰ ਦੇਵੀ ਦੇ ਕਈ ਰੂਪਾਂ (ਅਵਤਾਰਾਂ) ਵਿਚੋਂ ਉਸਦਾ ਇਕ ਅਤੀ ਕਰੂਰ ਕ੍ਰੋਧੀ ਅਤੇ ਜੋਧਾ ਰੂਪ ਵੀ ਹੈ ਜਿਸ ਵਿੱਚ ਉਹ ਮੌਤ, ਭੈ, ਖ਼ੂਨ-ਖ਼ਰਾਬੇ ਅਤੇ ਨਾਸ ਦੀ ਦੇਵੀ ਹੈ। ਆਪਣੇ ਇਸ ਪੱਖ ਨੂੰ ਪ੍ਰਗਟ ਕਰਨ ਹਿਤ ਭਗਵਤੀ, ਕਾਲੀ, ਦੁਰਗਾ, ਭਵਾਨੀ, ਚੰਡੀ ਆਦਿਕ ਰੂਪਾਂ ਵਿੱਚ ਅਵਤਾਰ ਧਾਰਦੀ ਹੈ। ਤਾਂ ਤੇ ਭਗੌਤੀ ਦੀ ਵਾਰ ਵਿੱਚ ਭਗਉਤੀ ਦੇ ਇਸੇ ਰੂਪ ਅੰਦਰ ਦਰਸ਼ਨ ਹੁੰਦੇ ਬਲਕਿ, ਦਸਮ ਗ੍ਰੰਥ ਦੇ ਕਈ ਪੁਰਾਤਨ ਉਤਾਰਿਆਂ ਵਿੱਚ ਪਿਛੇ ਦੱਸੇ ਅਨੁਸਾਰ, ਇਸ ਵਾਰ ਦਾ ਸਿਰਲੇਖ ਵੀ 'ਵਾਰ ਸ੍ਰੀ ਦੁਰਗਾ ਜੀ' ਲਿਖਿਆ ਹੋਇਆ ਮਿਲਦਾ ਹੈ।

ਇਸ ਤੋਂ ਬਿਨਾਂ, ਦੇਵੀ ਭਾਗਵਤ, ਪੁਰਾਣ ਅਤੇ ਮਹਾਂਨਿਰਵਾਣ ਤੰਤ੍ਰ ਅਨੁਸਾਰ ਦੇਵੀ ਭਗਵਤੀ ਨੇ ਆਪ ਹੀ ਪਾਰਬਤੀ ਦਾ ਰੂਪ ਧਾਰਨ ਕਰਕੇ ਸ਼ਿਵ ਜੀ ਨਾਲ ਵਿਆਹ ਕੀਤਾ ਅਤੇ ਦੇਵਤਿਆਂ ਦੀ ਰੱਖਿਆ ਹਿਤ ਦੁਰਗ ਦੈਂਤ (ਜੋ ਗੁਰ ਦੈਂਤ ਦਾ ਪੁੱਤਰ ਸੀ) ਦਾਂ ਬੱਧ ਕਰਕੇ ਦੁਰਗਾ ਨਾਮ ਨਾਲ ਪ੍ਰਸਿੱਧ ਹੋਈ।

ਇਸ ਤਰ੍ਹਾਂ ਸਪਸ਼ਟ ਹੋਇਆ ਕਿ ਭਗਉਤੀ ਦੀ ਵਾਰ ਦੀ ਦੂਜੀ ਪਉੜੀ ਵੀ ਦੇਵੀ ਭਗੌਤੀ ਨੂੰ ਹੀ ਸੰਬੋਧਤ ਕਰਕੇ ਲਿਖੀ ਗਈ ਹੈ। ਇਸ ਲਈ ਉਥੇ ਭਗਉਤੀ ਸ਼ਬਦ ਦਾ ਅਰਥ 'ਦੇਵੀ ਭਗਵਤੀ' ਤੋਂ ਬਿਨਾਂ ਅਕਾਲ ਪੁਰਖ ਆਦਿਕ ਕੋਈ ਹੋਰ ਅਰਥ ਨਹੀਂ ਹੋ ਸਕਦਾ।

ਭਗਉਤੀ (ਚੰਡੀ) ਦੀ ਵਾਰ ਦੀ ਤਰ੍ਹਾਂ ਹੀ ਮਹਾਂਕਾਲ ਅਤੇ ਕਾਲੀ ਦੇ ਉਪਾਸ਼ਕ, ਭਗਉਤੀ ਭਗਤ ਕਵੀਆਂ ਨੇ ਆਪਣੀਆਂ ਰਚਨਾਵਾਂ ਵਿੱਚ ਹੋਰ ਵੀ ਅਨੇਕਾਂ ਥਾਈਂ ਭਗੌਤੀ ਪੂਜਾ ਦ੍ਰਿੜਾਉਣ ਹਿਤ ਡੂੰਘੀਆਂ ਤੋਂ ਡੂੰਘੀਆਂ ਚਾਲਾਂ ਚਲੀਆਂ ਹਨ। ਨਮੂਨੇ ਲਈ ਵੇਖੋ ਇਸੇ ਦਸਮ ਗ੍ਰੰਥ ਵਿਚੋਂ 'ਕਲਕੀ ਅਵਤਾਰ' ਨਾਂ ਵਾਲੀ ਰਚਨਾ ਜੋ 1428 ਪੰਨੇ ਵਾਲੀ ਪ੍ਰਕਾਸ਼ਤ ਬੀੜ ਦੇ 571ਵੇਂ ਸਫ਼ੇ ਤੋਂ ਲੈ ਕੇ 610 ਸਫ਼ੇ ਉਤੇ ਮੁੱਕਦੀ ਹੈ, ਜਿਸ ਦੇ ਕੁਲ 588 ਅੰਕੜਿਆਂ ਦਾ ਸਾਰ ਸੰਕੋਚਵੇਂ ਰੂਪ ਵਿੱਚ ਹੇਠ ਲਿਖੇ ਅਨੁਸਾਰ ਹੈ, ਯਥਾ -

ਅਰੰਭ ਤੋਂ ਲੈ ਕੇ 140 ਅੰਕ ਤਕ ਅਨੇਕ ਪ੍ਰਕਾਰ ਦੇ ਮਨੋਰੰਜਕ ਛੰਦਾਂ ਰਾਹੀਂ ਕਵੀ ਨੇ ਕਲਜੁਗ ਵਿਚਲੇ ਪਾਪ-ਉਪੱਦਰ ਅਤੇ ਅਤਿਆਚਾਰ, ਇਥੋਂ ਤਕ ਦਰਸਾਏ ਹਨ ਕਿ ਪਿਤਾ-ਪੁੱਤਰੀ, ਭੈਣ-ਭਰਾ ਅਤੇ ਮਾਂ-ਪੁੱਤਰ ਵੀ ਆਪੋ-ਆਪਣਾ ਧਰਮ ਤਿਆਗ ਦੇਣਗੇ।

141 ਅੰਕ ਤੋਂ 156 ਤਕ 16 ਸਵੈਯੇ ਸਮੱਸਿਆ ਪੂਰਤੀ ਰੂਪ ਹਨ ਜਿਨ੍ਹਾਂ ਦੀ ਸਮੱਸਿਆ 'ਭਲ ਭਾਗ ਭਯਾ ਇਹ ਸੰਭਲ ਕੈ ਹਰਿ ਜੂ ਹਰਿਮੰਦਰ ਆਵੈਂਗੇ' ਹੈ।

156ਵੇਂ ਬੰਦ ਤੋਂ ਅੱਗੇ 'ਅੰਦਰ ਕਮਾਣਾ ਸਰਪਰ ਉਘੜੇ' ਗੁਰ-ਵਾਕ ਅਨੁਸਾਰ ਕਵੀ ਦਾ ਮੁੱਖ ਮੰਤਵ ਉਘੜ ਆਉਂਦਾ ਹੈ। ਕਵੀ ਨੇ ਆਪਣੀ ਡੂੰਘੀ ਚਾਲ ਦੁਆਰਾ ਇਕ

ਰੋਚਕ ਢੰਗ ਨਾਲ ਨਾਟਕੀ ਰੂਪ ਦੇ ਕੇ ਹੇਠ ਲਿਖੇ ਅਨੁਸਾਰ ਦੇਵੀ ਪੂਜਾ ਦਾ ਮਹਾਤਮ ਦਰਸਾਇਆ ਹੈ, ਜਿਵੇਂ ਕਿ -

ਕਲਜੁਗੀ ਪ੍ਰਭਾਵ ਹੇਠ ਸੰਭਲਪੁਰ ਦਾ ਸ਼ੂਦਰ ਰਾਜਾ ਦੇਵੀ ਦੀ ਪੂਜਾ ਹੁਕਮਨ ਬੰਦ ਕਰਵਾ ਦਿੰਦਾ ਹੈ .... ਇਕ ਬ੍ਰਾਹਮਣ ਲੁੱਕ-ਛਿਪ ਕੇ ਦੇਵੀ ਪੂਜਦਾ ਹੈ .... ਉਸਦੀ ਘਰਵਾਲੀ ਬ੍ਰਾਹਮਣੀ ਉਸਨੂੰ ਦੇਵੀ ਪੂਜਣੋਂ ਵਰਜਦੀ ਹੈ ਤਾਂ ਭੀ ਉਹ ਬ੍ਰਾਹਮਣ ਦੇਵੀ ਦੀ ਪੂਜਾ ਨਹੀਂ ਛੱਡਦਾ .... ਬ੍ਰਾਹਮਣੀ ਰਾਜੇ ਨੂੰ ਦੱਸ ਦਿੰਦੀ ਹੈ .... ਰਾਜਾ ਬ੍ਰਾਹਮਣ ਨੂੰ ਮਾਰ ਦੇਣ ਦੀ ਧਮਕੀ ਦਿੰਦਾ ਹੈ। ਬ੍ਰਾਹਮਣ ਫਿਰ ਵੀ ਦੇਵੀ ਪੂਜਾ ਨਹੀਂ ਛੱਡਦਾ, ਯਥਾ -

ਤਹ ਬਿਪ੍ਰ ਏਕ ਜਿਹ ਗੁਣ ਅਨੇਕ॥ ਅੰਕ 163
ਨਿਤ ਜਪਤ ਬਿਪ੍ਰ ਦੇਵੀ ਪ੍ਰਚੰਡ॥
ਜਿਹ ਕੀਮ ਧੂਮ੍ਰਲੋਚਨ ਦੁਖੰਡ॥ ਅੰਕ 164
ਰਾਜਾ ਸੂਦ੍ਰ ਬਾਚ
ਕੈ ਤਜੋ ਸੇਵ ਦੇਵੀ ਪ੍ਰਚੰਡ॥
ਨਹੀਂ ਕਰਤ ਆਜ ਤੋ ਕੋ ਦੁਖੰਡ॥ ਅੰਕ 172
ਬਿਪ੍ਰ ਬਾਚ ਰਾਜਾ ਸੋਂ
ਕੀਜੈ ਦੁਖੰਡ ਨਹੀਂ ਤਜਹ ਸੇਵ॥
ਸੁਣ ਲੇਹੁ ਸਾਚ ਤੋ ਕਹੋਂ ਦੇਵ॥
ਕਿਉਂ ਨਾ ਹੋਹਿਂ ਟੂਕ ਤਨ ਕੇ ਹਜ਼ਾਰ॥
ਨਹੀਂ ਤਜਹੁ ਪਾਇੰ ਦੇਵੀ ਉਦਾਰ॥ ਅੰਕ 173

ਭਾਵ - ਭਾਵੇਂ ਮੇਰੇ ਹਜ਼ਾਰ ਟੁਕੜੇ ਹੋ ਜਾਣ, ਮੈਂ ਦੇਵੀ ਭਗਵਤੀ ਦੀ ਸ਼ਰਨ ਨਹੀਂ ਛੱਡਣੀ।

ਤਿਹ ਬਾਂਧ ਆਂਖ ਮੁਸਕੈ ਚੜਾਇ॥
ਕਰ ਲੀਨ ਕਾਢ ਅੱਸ ਕੋ ਨਚਾਇ॥
ਜਬ ਲਗੇ ਦੇਣ ਤਿਹ ਤੇਗ ਤਾਨ॥
ਤਬ ਕੀਓ ਕਾਲ ਕੋ ਬਿਪ੍ਰ ਧਿਆਨ॥ ਅੰਕ 176
ਜਬ ਕੀਯੋ ਚਿਤ ਮੋ ਬਿਪ੍ਰ ਧਿਆਨ॥
ਤਿਹ ਦੀਨ ਦਰਸ ਤਬ ਕਾਲ ਆਨ॥
ਨਹੀਂ ਕਰੋ ਚਿੰਤ ਚਿਤ ਮਾਝ ਏਕ॥
ਤਵ ਹੇਤ ਸਤ੍ਰ ਹਨ ਹੈ ਅਨੇਕ॥ ਅੰਕ 177

ਭਾਵ - ਦੇਵੀ ਪੂਜਕ ਬ੍ਰਾਹਮਣ ਨੂੰ ਮਾਰਨ ਲਈ ਰਾਜੇ ਨੇ ਤਲਵਾਰ ਪਕੜੀ ਤਾਂ ਬ੍ਰਾਹਮਣ ਨੇ ਮਹਾਂਕਾਲ ਅਤੇ ਭਗਵਤੀ ਨੂੰ ਯਾਦ ਕੀਤਾ, ਤਦ ਮਹਾਂਕਾਲ ਨੇ ਕਲਕੀ (ਨਿਹਕਲੰਕ) ਅਵਤਾਰ ਰੂਪ ਵਿੱਚ ਪ੍ਰਗਟ ਹੋ ਕੇ ਧੀਰਜ ਦਿੱਤਾ ਅਤੇ ਕਿਹਾ ਕਿ ਤੇਰੇ ਸਾਰੇ ਵੈਰੀ ਹੁਣੇ ਮਾਰ ਦਿਆਂਗਾ। ਫਿਰ ਕਲਕੀ ਅਵਤਾਰ ਵਲੋਂ ਜੁੱਧ ਕਰਕੇ ਰਾਜੇ ਨੂੰ ਮਾਰ ਦਿੱਤਾ ਲਿਖਿਆ ਹੈ।

ਇਸ ਤੋਂ ਅੱਗੇ ਕਲਕੀ ਅਵਤਾਰ ਵਲੋਂ ਜੁੱਧ-ਜੰਗਾਂ ਰਾਹੀਂ ਸਾਰੇ ਦੇਸ-ਦੇਸਾਂਤਰ ਨੂੰ



ਜਿੱਤ ਲੈਣ ਪਿਛੋਂ ਨਿਹਕਲੰਕ ਦੀ ਮ੍ਰਿਤਯੂ ਮਹਿੰਦੀ ਪੀਰ ਹੱਥੋਂ ਦੱਸ ਕੇ 588ਵੇਂ ਅੰਕ ਉਤੇ ਸਮਾਪਤੀ ਕੀਤੀ ਹੈ।

ਮੁੱਕਦੀ ਗੱਲ ਇਹ ਕਿ ਨਿਹਕਲੰਕ ਅਵਤਾਰ ਦੇ ਪ੍ਰਗਟ ਹੋਣ ਦਾ ਮੁਖ ਕਾਰਣ ਚਾਲਾਕ ਕਵੀ ਨੇ ਇਕ ਦੇਵੀ ਪੂਜਕ ਬ੍ਰਾਹਮਣ ਦੀ ਰੱਖਿਆ ਲਈ ਦਰਸਾਇਆ ਹੈ।

ਅਟੱਲ ਵਿਸ਼ਵਾਸ ਹੈ ਕਿ ਉਪ੍ਰੋਕਤ ਵਿਥਿਆ ਨੂੰ ਵਿਚਾਰ ਕੇ ਸੂਝਵਾਨ ਪਾਠਕ ਸਹਿਜੇ ਹੀ ਨਿਸ਼ਚਾ ਕਰ ਲੈਣਗੇ ਕਿ ਭਗਉਤੀ ਉਪਾਸ਼ਕ ਕਵੀ ਨੇ ਡੂੰਘੀ ਚਾਲ ਦੁਆਰਾ ਇਕ ਰੋਚਕ ਢੰਗ ਨਾਲ ਕਲਕੀ ਅਵਤਾਰ ਦਾ ਪੱਜ ਬਣਾ ਕੇ ਭਗਵਤੀ ਪੂਜਾ ਦੀ ਮਹਤੱਤਾ ਦਰਸਾਈ ਹੈ।

ਇਥੇ ਹੀ ਬੱਸ ਨਹੀਂ, ਇਨ੍ਹਾਂ ਭਗਉਤੀ ਉਪਾਸ਼ਕ ਕਵੀਆਂ ਨੇ ਭਗੌਤੀ ਮਹਿਮਾ ਦਰਸਾਉਣ ਲਈ ਹੋਰ ਵੀ ਅਨੇਕਾਂ ਕੁਫ਼ਰ ਤੋਲੇ ਹਨ ਜਿਵੇਂ ਕਿ ਹਿੰਗਲਾਜ ਦੇਵੀ ਦੇ ਮੰਦਰ ਵਿਚੋਂ ਇਕ ਬ੍ਰਾਹਮਣ ਨੇ ਇਹ ਆਵਾਜ਼ ਸੁਣੀ ਕਿ ਇਥੋਂ ਦਾ ਰਾਜਾ ਕਲ੍ਹ ਸਵੇਰੇ ਮਰ ਜਾਏਗਾ, ਪਰ ਕੋਈ ਮਨੁੱਖ ਆਪਣੇ ਸੱਤ ਪੁੱਤਰ ਮੇਰੇ ਭਵਨ ਵਿੱਚ ਬਲੀ ਦੇ ਦੇਵੇ ਤਾਂ ਰਾਜਾ ਬਚ ਸਕਦਾ ਹੈ .... ਬ੍ਰਾਹਮਣ ਘਰ ਆ ਕੇ ਦੱਸਦਾ ਹੈ ... ਸੁਣਦੇ-ਸਾਰ ਬ੍ਰਾਹਮਣੀ ਆਪਣੇ ਸੱਤੇ ਪੁੱਤਰ ਲਿਜਾ ਕੇ ਦੇਵੀ ਅੱਗੇ ਭੇਟ ਚਾੜ੍ਹ ਦਿੰਦੀ ਹੈ .... ਮੋਏ ਪੁੱਤਰਾਂ ਨੂੰ ਵੇਖ ਕੇ ਬ੍ਰਾਹਮਣ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਂਦਾ ਹੈ .... ਫਿਰ ਬ੍ਰਾਹਮਣ ਦੀ ਬ੍ਰਾਹਮਣੀ ਵੀ ਮਰ ਜਾਂਦੀ ਹੈ .... ਇਹ ਕੌਤਕ ਵੇਖ ਕੇ ਰਾਜਾ ਵੀ ਮਰਨ ਲਈ ਕਟਾਰ ਫੜਦਾ ਹੈ ਤਾਂ ਦੇਵੀ ਪ੍ਰਸੰਨ ਹੋ ਕੇ ਪ੍ਰਗਟ ਰੂਪ ਵਿੱਚ ਬ੍ਰਾਹਮਣ ਅਤੇ ਬ੍ਰਾਹਮਣੀ ਨੂੰ ਪੁੱਤਰਾਂ ਸਮੇਤ ਸਾਵਧਾਨ ਕਰਕੇ ਰਾਜੇ ਨੂੰ ਚਿਰੰਜੀਵਤਾ ਦਾ ਵਰ ਦੇ ਦਿੰਦੀ ਹੈ। (ਵੇਖੋ ਤ੍ਰੀਆ ਚਰਿਤ੍ਰ 165)

ਹੋਰ ਤੇ ਹੋਰ ਰਹੀ, ਇਨ੍ਹਾਂ ਭਗਉਤੀ ਭਗਤ ਕਵੀਆਂ ਨੇ ਗੁਰੂ ਕਲਗੀਧਰ ਪਾਤਸ਼ਾਹ ਨੂੰ ਵੀ ਭਗਉਤੀ ਦਾ ਮੰਤ੍ਰ ਸਿੱਖਣ ਵਾਸਤੇ ਅਤੀਤ ਸਾਧੂ ਦੇ ਭੇਖ ਵਿੱਚ ਸ੍ਰੀ ਭਗਉਤੀ ਨੂੰ ਮਨਾਉਂਦਿਆਂ ਹੋਇਆਂ ਅਨੂਪ ਕੌਰ (ਜੋ ਕਾਮ-ਚੇਸ਼ਟਾ ਨਾਲ ਵਿਆਕੁਲ ਸੀ) ਦੇ ਘਰ ਭੇਜਣੋਂ ਵੀ ਘੱਟ ਨਹੀਂ ਕੀਤੀ। (ਵੇਖੋ ਤ੍ਰੀਆ ਚਰਿਤ੍ਰ ਨੰ. 21 ਅੰਕ 10), ਯਥਾ-

ਚਲਿਯੋ ਭੇਖ ਆਤੀਤ ਕੋ ਧਾਰਿ ਰਾਈ॥
ਮਨਾਪਨ ਮੋ ਸ੍ਰੀ ਭਗੌਤੀ ਮਨਾਈ॥

ਸੱਚ ਪੁਛੋ ਤਾਂ ਗੁਰੂ ਕਲਗੀਧਰ ਜੀ ਦਾ ਭਗੌਤੀ ਦੇਵੀ ਨੂੰ ਅਰਾਧਣਾ ਦਰਸਾ ਕੇ ਇਨ੍ਹਾਂ ਕਵੀਆਂ ਨੇ ਖ਼ਾਲਸੇ ਦੀ ਸੂਝ ਅਤੇ ਸਿਦਕ ਨੂੰ ਸਿੱਧੀ ਵੰਗਾਰ ਪਾਈ ਹੈ।

ਪਤਾ ਨਹੀਂ ਸਾਡੇ ਉਚ-ਕੋਟੀ ਦੇ ਵਿਦਵਾਨਾਂ ਨੂੰ ਕੀ ਹੋ ਗਿਆ ਜੋ ਇਹੋ ਜਿਹੇ ਚਰਿਤ੍ਰਾਂ ਦਾ ਕਰਤਾ ਵੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਧ ਕਰਨ ਉਤੇ ਤੁਲੇ ਹੋਏ ਹਨ। ਹਾਲਾਂਕਿ ਇਸੇ ਚਰਿਤ੍ਰ ਵਿਚਲੇ 'ਤੀਰ ਸ਼ਤਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉ' ਵਿਚਲਾ 'ਹੁਤੋ' ਸ਼ਬਦ ਪ੍ਰਤੱਖ ਹੀ ਭੂਤਕਾਲ ਦਾ ਸੂਚਕ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਇਹ ਚਰਿਤ੍ਰ ਗੁਰੂ ਦਸ਼ਮੇਸ਼ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਵੀ ਪਿਛੋ ਲਿਖਿਆ ਗਿਆ ਹੈ। ਅੱਗੇ ਵੇਖੋ, 'ਚਲਿਯੋ ਭੇਖ ਆਤੀਤ ਕੋ ਧਾਰ ਰਾਈ' ਵਿਚਲਾ 'ਰਾਈ' ਸ਼ਬਦ ਪ੍ਰਤੱਖ ਹੀ ਅੰਨਯ-ਪੁਰਖ ਦਾ ਲਖਾਇਕ ਹੈ। ਫਿਰ ਇਹ ਰਚਨਾ ਗੁਰੂ ਸਾਹਿਬ ਜੀ ਦੀ ਕਿਵੇਂ ਹੋ ਸਕਦੀ ਹੈ ? ਜੇ ਇਹ ਰਚਨਾ ਗੁਰੂ ਜੀ ਦੀ ਹੁੰਦੀ ਤਾਂ ਆਪਣੇ ਆਪ ਨੂੰ ਉਤਮ ਪੁਰਖ ਦੀ ਥਾਵੇਂ ਅੰਨਯ ਪੁਰਖ ਰੂਪ

ਵਿੱਚ ਪੇਸ਼ ਨਾ ਕਰਦੇ।

ਇਥੇ ਇਕ ਗੱਲ ਉਚੇਚੀ ਯਾਦ ਰੱਖਣ ਵਾਲੀ ਇਹ ਵੀ ਹੈ ਕਿ ਦਸਮ ਗ੍ਰੰਥ ਨੂੰ ਦਸ਼ਮੇਸ਼ ਕ੍ਰਿਤ ਦਰਸਾਉਣ ਵਾਲੇ ਵਿਦਵਾਨ ਉਪ੍ਰੋਕਤ ਚਰਿਤ੍ਰਾਂ ਨੂੰ ਆਪਣੀਆਂ ਪੁਸਤਕਾਂ ਵਿੱਚ ਜੁਰਅੱਤ ਨਹੀਂ ਕਰਦੇ ਬਲਕਿ 'ਦੇਖਨ ਆਇਓ ਜਗਤ ਤਮਾਸ਼ਾ' ਆਦਿਕ ਚੋਪੜੀ-ਚਾਪੜੀ ਸ਼ਬਦਾਵਲੀ ਵਰਤ ਕੇ ਅਜਾਣ ਸ਼ਰਧਾਲੂਆਂ ਨੂੰ ਸਹੀ ਜਾਣਕਾਰੀ ਦੇਣ ਦੀ ਥਾਵੇਂ ਉਲਟਾ ਗੁਮਰਾਹ ਕਰਦੇ ਹਨ। ਜੇਕਰ ਆਮ ਗੁਰਸਿੱਖਾਂ ਨੇ ਦਸਮ ਗ੍ਰੰਥ ਦਾ ਅਧਿਐਨ ਕੀਤਾ ਹੁੰਦਾ ਤਾਂ ਇਹ ਵਿਦਵਾਨ ਸਿੱਖ ਜਨਤਾ ਨੂੰ ਇਸ ਤਰ੍ਹਾਂ ਗੁਮਰਾਹ ਕਰਨ ਦੀ ਜੁਰਅੱਤ ਕਦੇ ਵੀ ਨਾ ਕਰਦੇ।

ਇਹ ਦਲੇਰੀ ਸ੍ਰ. ਸ਼ਮਸ਼ੇਰ ਸਿੰਘ ਜੀ ਅਸ਼ੋਕ, ਡਾ. ਰਤਨ ਸਿੰਘ ਜੱਗੀ ਅਤੇ ਡਾ. ਕਰਤਾਰ ਸਿੰਘ ਜੀ ਬਾੜੀ ਵਰਗੇ ਵਿਦਵਾਨਾਂ ਦੇ ਹਿੱਸੇ ਆਈ ਹੈ ਜਿਨ੍ਹਾਂ ਲੁਕ-ਲੁਕੋ ਤੋਂ ਕੰਮ ਨਾਂ ਲੈਂਦਿਆਂ ਹੋਇਆਂ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਨਿਡਰ ਹੋ ਕੇ ਆਪਣੀਆਂ ਪੁਸਤਕਾਂ ਵਿੱਚ ਪੇਸ਼ ਕੀਤੀ ਹੈ ਅਤੇ ਠੋਸ ਤੱਥਾਂ ਦੇ ਆਧਾਰ ਉੱਤੇ ਸਿੱਧ ਕੀਤਾ ਹੈ ਕਿ 'ਵਾਰ ਭਗਉਤੀ ਜੀ ਕੀ' ਵਾਲੀ ਰਚਨਾ ਦਸ਼ਮੇਸ਼ ਕ੍ਰਿਤ ਨਹੀਂ ਸਗੋਂ ਦੇਵੀ ਪੂਜਕ ਕਵੀ ਦੀ ਹੈ।

ਅੱਜ ਅਨਮਤੀ ਦੇਵੀ ਪੂਜਕਾਂ ਨੇ ਇਸੇ 'ਵਾਰ ਸ੍ਰੀ ਭਗਉਤੀ' ਦਾ ਆਸਰਾ ਲੈ ਕੇ ਭੋਲੇ-ਭਾਲੇ ਸਿੱਖਾਂ ਨੂੰ ਕੁਰਾਹੇ ਪਾਉਣਾ ਅਰੰਭਿਆ ਹੋਇਆ ਹੈ ਜਿਵੇਂ ਕਿ ਦੇਵੀ ਦੇ ਜਗਰਾਤਿਆਂ ਸਮੇਂ ਸਟੇਜਾਂ ਉੱਤੇ ਦੇਵੀ ਦੀ ਮੂਰਤੀ ਤੋਂ ਥੋੜੀ ਨੀਵੀਂ ਜਗ੍ਹਾ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਸਵੀਰਾਂ ਰੱਖੀਆਂ ਹੋਈਆਂ ਆਮ ਵੇਖਣ ਵਿੱਚ ਆਉਂਦੀਆਂ ਹਨ। ਇਹ ਗੁੱਝੀ ਚਾਲ ਸਿੱਖ ਕੌਮ ਦੇ ਕੁਝ ਅੰਸ਼ (ਹਿੱਸੇ) ਨੂੰ ਹੌਲੀ-ਹੌਲੀ ਆਪਣੀ ਅਰਦਾਸ ਤੋਂ ਡੇਗ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਸਵੀਰਾਂ ਦੇਵੀ ਦੇ ਜਗਰਾਤੇ ਸਮੇਂ ਉਪ੍ਰੋਕਤ ਢੰਗ ਨਾਲ ਸਟੇਜਾਂ ਉੱਤੇ ਰੱਖਣ ਦਾ ਮਨੋਰਥ ਗੁਰੂ ਸਾਹਿਬਾਨ ਨੂੰ ਦੇਵੀ ਪੂਜਕ ਦਰਸਾਉਣ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

ਹੋ ਸਕਦਾ ਹੈ ਜਿਵੇਂ ਭਗਉਤੀ ਉਪਾਸ਼ਕਾਂ ਨੇ ਦੇਵੀ ਭਗਵਤੀ ਦੀਆਂ ਭੇਟਾਂ (ਗੀਤਾਂ) ਵਿੱਚ ਹੇਠ ਲਿਖਿਆ ਗੀਤ :

'ਨੰਗੀ ਨੰਗੀ ਪੈਰੀਂ ਅਕਬਰ ਆਇਆ,
ਸਿਰ ਸੋਨੇ ਦਾ ਛਤ੍ਰ ਝੁਲਾਇਆ।'

ਪ੍ਰਚਲਤ ਕੀਤਾ ਹੋਇਆ ਹੈ, ਉਸੇ ਤਰ੍ਹਾਂ ਕਿਸੇ ਦਿਨ ਇਹ ਗਾਉਣਾ ਵੀ ਅਰੰਭ ਦੇਣ ਕਿ :

'ਨੰਗੀ ਨੰਗੀ ਪੈਰੀਂ ਗੁਰੂ ਨਾਨਕ ਆਇਆ ......'

ਇਸ ਲਈ ਇਕ-ਦਮ ਸੁਚੇਤ ਹੋਣ ਦੀ ਲੋੜ ਹੈ। ਇਹ ਜਗਰਾਤਿਆਂ ਦੇ ਦ੍ਰਿਸ਼ ਵੇਖ ਕੇ ਭੋਲੇ-ਭਾਲੇ ਸਿੱਖ ਤਾਂ ਭਾਵੇਂ ਖੁਸ਼ ਹੁੰਦੇ ਹੋਣਗੇ, ਪਰ ਸੂਝ-ਬੂਝ ਵਾਲੇ ਸਿਦਕੀਆਂ ਅਤੇ ਪੰਥ-ਦਰਦੀਆਂ ਦੇ ਹਿਰਦੇ ਤਾਂ ਛਲਨੀ ਹੋ ਜਾਂਦੇ ਹਨ। ਸੋਕ ਕਿ ਇਹ ਕੁਝ ਵੇਖਦਿਆਂ ਹੋਇਆਂ ਵੀ ਸਾਡੇ ਧਾਰਮਿਕ ਆਗੂ ਅਤੇ ਵਿਦਵਾਨ ਕੁੰਭਕਰਣੀ ਨੀਂਦਰ ਵਿਚੋਂ ਉਠਣ ਦਾ ਨਾਂ ਤਕ ਵੀ ਨਹੀਂ ਲੈਂਦੇ।



ਵਕਤ ਮੰਗ ਕਰਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਸਿੰਘ ਸਭਾ ਸ਼ਤਾਬਦੀ ਕਮੇਟੀ ਆਦਿਕ ਧਾਰਮਕ ਸੰਸਥਾਵਾਂ ਦਸਮ ਗ੍ਰੰਥ ਸਬੰਧੀ ਉੱਚ ਪੱਧਰ 'ਤੇ ਸਿੱਖ ਵਿਦਵਾਨਾਂ ਦੀਆਂ ਗੋਸ਼ਟੀਆਂ ਕਰਵਾਉਣ ਅਤੇ ਬਿਨਾ ਕਿਸੇ ਢਿੱਲ-ਮੱਠ ਦੇ ਇਸ ਮਸਲੇ ਨੂੰ ਸੁਚੱਜੇ ਢੰਗ ਨਾਲ ਨਿਬੇੜਨ ਦਾ ਉਪਰਾਲਾ ਕਰਨ ਕਿ ਦਸਮ ਗ੍ਰੰਥ ਵਿਚਲੀਆਂ ਕਿਹੜੀਆਂ ਰਚਨਾਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕ੍ਰਿਤ ਹਨ ਅਤੇ ਕਿਹੜੀਆਂ ਕਵੀਆਂ ਦੀਆਂ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਹ ਵੀ ਚਾਹੀਦਾ ਹੈ ਕਿ ਕਿਸੇ ਵੀ ਦਸਮ ਗ੍ਰੰਥ ਦੇ ਪ੍ਰਕਾਸ਼ਨ ਲਈ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ' ਜਾਂ 'ਦਸਮ ਗੁਰੂ ਗ੍ਰੰਥ' ਨਾਮ ਦੀ ਵਰਤੋਂ (ਜਾਂ ਇਹ ਨਾਮ ਛਾਪਣ) ਤੋਂ ਰੋਕਣ ਲਈ ਉਚੇਚਾ ਜਤਨ ਕਰੇ।

ਜੇ ਵਕਤ ਸਿਰ ਕੁਝ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਸਮਾਂ ਪਾ ਕੇ ਪੰਥ ਵਿਰੋਧੀਆਂ ਵਲੋਂ ਇਹ ਕਹਿਣਾ ਤੇ ਲਿਖਣਾ ਵੀ ਸ਼ੁਰੂ ਹੋ ਜਾਵੇ ਕਿ ਸਿੱਖਾਂ ਦਾ ਅਸਲੀ ਗੁਰੂ ਆਦਿ ਗੁਰੂ ਗ੍ਰੰਥ ਸਾਹਿਬ ਨਹੀਂ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ।

ਆਸ ਹੈ ਇਸ ਲਿਖਤ ਨੂੰ ਖ਼ਤਰੇ ਦੀ ਘੰਟੀ ਸਮਝਿਆ ਜਾਏਗਾ, ਐਵੇਂ ਨਜ਼ਰ ਅੰਦਾਜ਼ ਨਹੀਂ ਕੀਤਾ ਜਾਏਗਾ।

ਨੋਟ - ਇਕ ਹੋਰ ਗੱਲ ਪਾਠਕਾਂ ਦੇ ਧਿਆਨ ਗੋਚਰੀ ਕਰਨ ਵਾਲੀ ਇਹ ਵੀ ਹੈ ਕਿ ਸਭ ਤੋਂ ਪਹਿਲੀ ਸੰਮਤ 1770 ਵਿੱਚ ਹੱਥ ਲਿਖੀ ਦਸਮ ਗ੍ਰੰਥ ਦੀ ਬੀੜ ਵਿੱਚ 'ਭਗਉਤੀ ਦੀ ਵਾਰ' ਥਾਵੇਂ 'ਵਾਰ ਦੁਰਗਾ ਜੀ ਲਿਖਯਤੇ' ਸਿਰਲੇਖ ਹੈ ਅਤੇ ਹੋਰ ਵੀ ਕਈ ਅੰਤਰੇ ਹਲ ਬਲਕਿ ਬਹੁਤ ਥਾਈਂ ਪਾਠਾਂ ਉਤੇ ਹੜਤਾਲ ਵੀ ਫਿਰੀ ਹੋਈ ਹੈ। ਭਾਵੇਂ ਹੋਰ ਵੀ ਕਈ ਥਾਈਂ ਹੜਤਾਲ ਫਿਰੀ ਹੋਈ ਹੈ ਪਰ ਵਾਰ ਦੁਰਗਾ (ਭਗਉਤੀ ਦੀ ਵਾਰ) ਵਿੱਚ ਤਾਂ ਹੜਤਾਲ ਦੀ ਵਰਤੋਂ ਸਭ ਤੋਂ ਵਧੇਰੇ ਕੀਤੀ ਗਈ ਹੈ। ਉਪ੍ਰੋਕਤ ਬੀੜ ਇਸ ਵੇਲੇ ਸਵਰਗਵਾਸੀ ਰਾਜਾ ਗੁਲਾਬ ਸਿੰਘ ਜੀ ਸੇਠੀ, ਕੋਠੀ ਨੰ 47, ਹਨੂਮਾਨ ਰੋਡ, ਨਵੀਂ ਦਿੱਲੀ ਵਿੱਚ ਵੇਖੀ ਜਾ ਸਕਦੀ ਹੈ।

# ਹਮਰੀ ਕਰੋ ਹਾਥ ਦੈ ਰੱਛਾ

ਉਪ੍ਰੋਕਤ ਸਿਰਲੇਖ ਵਾਲੀ ਚੌਪਈ ਦਾ ਮੂਲ ਤ੍ਰਿਯਾ ਚਰਿਤ੍ਰਾਂ ਵਿਚੋਂ 405ਵਾਂ ਭਾਵ ਅੰਤਲਾ ਮਹਾਂਕਾਲ ਵਾਲਾ ਚਰਿੱਤਰ ਹੈ, ਇਸ ਦੇ ਅੰਕ ਵੀ 405 ਹਨ ਜਿਨ੍ਹਾਂ ਦਾ ਅਤੀ ਸੰਕੋਚਵਾਂ ਸਾਰ ਹੇਠ ਲਿਖੇ ਅਨੁਸਾਰ ਹੈ, ਯਥਾ -

ਸਤਿਜੁਗ ਵਿੱਚ ਇਕ ਵਡੇ ਤੇਜ ਪ੍ਰਤਾਪ ਵਾਲੇ ਰਾਜੇ ਸਤਿਸੰਧ ਉਤੇ ਇਕ ਦੀਰਘਦਾੜ੍ਹ (ਵੱਡੀਆਂ ਲੰਮੀਆਂ ਦਾੜ੍ਹਾਂ) ਵਾਲੇ ਦੈਂਤ ਨੇ ਦਸ ਹਜ਼ਾਰ ਅਛੂਹਨ ਸੈਨਾ ਲੈ ਕੇ ਚੜ੍ਹਾਈ ਕੀਤੀ ਜਿਸਦੇ ਟਾਕਰੇ ਹਿਤ ਸਤਿਸੰਧ ਨੇ ਵੀਹ ਹਜ਼ਾਰ ਅਛੂਹਨੀ ਦੇਵ ਦਲ ਜੋੜ ਕੇ ਟਾਕਰਾ ਕੀਤਾ .... ਲੜਦੇ-ਲੜਦੇ ਦੋਹਾਂ ਪਾਸਿਆਂ ਦੀਆਂ ਫ਼ੌਜਾਂ ਖ਼ਤਮ ਹੋ ਗਈਆਂ, ਉਸ ਰਣ-ਭੂਮੀ ਦੀ ਕੋਪ ਅਗਨੀ ਵਿਚੋਂ ਇਕ ਦੂਲਹ ਦੇਵੀ ਪੈਦਾ ਹੋਈ। (ਵੇਖੋ ਅੰਕ 28-29)

ਉਕਤ ਦੇਵੀ ਨੂੰ ਆਪਣਾ ਪਤੀ ਬਣਾਉਣ ਲਈ ਕੋਈ ਮਨੁੱਖ ਪਸੰਦ ਨਾ ਆਇਆ ਤਾਂ ਮਹਾਂਕਾਲ ਦੀ ਪਤਨੀ ਬਣਨ ਲਈ ਉਸ ਨੇ ਜੰਤ੍ਰਾਂ-ਮੰਤ੍ਰਾਂ ਨਾਲ ਮਹਾਂ-ਮਾਈ ਭਾਵ ਪਾਰਬਤੀ ਨੂੰ ਪ੍ਰਸੰਨ ਕੀਤਾ .... ਪਾਰਬਤੀ ਨੇ ਕਿਹਾ ਕਿ ਸਵੱਛ ਹੋ ਕੇ ਮਹਾਂਕਾਲ ਦਾ ਧਿਆਨ ਧਰਨਾ .... ਮਹਾਂਕਾਲ ਵਲੋਂ ਆਕਾਸ਼-ਬਾਣੀ ਹੋਈ ਕਿ ਸ੍ਵਾਸ ਬੀਰਜ ਨੂੰ ਮਾਰਨ ਪਿਛੋਂ ਤੈਨੂੰ ਵਰਾਂਗਾ .... ਸ੍ਵਾਸ ਬੀਰਜ ਨੂੰ ਮਾਰਨ ਹਿਤ ਉਸ ਦੇਵੀ ਨੇ ਦੈਤ ਦੇ ਕਿਲੇ ਨੂੰ ਘੇਰਾ ਪਾ ਕੇ ਵੰਗਾਰਿਆ ....

ਯੁੱਧ-ਭੂਮੀ ਵਿੱਚ ਥੱਕ ਜਾਣ ਉਪ੍ਰੰਤ ਉਕਤ ਦੇਵੀ ਨੇ ਮਹਾਂਕਾਲ ਨੂੰ ਅਰਾਧਿਆ .... ਮਹਾਂਕਾਲ ਉਸ ਦੀ ਸਹਾਇਤਾ ਲਈ ਰਣ-ਭੂਮੀ ਵਿੱਚ ਆ ਗਿਆ .... ਉਧਰ ਦੈਤਾਂ ਦੀਆਂ ਫ਼ੌਜਾਂ ਹਾਥੀ, ਘੋੜਿਆਂ, ਰੱਥਾਂ ਤੋਂ ਛੁੱਟ ਖੱਚਰਾਂ, ਮੱਝਾਂ, ਬਿਲਿਆਂ, ਸੂਰਾਂ, ਬਿਘਿਆੜਾਂ, ਗਿਰਝਾਂ, ਗਿੱਦੜਾਂ, ਚਿਤਰੇ ਆਦਿਕਾਂ ਉਤੇ ਚੜ੍ਹ ਕੇ ਆਈਆਂ (ਵੇਖੋ ਅੰਕ 179 ਤੋਂ 184)

ਇਸ ਲੜਾਈ ਸਮੇਂ ਘੋੜਿਆਂ ਦੇ ਸੁੰਮਾਂ ਨਾਲ ਧਰਤੀ ਦੇ ਛੇ ਪੁੜ ਉੱਡ ਗਏ ਜਿਸ ਤੋਂ ਸਤ ਪਾਤਾਲਾਂ ਵਿਚੋਂ ਕੇਵਲ ਇਕ ਪਾਤਾਲ ਰਹਿ ਗਿਆ ਅਤੇ ਸਤ ਆਕਾਸ਼ਾਂ ਤੇ 13 ਆਕਾਸ਼ ਹੋ ਗਏ, ਯਥਾ -

ਥੀਵਤ ਕੋਪ ਅਮਿਤ ਕਰਿ ਭਏ। ਪ੍ਰਿਥਵੀ ਕੇ ਖੱਟ ਪੱਟ ਉਡ ਗਏ। ਅੰਕ 78
ਏਕੈ ਪੱਟ ਪ੍ਰਿਥਵੀ ਰਹਿ ਗਈ। ਖੱਟ ਪੱਟ ਹਯਨ ਪਗਨ ਉਡ ਗਈ।
ਜਨੁ ਬਿਧਿ ਏਕੈ ਰਚਾ ਪਯਾਰਾ। ਗਗਨ ਰਚੇ ਦਸ ਤੀਨ ਸੁਧਾਰਾ। ਅੰਕ 79

ਮਹਾਂਕਾਲ ਨੇ ਸਭ ਨੂੰ ਪਛਾੜ ਦਿੱਤਾ .... ਸ੍ਵਾਸ ਬੀਰਜ ਨੇ ਆਪਣੇ ਮੂੰਹ ਵਿਚੋਂ



ਅੱਗ ਉਗਲੀ ਜਿਸ ਤੋਂ ਪਠਾਣ ਪੈਦਾ ਹੋ ਪਏ। ਫਿਰ ਮੂੰਹੋਂ ਹਵਾੜ ਕੱਢੀ ਜਿਸ ਤੋਂ ਮੁਗ਼ਲ ਪੈਦਾ ਹੋ ਗਏ, ਮੁੜ ਮੂੰਹ ਰਾਹੀਂ ਸ੍ਵਾਸ ਭਾਵ ਪਵਨ ਛੱਡੀ ਤਾਂ ਉਸ ਤੋਂ ਸ਼ੇਖ ਤੇ ਸੈਯੱਦ ਉਠ ਖੜੋਤੇ। ਉਤੇ ਲਿਖੇ ਪਠਾਣਾਂ ਦੇ ਅਨੇਕਾਂ ਨਾਮਾਂ ਵਿਚੋਂ ਨਾਹਰ ਖ਼ਾਨ, ਬੈਰਮ ਖ਼ਾਨ, ਬਹਾਦਰ ਖ਼ਾਨ, ਰੁਸਤਮ ਖ਼ਾਨ ਆਦਿਕ ਮਹਾਂਕਾਲ ਸਾਹਮਣੇ ਲੜਨ ਆਏ .... ਮਹਾਂਕਾਲ ਨੇ 'ਹੁਅੰ' ਸ਼ਬਦ ਉਚਾਰਿਆ ਜਿਸ ਤੋਂ ਆਧ-ਬਿਆਸ ਆਦਿਕ ਅਨੇਕਾਂ ਬਿਮਾਰੀਆਂ ਪੈਦਾ ਹੋ ਗਈਆਂ ਜਿਨ੍ਹਾਂ ਨਾਲ ਅਣਗਿਣਤ ਦੈਤਾਂ ਦੀ ਸੈਨਾ ਮਰ ਗਈ .... ਅੰਤ ਮਹਾਂਕਾਲ ਨੇ ਕੋਪ ਕਰਕੇ ਇਕ ਤੀਰ ਨਾਲ ਸ੍ਵਾਸ ਬੀਰਜ ਦੈਂਤ ਦਾ ਝੰਡਾ ਗਿਰਾ ਦਿੱਤਾ, ਦੂਜੇ ਨਾਲ ਉਸਦਾ ਸੀਸ ਉਡਾਇਆ, ਫਿਰ ਦੋ ਤੀਰਾਂ ਨਾਲ ਰਥ ਦੇ ਪਹੀਏ ਚੂਰ-ਚੂਰ ਕੀਤੇ ਅਤੇ ਘੋੜੇ ਮਾਰ ਦਿੱਤੇ ਆਦਿਕ, ਯਥਾ -

ਏਕ ਬਾਨ ਤੇ ਧੁਜਹਿ ਗਿਰਾਯੋ।। ਦੁਤਿਯ ਸਤ੍ਰ ਕੋ ਸੀਸ ਉਡਾਯੋ।। 372।।

ਦੁਹੂੰ ਬਿਸਿਖ ਕਰਿ ਦਵੈ ਰਥ ਚੱਕ੍ਰ।। ਕਾਟਿ ਦਏ ਛਿਨ ਇਕ ਮੈਂ ਬੱਕ੍ਰ।।
ਚਾਰਹਿਂ ਬਾਨ ਚਾਰਹੂੰ ਬਾਜਾ।। ਮਾਰ ਦਏ ਸਭ ਜਗ ਕੇ ਰਾਜਾ।। 373।।
ਬਹੁਰ ਅਸੁਰ ਕਾ ਕਾਟਸਿ ਮਾਥਾ।। ਸ੍ਰੀ ਅਸਿਕੇਤਿ ਜਗਤ ਕੇ ਨਾਥਾ।।
ਦੁਤਿਯ ਬਾਨ ਸੋ ਦੋਊ ਅਰਿ ਕਰ।। ਕਾਟਿ ਦਯੋ ਅਸਿ ਧੁਜ ਨਰ ਨਾਹਰ।। 374।।

ਪੁਨਿ ਰਾਛਸ ਕਾ ਕਾਟਾ ਸੀਸਾ।। ਸ੍ਰੀ ਅਸਿਕੇਤ ਜਗਤ ਕੇ ਈਸਾ।।
ਪੁਹਪਨ ਬ੍ਰਿਸਟਿ ਗਗਨ ਤੈ ਭਈ।। ਸਭਹਨ ਆਨਿ ਬਧਾਈ ਦਈ।। 375।।
ਧੰਨਯ ਧੰਨਯ ਲੋਗਨ ਕੇ ਰਾਜਾ।।
.... .... ....
.... .... ....
ਦਾਸ ਜਾਨਿ ਮੁਹਿ ਲੇਹੁ ਉਬਾਰੇ।। 376।।

## ਕਬਯੋ ਵਾਚ ਬੇਨਤੀ।। ਚੌਪਈ।।

ਹਮਰੀ ਕਰੋ ਹਾਥ ਦੈ ਰੱਛਾ।। ਪੂਰਨ ਹੋਇ ਚਿਤ ਕੀ ਇੱਛਾ।।
ਤਵ ਚਰਨਨ ਮਨ ਰਹੈ ਹਮਾਰਾ।। ਅਪਨਾ ਜਾਨ ਕਰੋ ਪ੍ਰਤਿਪਾਰਾ।। 377।।
.... .... ....
ਸਰਬ ਠੌਰ ਮੋ ਹੋਹੁ ਸਹਾਈ।। ਦੁਸ਼ਟ ਦੋਖ ਤੇ ਲੇਹੁ ਬਚਾਈ।। 401।।
ਕ੍ਰਿਪਾ ਕਰੀ ਹਮ ਪਰ ਜਗ ਮਾਤਾ।। ਗਰੰਥ ਕਰਾ ਪੂਰਨ ਸੁਭ ਰਾਤਾ।।
ਕਿਲ ਵਿਖ ਸਕਲ ਦੇਹ ਕੋ ਹਰਤਾ।। ਦੁਸ਼ਟ ਦੋਖੀਅਨ ਕੋ ਛੈ ਕਰਤਾ।। 402।।
ਸ੍ਰੀ ਅਸਧੁੱਜ ਜਬ ਭਏ ਦਇਆਲਾ।। ਪੂਰਨ ਕਰਾ ਗਰੰਥ ਤਤ ਕਾਲਾ।।
.... .... ....
ਦੂਖ ਨ ਤਿਸੈ ਬਿਆਪਤ ਕੋਈ।। 403।।

## ਅੜਿੱਲ।।

ਸੁਨੈ ਗੁੰਗ, ਜੋ ਯਾਹਿ ਸੁ ਰਸਨਾ ਪਾਵਈ।।
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।।
.... .... ....

ਹੋ ਜੋ ਯਾਕੀ ਏਕ ਬਾਰ ਚੌਪਈ ਕੋ ਕਹੈ।। 404।।

## ਚੌਪਈ

ਸੰਬਤ ਸਤ੍ਰਹ ਸਹਸ ਭਨਿਜੈ।। ਅਰਧ ਸਹਸ ਫੁਨਿ ਤੀਨਿ ਕਹਿਜੈ।।
ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ।। ਤੀਰ ਸਤੁਦ੍ਰਵ ਗਰੰਥ ਸੁਧਾਰਾ।। 405।।
ਇਤੀ ਸ੍ਰੀ ਚਰਿਤ੍ਰ ਪਾਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਪਾਂਚ ਚਰਿਤ੍ਰ ਸਮਾਪਤਮਸਤ ਸੁਭਮਸਤੁ।। 405।। 7555। ਅਫਜੂੰ।

## ਨਿਰਣਾ

1. ਇਹ ਚੌਪਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਕਿਉਂਕਿ ਇਹ ਪਾਖਯਾਨ (ਕਥਾ ਕਹਾਣੀ) ਚਰਿਤ੍ਰਾਂ ਭਾਵ ਤੀਵੀਆਂ ਦੇ ਮੱਕਰ-ਫਰੇਬਾਂ ਦਾ ਹੀ ਅੰਗ ਹੈ ਤੇ ਪਾਖਯਾਨ ਚਰਿਤ੍ਰਾਂ ਦੇ ਵਿੱਚ ਆਈ ਅਸ਼ਲੀਲ ਭਾਸ਼ਾ (ਭਗਬਿਲਾਸ ਦੀਆਂ ਨੰਗੀਆਂ ਕਥਾਵਾਂ) ਸਪਸ਼ਟ ਤੌਰ ਤੇ ਫੈਸਲਾ ਕਰਨ ਵਿੱਚ ਸਹਾਇਕ ਹਨ ਕਿ ਇਹ ਚਰਿਤ੍ਰ ਗੁਰੂ ਜੀ ਦੀ ਰਚਨਾ ਨਹੀਂ, ਤੇ ਕਦੀ ਵੀ ਨਹੀਂ ਹੋ ਸਕਦੀ।

2. ਇਸ ਚੌਪਈ ਵਿੰਚ ਆਈਆਂ ਕਈ ਤੁੱਕਾਂ ਗੁਰਮਤਿ ਦੀ ਕਸਵੱਟੀ (ਅਥਵਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ) ਉਤੇ ਪਰਖਿਆਂ ਗੁਰਮਤਿ ਵਿਰੁੱਧ ਦਿਸਦੀਆਂ ਹਨ, ਜਿਵੇਂ ਕਿ -

(ੳ).... ਹਮਰੇ ਦੁਸ਼ਟ ਸਭੇ ਤੁਮ ਘਾਵਹੁ ....।। 378।।

(ਅ).... ਸਭ ਬੈਰਨ ਕੋ ਆਜ ਸੰਘਰੀਯੈ।। 379।।

(ੲ).... ਚੁਨ ਚੁਨ ਸੱਤ੍ਰ ਹਮਾਰੈ ਮਾਰਿਯਹਿ।। 380।।

(ਸ).... ਸਿਖ ਉਬਾਰਿ ਅਸਿਖ ਸੰਘਰੋ।। 397।।

3. ਇਹ ਚੌਪਈ ਸਪਸ਼ਟ ਤੌਰ ਤੇ ਕਵੀ ਦੀ ਰਚਨਾ ਹੈ ਜਿਸਦੀ ਪੁਸ਼ਟੀ ਇਸ ਦੇ ਸਿਰਲੇਖ 'ਕਬਯੋਵਾਚ ਬੇਨਤੀ' ਤੋਂ ਸੁਤੇ ਸਿੱਧ ਹੀ ਹੋ ਜਾਂਦੀ ਹੈ।

4. 405ਵੇਂ ਚਰਿਤ੍ਰ (ਜਿਸਦਾ ਕਿ ਇਹ ਚੌਪਈ ਇਕ ਅੰਗ ਹੈ) ਦੀ ਅੰਤਕਾ ਵਿੱਚ ਆਏ ਇਹ ਵਾਕ 'ਇਤਿ ਸ੍ਰੀ ਚਰਿਤ੍ਰ ਪਾਖਯਾਨੇ .... ਸੁਭਮਸਤ...।। 405।। 7555।।' ਇਹ ਸਿੱਧ ਕਰਦੇ ਹਨ ਕਿ ਇਹ ਸਾਰੇ 405 ਚਰਿਤ੍ਰ ਚਿਤ੍ਰਵਤੀ ਨਗਰੀ ਦੇ ਰਾਜੇ ਚਿਤ੍ਰ ਸਿੰਘ ਦੀ ਕਹਾਣੀ ਦੇ ਆਧਾਰ 'ਤੇ ਹਨ ਜਿਸਦਾ ਪੂਰਾ ਵੇਰਵਾ ਇਸੇ ਪੁਸਤਕ ਦੇ ਤ੍ਰਿਯਾ ਚਰਿਤ੍ਰ ਵਾਲੇ ਲੇਖ ਵਿੱਚ ਦਿੱਤਾ ਗਿਆ ਹੈ।

ਚਰਿਤ੍ਰਾਂ ਦੇ ਰਚਨਹਾਰ ਸਾਕਤ ਮਤੀਏ ਕਵੀਆਂ ਨੇ ਕਟਾਹ-ਕੁੰਡਲ ਨਯਾਯ ਅਨੁਸਾਰ ਪਹਿਲਾ ਚਰਿਤ੍ਰ ਆਪਣੇ ਇਸ਼ਟ ਚੰਡੀ (ਦੁਰਗਾ, ਕਾਲਿਕਾ) ਦਾ ਰਚਿਆ ਹੈ ਅਤੇ ਅੰਤਲਾ ਵੀ ਆਪਣੇ ਇਸ਼ਟ ਮਹਾਂਕਾਲ ਦਾ ਲਿਖਿਆ ਹੈ। ਅੰਤਲੇ ਮਹਾਂਕਾਲ ਦੇ ਚਰਿਤ੍ਰ ਨੂੰ ਸ਼ੁਰੂ ਤੋਂ ਲੈ ਕੇ 376ਵੇਂ ਅੰਕ ਤਕ ਪ੍ਰਸੰਗਕ ਰੂਪ ਵਿੱਚ ਵਰਣਿਆ ਹੈ ਭਾਵ ਸ੍ਵਾਸ ਬੀਰਜ ਦੈਂਤ ਦੂਲਹ ਅਤੇ ਮਹਾਂਕਾਲ ਦੁਆਰਾ ਕੀਤੇ ਜੁੱਧ-ਜੰਗ ਦਾ ਵਰਨਣ ਹੈ। ਇਸ ਤੋਂ ਅਗਲੇ (376 ਵੇਂ ਅੰਕ ਤੋਂ) ਅਗੇ ਉਹਾ ਸਾਕਤ ਕਵੀ ਆਪਣੇ ਇਸ਼ਟ ਅਰਥਾਤ ਮਹਾਂਕਾਲ ਅਤੇ ਜਗਮਾਤਾ (ਕਾਲਿਕਾ ਦੇਵੀ) ਉਤੇ ਮਹਾਂਕਾਲਕਾ ਪਾਸੋਂ ਆਪਣੇ ਦੁਸ਼ਮਣਾਂ ਦਾ ਵਿਨਾਸ਼ ਅਤੇ ਆਪਣੀ



ਰੱਖਿਆ ਹਿਤ ਬੇਨਤੀ ਕਰਦਾ ਹੋਇਆ ਅੰਤਕਾ ਵਿੱਚ ਇਸ ਰਚਨਾ ਦੀ ਸਮਾਪਤੀ ਦਾ ਸਮਾਂ ਦਿਨ ਐਤਵਾਰ, ਭਾਦੋਂ ਸੁਦੀ ਅਸ਼ਟਮੀ ਸੰਮਤ 1753 ਦੱਸਦਾ ਹੈ ਜਿਵੇਂ ਕਿ 'ਸੰਮਤਿਸਤ੍ਰਹ ਸਹਸ ....।'

ਇਹ ਕਬਯੋਬਾਚ ਬੇਨਤੀ ਚੌਪਈ 377ਵੇਂ ਅੰਕ 'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ ਕਰਮਵਾਰ 403 ਅੰਕ 'ਦੁਖ ਨ ਤਿਸੈ ਬਿਆਪਤ ਕੋਈ' 'ਤੇ ਸਮਾਪਤ ਹੁੰਦੀ ਹੈ, ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਹਿਤ ਮਰਯਾਦਾ ਅਨੁਸਾਰ 'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 401 ਅੰਕ ਅਥਵਾ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤਕ ਪੜ੍ਹਨ ਦੀ ਆਗਿਆ ਹੈ।

ਆਓ, ਹੁਣ ਵੇਖੀਏ ਕਿ ਇਸ ਚੌਪਈ ਦੇ ਪੂਰੇ ਪਾਠ ਤੋਂ ਕਿਉਂ ਵਰਜਿਆ ਗਿਆ ਹੈ। ਇਹ ਸਮਝਣ ਲਈ 402 ਤੇ 403 ਅੰਕਾਂ ਵਾਲੇ ਪਾਠ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ, ਯਥਾ -

ਕ੍ਰਿਪਾ ਕਰੀ ਹਮ ਪਰ ਜਗਮਾਤਾ।।
ਗਰੰਥ ਕਰਾ ਪੂਰਨ ਸੁਭਰਾਤਾ।।
ਕਿਲਬਿਖ ਸਕਲ ਦੇਹ ਹੋ ਹਰਤਾ।।
ਦੁਸ਼ਟ ਦੋਖਿਯਨ ਕੋ ਛੈ ਕਰਤਾ।। 402।।
ਸ੍ਰੀ ਅਸਿਧੁਜ ਜਬ ਭਏ ਦਇਆਲਾ।।
ਪੂਰਨ ਕਰਾ ਗਰੰਥ ਤਤਕਾਲਾ।।
ਮਨ ਬਾਂਛਤ ਫਲ ਪਾਵੈ ਸੋਈ।।
ਦੂਖ ਨ ਤਿਸੈ ਬਿਆਪਤ ਕੋਈ।। 403।।

ਹੁਣ ਵੇਖੋ ਇਨ੍ਹਾਂ ਉੂਪਰ ਦਿੱਤੀਆਂ ਤੇ ਚੌਪਈ ਨਾਲੋਂ ਕੱਟੀਆਂ ਹੋਈਆਂ ਤੁੱਕਾਂ ਨੂੰ।

ਕੀ ਇਹ ਤੁੱਕਾਂ ਇਸ ਲਈ ਨਹੀਂ ਕੱਟੀਆਂ ਗਈਆਂ ਕਿ ਇਨ੍ਹਾਂ ਵਿੱਚ ਜਗਮਾਤਾ (ਕਾਲੀ ਦੇਵੀ ਦੁਰਗਾ) ਦੀ (ਕਬਿਯੋ ਬਾਚ ਬੇਨਤੀ ਚੌਪਈ ਰਚਨ ਵਾਲੇ ਕਵੀ ਤੇ ਹੋਈ) ਕ੍ਰਿਪਾ ਦਰਸਾਈ ਗਈ ਹੈ, ਜਿਸ ਕ੍ਰਿਪਾ ਦੇ ਕਾਰਣ ਹੀ ਕਵੀ ਇਹ ਚਰਿਤਰੋਪਾਖਯਾਨ ਰੂਪੀ ਸੁਭਰਾਤਾ ਗਰੰਥ (ਸੁਹਣੇ ਮਜਮੂਨ ਵਾਲਾ ਗਰੰਥ, ਵੇਖੋ ਮਹਾਨ ਕੋਸ਼ - ਪੰਨਾ 217) ਮੁਕੰਮਲ ਕਰ ਸਕਿਆ।

ਉਪ੍ਰੋਕਤ ਤੱਥਾਂ ਤੋਂ ਸਿੱਧ ਹੋਇਆ ਕਿ ਇਹ ਚੌਪਈ ਦਸ਼ਮੇਸ਼ ਕ੍ਰਿਤ ਨਹੀਂ ਬਲਕਿ ਮਹਾਂਕਾਲ ਦੇ ਉਪਾਸ਼ਕ ਸਾਕਤ ਮਤੀਏ ਕਵੀ ਦੀ ਹੈ।

ਨੋਟ - ਅੱਜ-ਕਲ ਕੁਝ ਗੁਟਕਿਆਂ ਵਿੱਚ 'ਕਬਯੋ ਬਾਚ ਬੇਨਤੀ ਚੌਪਈ ਦੇ ਨਾਲ ਕਿਤੇ -ਕਿਤੇ ਪਾਤਸ਼ਾਹੀ ੧੦ ਜਾਂ ਸ੍ਰੀ ਮੁਖਵਾਕ ਪਾਤਸ਼ਾਹੀ ਵੀ ਲਿਖਿਆ ਜਾ ਰਿਹਾ ਹੈ, ਜੋ ਦਸਮ ਗ੍ਰੰਥ ਦੀਆਂ ਬੀੜਾਂ ਵਿੱਚ ਨਹੀਂ ਮਿਲਦਾ।

ਹਾਂ, ਇਸ ਚੌਪਈ ਵਿੱਚ 'ਨਿਰੰਕਾਰ', 'ਆਦਿ ਅੰਤ ਏਕੈ ਅਵਤਾਰਾ', 'ਨਿਰਬਿਕਾਰ', 'ਨਿਰਲੰਬ', 'ਖੜਗ ਕੇਤ' ਆਦਿਕ ਸ਼ਬਦਾਂ ਦੀ ਵਰਤੋਂ ਤੋਂ ਇਹ ਭੁਲੇਖਾ ਪੈਂਦਾ ਹੈ ਕਿ ਇਹ ਸ਼ਬਦ ਅਕਾਲ ਪੁਰਖ ਲਈ ਵਰਤੇ ਗਏ ਹਨ ਪਰ ਅਸਲੀਅਤ ਵਿੱਚ ਇਹ ਸ਼ਬਦ ਕਵੀ (ਸ਼ਾਮ) ਨੇ ਆਪਣੇ ਇਸ਼ਟ ਮਹਾਂਕਾਲ ਪ੍ਰਥਾਇ ਅਨੇਕਾਂ ਥਾਈਂ ਵਰਤੇ ਹਨ। ਵੇਖੋ ਇਸ ਅੰਤਲੇ

(405ਵੇਂ) ਚਰਿਤ੍ਰ ਦਾ ਅੰਕ 36 -

ਤਬ ਅਸਿਧੁਜ ਅਸ ਮੰਤ੍ਰ ਬਿਚਾਰੋ।
ਇਸ ਬਿਧ ਤੇ ਦਾਨਵਹਿ ਸੰਘਾਰੋ।

ਸ਼ਬਦ 'ਖੜਗਕੇਤ' ਅਤੇ 'ਅਸਿਧੁਜ' ਦਾ ਅਰਥ ਇਕੋ ਹੀ ਹੈ ਤੇ ਉਹ ਅਰਥ ਹੈ - 'ਜਿਸ ਦੇ ਝੰਡੇ ਵਿੱਚ ਤਲਵਾਰ ਦਾ ਚਿੰਨ੍ਹ ਹੈ ਅਥਵਾ ਮਹਾਂਕਾਲ' (ਵੇਖੋ ਮਹਾਨ ਕੋਸ਼, ਪੰਨਾ 29)।

ਚਿਤ ਮੋ ਕੀਆ ਕਾਲ ਕਾ ਧਯਾਨਾ।।
ਦਰਸ਼ਨ ਦੀਆ ਆਨਿ ਭਗਵਾਨਾ।। (ਪੰਨਾ 52)
ਤੁਮ ਹੋ ਸਕਲ ਲੋਕ ਸਿਰਤਾਜਾ।। .......
ਆਦਿ, ਅਕਾਲ, ਅਜੋਨਿ ਬਿਨਾ ਭੈ।।
ਨਿਰਬਿਕਾਰ ਨਿਰਲੰਬ ਜਗਤ ਮੈ।। ਅੰਕ 91
ਨਿਰਬਿਕਾਰ, ਨਿਰਜੁਰ ਅਬਿਨਾਸ਼ੀ।।
ਨਿਰੰਕਾਰ, ਨਵਨਿੱਤਯ ਸਯੁੰਭਵ।। ਅੰਕ 92

ਇਥੇ ਇਹ ਦੱਸਣਾ ਵੀ ਉਚਿਤ ਭਾਸਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਧਾਰਮਿਕ ਸਲਾਹਕਾਰ ਕਮੇਟੀ ਦੀ ਆਗਿਆ ਅਨੁਸਾਰ ਜਿਥੇ 'ਹਮਰੀ ਕਰੋ ਹਾਥ ਦੈ ਰੱਛਾ' ਵਾਲੀ ਚੌਪਈ ਦੇ ਨਾਲ ਦੀਆਂ ਉਤੇ ਦੱਸੀਆਂ ਤੁੱਕਾਂ ਪੜ੍ਹਨੀਆਂ ਰੋਕ ਦਿੱਤੀਆਂ ਹਨ, ਉਥੇ 'ਮੈ ਨ ਗਨੇਸ਼ਹ ਪ੍ਰਥਮ ਮਨਾਊ' ਵਾਲੀ ਸਾਰੀ ਚੌਪਈ ਦੇ ਪਾਠ ਤੋਂ ਹੀ ਵਰਜਿਆ ਹੋਇਆ ਹੈ ਕਿਉਂਕਿ ਇਹ ਚੌਪਈ ਵੀ ਉਤਲੀ ਚੌਪਈ ਵਾਂਗੂ ਕਾਲਕਾ ਅਤੇ ਮਹਾਂਕਾਲ ਦੇ ਉਪਾਸ਼ਕ ਕਵੀ ਦੀ ਹੀ ਰਚਨਾ ਹੈ ਜਿਸ ਵਿੱਚ ਕਾਰਜ ਸਫਲਤਾ ਹਿਤ ਕਵੀ ਨੇ ਆਪਣੇ ਇਸ਼ਟ ਦੇਵੀ ਭਗਵਤੀ ਅਤੇ ਮਹਾਂਕਾਲ ਅਗੇ ਬੇਨਤੀ ਕੀਤੀ ਹੈ - ਵੇਖੋ ਕ੍ਰਿਸ਼ਨਾਵਤਾਰੇ ਅੰਕ 420 ਤੋਂ 440ਵੇਂ ਅੰਕ ਤੋਂ ਪਿਛਲੀ ਪੁਸ਼ਪਿਕਾਂ ਵਿੱਚ ਵੀ ਇਤਿ ਸ੍ਰੀ ਦੇਵੀ ਉਸਤਤ ਸਮਾਪਤ ਲਿਖਿਆ ਹੈ।

ਉਪ੍ਰੋਕਤ 421 ਅੰਕ ਤੋਂ 432 ਅੰਕ ਤਕ 12 ਬੰਦਾਂ ਵਿੱਚ ਦੇਵੀ ਭਗਵਤੀ ਨੂੰ ਸਸਤ੍ਰਣੀ, ਅਸਤ੍ਰਣੀ, ਜਯਾ, ਪਿੰਗੁਲਾ, ਤੋਤਲਾ, ਸਿਵਾ ਆਦਿਕ ਅਨੇਕਾਂ ਨਾਵਾਂ ਨਾਲ ਸੰਬੋਧਨ ਉਪ੍ਰੰਤ 433ਵੇਂ ਅੰਕ ਵਿੱਚ ਹੇਠ ਲਿਖੀ ਬੇਨਤੀ ਕੀਤੀ ਹੈ, ਯਥਾ -

## ਦੋਹਰਾ

ਦਾਸ ਜਾਨ ਕਰਿ ਦਾਸ ਪਰ ਕੀਜੈ ਕ੍ਰਿਪਾ ਅਪਾਰ।।
ਆਪ ਹਾਥ ਦੈ ਰਾਖ ਮੋਹਿ ਮਨ ਕ੍ਰਮ ਬਚਨ ਬਿਚਾਰ।।

ਉਕਤ ਦੋਹਰੇ ਪਿਛੋਂ 434ਵੇਂ ਬੰਦ ਤੋਂ 440ਵੇਂ ਤਕ 7 ਬੰਦਾਂ ਵਿੱਚ ਮਹਾਂਕਾਲ ਪ੍ਰਤੀ ਆਪਣੀ ਅੰਨਿਨ ਸ਼ਰਧਾ ਦਰਸਾਈ ਹੈ ਜਿਵੇਂ ਕਿ -

'ਹੇ ਮਹਾਂ ਕਾਲ ਮੈਂ ਨ ਗਨੇਸ਼ਹ ਪ੍ਰਥਮ ਮਨਾਊ'[1]

ਭਾਵ - ਆਦਿ ਗਨੇਸ਼ ਨੂੰ ਨਹੀਂ ਮਨਾਉਂਦਾ ਤੇ ਨਾ ਹੀ ਕਦੇ ਕਿਸ਼ਨ ਬਿਸ਼ਨ ਨੂੰ ਧਿਆਉਂਦਾ ਹਾਂ, (ਹੇ ਮਹਾਂਕਾਲ) ਮੇਰੀ ਲਿਵ ਆਪ ਦੇ ਇਨ੍ਹਾਂ ਚਰਨਾਂ ਨਾਲ ਲੱਗੀ ਹੋਈ ਹੈ।



ਹੇ ਮਹਾਂ ਲੋਹ, ਹੇ ਭਗਵਤ, ਮੈਂ ਆਪ ਦਾ ਦਾਸ ਹਾਂ, ਇਸ ਲਈ ਪ੍ਰਥਮੇ ਆਪ ਦਾ ਹੀ ਧਿਆਨ ਧਰ ਕੇ ਕ੍ਰਿਸ਼ਨ ਚਰਿਤ੍ਰ ਰਚਦਾ ਹਾਂ ?

ਸ਼ੋਕ ਕਿ ਸਾਕਤ ਮਤੀਏ ਕਵੀਆਂ ਦੀਆਂ ਕ੍ਰਿਤੀਆਂ ਵਿਚੋਂ ਉਤੇ ਦਰਸਾਈਆਂ ਕੁਝ ਭਾਵਨਾਵਾਂ ਨਾਲ ਮਿਲਦੀਆਂ-ਜੁਲਦੀਆਂ ਦਾ ਆਸਰਾ ਲੈ ਕੇ ਸਾਡੇ ਕੁਝ ਧਾਰਮਿਕ ਆਗੂਆਂ ਨੇ ਜਾਣੇ ਜਾਂ ਬਿਨਾ ਜਾਣੇ ਇਨ੍ਹਾਂ ਨੂੰ ਦਸ਼ਮੇਸ਼ ਰਚਨਾਵਾਂ ਦਾ ਰੂਪ ਦੇ ਦਿੱਤਾ।

ਕੇਵਲ ਇਤਨਾ ਹੀ ਨਹੀਂ, ਸਗੋਂ ਉਕਤ ਕਵੀਆਂ ਵਲੋਂ ਆਪਣੇ ਇਸ਼ਟ ਮਹਾਂ ਕਾਲ ਦੇਵਤੇ ਪ੍ਰਥਾਇ ਵਰਤੇ ਈਸਾ, ਨਿਰੰਕਾਰ, ਭਗਵਤ ਆਦਿਕ ਸ਼ਬਦਾਂ ਦਾ ਭਾਵ ਅਕਾਲ ਪੁਰਖ ਮਿੱਥ ਕੇ ਰਹਿਰਾਸ ਸਾਹਿਬ ਆਦਿਕ ਨਿਤਨੇਮ ਦੀਆਂ ਬਾਣੀਆਂ ਵਿੱਚ ਰਲਗੱਡਾ ਕਰ ਦਿੱਤਾ।

ਸ਼ੁਕਰ ਹੈ ਕਿ ਧਾਰਮਕ ਸਲਾਹਕਾਰ ਕਮੇਟੀ ਨੇ ਆਪਣੀ ਜ਼ਿੰਮੇਵਾਰੀ ਹਿਤ ਖੋਜ-ਭਾਲ ਅਤੇ ਛਾਨਬੀਨ ਕਰਕੇ 'ਮੈ ਨ ਗਨੇਸ਼ਹ ਪ੍ਰਥਮ' ਅਤੇ 'ਕ੍ਰਿਪਾ ਕਰੀ ਹਮ ਪਰ ਜਗ ਮਾਤਾ' ਆਦਿਕ ਕੱਚੀਆਂ-ਪਿੱਲੀਆਂ ਕਵੀ ਰਚਨਾਵਾਂ ਨੂੰ ਨਿਤਨੇਮ ਸਮੇਂ ਪੜ੍ਹਨ ਤੋਂ ਮਨਾਹੀ ਕੀਤੀ ਹੈ।

ਕਿਹਾ ਚੰਗਾ ਹੋਵੇ ਕਿ ਉਕਤ ਸ਼ਲਾਘਾਯੋਗ ਕੀਤੇ ਉਦਮ ਦੇ ਨਾਲ 'ਹਮਰੀ ਕਰੋ ਹਾਥ ਦੈ ਰੱਛਾ' ਆਦਿਕ ਹੋਰ ਵੀ ਅਨੇਕਾਂ ਕਵੀ ਕਲਪਨਾਵਾਂ ਦੇ ਨਿਰਣੈ ਲਈ ਵਧੇਰੇ ਹੰਭਲਾ ਮਾਰਿਆ ਜਾਵੇ ਤਾਂ ਕਿ ਸੋਨੇ ਉਤੇ ਸੁਹਾਗੇ ਦੀ ਵੰਨੀ ਚੜ੍ਹ ਜਾਣ ਵਾਂਗੂੰ ਹੋਰ ਵਧੇਰੇ ਨਿਗਰ ਉਪਕਾਰ ਹੋ ਜਾਵੇ।

'ਕਬਿਯੋਬਾਚ' ਵਾਲੀ ਚੌਪਈ ਨੂੰ ਦਸ਼ਮੇਸ਼ ਰਚਨਾ ਦਰਸਾਉਣ ਹਿਤ ਅੱਜ-ਕਲ ਕਿਹਾ ਜਾਂਦਾ ਹੈ ਕਿ ਦਸਮ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਲਾਗੇ ਜਿਥੇ ਇਹ ਚੌਪਈ ਉਚਾਰੀ ਸੀ, ਉਥੇ ਹੁਣ ਇਤਿਹਾਸਕ ਗੁਰਦੁਆਰਾ ਵੀ ਬਣ ਗਿਆ ਹੈ।

ਨੋਟ - ਕੀ ਜਾਣੀਏ ਕਿਸੇ ਦਿਨ ਅਜਾਣ ਸ਼ਰਧਾਲੂਆਂ ਵਲੋਂ ਇਸ ਅਸਥਾਨ ਦੀਆਂ ਦੀਵਾਰਾਂ ਉਤੇ ਇਹ ਸਾਰੀ ਚੌਪਈ ਵੀ ਲਿਖ ਦਿੱਤੀ ਜਾਵੇ।

## ਨਿਰਣਾ

ਜਿਨ੍ਹਾਂ ਗੁਰਸਿੱਖ ਸ਼ਰਧਾਲੂਆਂ ਨੇ ਗੁਰੂ ਕਲਗੀਧਰ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਵੀ ਲਗਪਗ ਪੌਣੇ ਤਿੰਨ ਸੌ ਸਾਲ ਪਿਛੋਂ ਉਚਿਤ ਚੌਪਈ ਵਾਲਾ ਮਨੋਕਲਪਤ ਅਸਥਾਨ ਲੱਭਿਆ ਅਤੇ ਇਤਿਹਾਸਕ ਰੂਪ ਦੇ ਕੇ ਸੇਵਾ ਅਰੰਭੀ ਹੈ, ਉਨ੍ਹਾਂ ਦੀ ਪ੍ਰਬਲ ਸ਼ਰਧਾ ਤੋਂ ਪ੍ਰਭਾਵਿਤ ਹੋ ਕੇ ਕੋਈ ਸ਼ਰਧਾਵਾਨ ਜਗਿਆਸੂ ਬਹੁਤੀਆਂ ਪੁੱਛ-ਪੁੱਛਾਵਾਂ ਛੱਡ ਕੇ ਕੇਵਲ ਇਤਨੀ ਪੁੱਛ ਹੀ ਕਰੇ ਕਿ ਇਸ ਅਸਥਾਨ ਉਤੇ ਗੁਰੂ ਜੀ ਨੇ ਕਿਹੜੀ ਚੌਪਈ ਉਚਾਰੀ ਸੀ ਕਿਉਂਕਿ 'ਹਮਰੀ ਕਰੋ ਹਾਥ ਦੈ ਰੱਛਾ' ਵਾਲੀ ਚੌਪਈ ਤਾਂ ਉਤੇ ਦੱਸੇ ਅਨੁਸਾਰ ਤ੍ਰੀਯਾ ਚਰਿਤ੍ਰਾਂ ਵਿਚੋਂ ਹੈ ਅਤੇ 'ਮੈਂ ਨ ਗਨੇਸ਼ਹ ਪ੍ਰਥਮ' ਵਾਲੀ ਕ੍ਰਿਸ਼ਨਾ ਅਵਤਾਰ ਵਾਲੀ ਚੌਪਈ ਉਤੇ ਦੱਸ ਆਏ ਹਾਂ, ਫਿਰ ਸੁਤੰਤਰ ਚੌਪਈ 'ਪ੍ਰਣਵੋ ਆਦਿ ਏਕੰਕਾਰਾ' ਸ੍ਰੀ ਮੁਖਵਾਕ ਵਾਲੀ ਪਾਤਸ਼ਾਹੀ ਸੁਤੰਤਰ ਹੈ। ਇਨ੍ਹਾਂ ਤਿੰਨਾਂ ਵਿਚੋਂ ਕਿਹੜੀ ਚੌਪਈ ਉਚਾਰੀ ਸੀ, ਤਾਂ ਉਕਤ ਸ਼ਰਧਾਲੂਆਂ ਵੀਰਾਂ ਕੋਲ ਚੁਪ ਸਾਧਨ ਤੋਂ ਬਿਨਾਂ ਹੋਰ ਕੀ ਚਾਰਾ ਹੋਵੇਗਾ।

ਮੁੱਕਦੀ ਗੱਲ ਇਹ ਕਿ ਇਸ ਮਨੋ-ਕਲਪਤ ਅਸਥਾਨ ਉਤੇ ਸਰ-ਪਰ ਹੀ ਚੌਪਈ ਰਚੀ ਦਰਸਾਉਣ ਦਾ ਹਠ ਕਰਨਾ ਹੋਵੇ ਤਾਂ ਫਿਰ ਅਕਾਲ ਉਸਤਤ ਵਿਚਲੀ ਉਤੇ ਦਰਸਾਈ ਸ੍ਰੀ ਮੁਖਵਾਕ ਪਾਤਸ਼ਾਹੀ ਦਸ 'ਪ੍ਰਣਵੋ ਆਦਿ ਏਕੰਕਾਰਾ' ਵਾਲੀ ਚੌਪਈ ਦਰਸਾਈ ਜਾਵੇ, ਜੋ ਕੁਝ ਨਾ ਕੁਝ ਮੇਲ ਤਾਂ ਮਿਲ ਜਾਵੇ।

ਆਓ, ਹੁਣ ਇਸ ਕਬਿਯੋਬਾਚ ਬੇਨਤੀ ਚੌਪਈ ਦੀ ਅਪੇਕਸ਼ਾ ਵਿੱਚ ਅਕਾਲ ਉਸਤਤ ਦੇ ਅਰੰਭ ਵਿੱਚ ਆਈ 'ਤ੍ਵ ਪ੍ਰਸਾਦਿ ਚੌਪਈ' ਜਿਸ ਨੂੰ ਸਮੁੱਚਾ ਪੰਥ ਦਸ਼ਮੇਸ਼ ਰਚਨਾ ਮੰਨਦਾ ਹੈ, ਵੱਲ ਨਜ਼ਰ ਮਾਰੀਏ :

ੴ ਸਤਿਗੁਰ ਪ੍ਰਸਾਦਿ ਪਾਤਸ਼ਾਹੀ ੧੦

ਤ੍ਵਪ੍ਰਸਾਦਿ।। ਚੌਪਈ।।

ਪ੍ਰਣਵੋ ਆਦਿ ਏਕੰਕਾਰਾ।। ਜਲ ਥਲ ਮਹੀਅਲ ਕੀਓ ਪਸਾਰਾ।।
ਆਦਿ ਪੁਰਖ ਅਬਿਗਤ ਅਬਿਨਾਸੀ।। ਲੋਕ ਚਤੁਰਦਸ ਜੋਤਿ ਪ੍ਰਕਾਸ਼ੀ।।

ਅਰਥ - ਪਾਤਸ਼ਾਹੀ ੧੦ ਦਸਵੇਂ ਗੁਰੂ ਜੀ ਦੀ ਉਚਾਰਨ ਕੀਤੀ ਹੋਈ ਬਾਣੀ, ਤ੍ਵਪ੍ਰਸਦਿ = ਤੇਰੀ ਕ੍ਰਿਪਾ ਨਾਲ (ਇਹ ਚੌਪਈ ਰਚਦਾ ਉਚਾਰਣ ਕਰਦਾ ਹਾਂ)।

ਇਕ ਓਅੰਕਾਰ (ਜੋ ਸਰਬ ਵਿਆਪਕ ਅਤੇ ਸਭ ਦਾ ਆਦਿ ਜਾਂ) ਮੁੱਢ ਹੈ, ਉਸਨੂੰ ਮੈਂ ਨਮਸਕਾਰ ਕਰਦਾ ਹਾਂ।(ਉਸ ਓਅੰਕਾਰ ਨੂੰ ਨਮਸਕਾਰ ਕਰਦਾ ਹਾਂ ਜਿਸਨੇ) ਪਾਣੀ ਵਿੱਚ, ਧਰਤੀ ਅਤੇ ਧਰਤੀ ਤੋਂ ਆਕਾਸ਼ ਤਕ (ਆਪਣਾ) ਪਸਾਰਾ ਕੀਤਾ ਹੋਇਆ ਹੈ। ਉਹ ਆਦਿ ਪੁਰਖ ਹੈ (ਜਿਸ ਤੋਂ ਪਹਿਲਾਂ ਕੋਈ ਨਹੀਂ ਸੀ) ਜੋ ਅਬਿਗਤ (ਅਵਿਅਕਤ) ਸ਼ਰੀਰ ਰਹਿਤ ਹੈ ਅਤੇ ਕਦੇ ਨਸ਼ਟ ਨਹੀਂ ਹੁੰਦਾ। ਚੌਦਹ ਲੋਕਾਂ ਵਿੱਚ ਉਸ ਨੇ ਆਪਣੀ ਜੋਤ ਦਾ ਪ੍ਰਕਾਸ਼ ਕੀਤਾ ਹੈ। ੧।

ਹਸਤ ਕੀਟ ਕੇ ਬੀਚ ਸਮਾਨਾ।। ਰਾਵ ਰੰਕ ਜਿਹ ਇਕ ਸਰ ਜਾਨਾ।।
ਅਦਵੈ ਅਲਖ ਪੁਰਖ ਅਬਿਗਾਮੀ।। ਸਭ ਘਟਿ ਘਟਿ ਕੇ ਅੰਤਰਜਾਮੀ।। ੨।।

(ਉਹ) ਹਾਥੀ ਤੋਂ ਲੈ ਕੇ ਕੀੜੀ ਤਕ (ਜਿਤਨੇ ਵੀ ਜੀਵ ਹਨ ਭਾਵ) ਸਾਰੇ ਜੀਵਾਂ ਵਿੱਚ ਸਮਾਇਆ ਹੋਇਆ ਹੈ, (ਜਿਹੜਾ) ਰਾਜੇ (ਤੋਂ ਲੈ ਕੇ) ਕੰਗਾਲ ਤਕ (ਭਾਵ ਸਭ ਮਨੁੱਖਾਂ ਨੂੰ) ਇਕ ਸਾਮਾਨ ਜਾਣਦਾ ਹੈ (ਭਾਵ, ਉਹ ਸਮਦ੍ਰਿਸ਼ਟੀ ਰਖਦਾ ਹੈ)। ਦਵੈਤ ਤੋਂ ਬਿਨਾ (ਕੇਵਲ ਇਕ ਜਾਂ ੴ ਹੈ) ਲਖਤਾ ਤੋਂ ਪਰੇ ਸਰਬ ਵਿਆਪਕ (ਪੁਰਖ) ਹੈ। ਘਟ-ਘਟ ਦੀ ਜਾਣਨਹਾਰ ਹੈ (ਅਤੇ ਇਸ ਕਰਕੇ ਯਥਾਰਥ ਗਿਆਨੀ ਹੈ। ੨।

ਅਲਖ ਰੂਪ ਅਛੈ ਅਨਭੇਖਾ।। ਰਾਗ ਰੰਗ ਜਿਹ ਰੂਪ ਨੇ ਰੇਖਾ।।
ਬਰਨ ਚਿਹਨ ਜਿਹ ਜਾਤ ਨ ਪਾਤਾ।। ਸਤ੍ਰ ਮਿਤ੍ਰ ਜਿੰਹ ਤਾਤ ਨ ਮਾਤਾ।। ੩।।

ਉਸਦਾ ਰੂਪ ਜਾਣਿਆ ਨਹੀਂ ਜਾ ਸਕਦਾ। ਉਹ ਨਾਮ ਤੋਂ ਰਹਿਤ ਅਤੇ ਭੇਖ (ਬਨਾਵਟ, ਸ਼ਿੰਗਾਰ ਆਦਿਕ) ਤੋਂ ਬਿਨਾਂ ਹੈ। ਵਰਨਾਂ ਚਿਹਨਾਂ (ਭਾਵ ਜਾਤ-ਪਾਤ, ਫਿਰਕਿਆਂ ਅਤੇ ਉਨ੍ਹਾਂ ਦੇ ਤਿਲਕ ਛਾਪਾ ਵਗੈਰਾ) ਤੋਂ ਨਿਆਰਾ (ਵਖਰਾ, ਨਿਰਲੇਪ) ਹੈ। ਉਹ ਸਭ ਦਾ ਮੁੱਢ ਹੈ, ਦਵੈਤ ਤੋਂ ਰਹਿਤ ਹੈ, ਭਾਵ ਉਹ ਸਦਾ ਇਕ ਰਸ ਕਾਇਮ ਰਹਿਣ ਵਾਲਾ ਹੈ। ੩।

ਬਰਨ ਚਿਹਨ ਜਿਹ ਜਾਤ ਨ ਪਾਤਾ।। ਸਤ੍ਰ ਮਿਤ੍ਰ ਜਿੰਹ ਤਾਤ ਨ ਮਾਤਾ।।



ਸਭ ਤੇ ਦੂਰ ਸਭਨ ਤੇ ਨੇਰਾ।। ਜਲ ਥਲ ਮਹੀਅਲਿ ਜਾਹਿ ਬਸੇਰਾ।। ੪।।

ਜਿਸਦਾ ਕੋਈ ਵਰਣ (ਜਾਤੀ ਭੇਦ ਅਤੇ) ਚਿਹਨ (ਉਸ ਭੇਦ ਨੂੰ ਦਰਸਾਉਣ ਵਾਲੇ ਨਿਸ਼ਾਨ) ਜਾਂ ਜਾਤ-ਪਾਤ ਨਹੀਂ ਹੈ; ਜਿਸਦਾ ਨਾ ਕੋਈ ਦੁਸ਼ਮਣ ਹੈ ਨਾ ਮਿੱਤਰ, ਨਾ ਪਿਤਾ ਹੈ ਨਾ ਮਾਤਾ। ਜੋ ਸਭ ਤੋਂ ਦੂਰ ਵੀ ਹੈ ਅਤੇ ਜਿਸਦਾ ਵਾਸ-ਅਸਥਾਨ ਜਲ, ਥਲ ਅਤੇ ਧਰਤੀ ਤੋਂ ਆਕਾਸ਼ ਵਿਚਲੇ ਖਲਾਅ ਵਿੱਚ ਵੀ ਹੈ (ਭਾਵ, ਜੋ ਸਭ ਥਾਈਂ ਹਾਜ਼ਰ-ਨਾਜ਼ਰ ਹੈ)। ੪।

ਅਨਹਦ ਰੂਪ ਅਨਾਹਦ ਬਾਨੀ।। ਚਰਨ ਸਰਨ ਜਿਹ ਬਸਤ ਭਵਾਨੀ।।
ਬ੍ਰਹਮਾ ਬਿਸਨ ਅੰਤ ਨਹੀ ਪਾਇਓ।। ਨੇਤ ਨੇਤ ਮੁਖ ਚਾਰ ਬਤਾਇਓ।। ੫।।

(ਉਹ) ਹਦ ਬਨ੍ਹੇ ਤੋਂ ਰਹਿਤ ਸਰੂਪ ਵਾਲਾ ਹੈ ਅਤੇ ਉਸਦੀ ਬਾਣੀ ਅਨਾਹਦ (ਕੰਠ, ਮੂੰਹ, ਦੰਦ, ਜੀਭ, ਹੋਠਾਂ ਅਤੇ ਸੁਆਸਾਂ ਤੋਂ ਬਿਨਾ ਪ੍ਰਗਟ ਹੋਣ ਵਾਲੀ) ਹੈ, ਭਵਾਨੀ (ਦੇਵੀ ਜਾਂ ਮਾਇਆ) ਜਿਸਦੇ ਆਸਰੇ (ਜਾਂ ਅਧੀਨਗੀ ਵਿੱਚ) ਰਹਿੰਦੀ ਹੈ, ਬ੍ਰਹਮਾ ਅਤੇ ਵਿਸ਼ਨੂੰ ਵੀ ਉਸਦਾ ਅੰਤ ਨਹੀਂ ਪਾ ਸਕੇ ਅਤੇ ਚਾਰ ਮੂੰਹਾਂ ਨਾਲ (ਉਨ੍ਹਾਂ ਨੇ) ਜਿਸਨੂੰ ਨੇਤਿ-ਨੇਤਿ (ਨਾ+ਇਤੀ; ਇਹ ਵੀ ਨਹੀਂ, ਇਹ ਵੀ ਨਹੀਂ, ਭਾਵ ਬੇਅੰਤ, ਬੇਅੰਤ) ਦੱਸਿਆ ਹੈ। ੫।

ਕੋਟਿ ਇੰਦ੍ਰ ਉਪਿੰਦ੍ਰ ਬਨਾਏ।। ਬ੍ਰਹਮਾ ਰੁਦ੍ਰ ਉਪਾਇ ਖਪਾਇ।।
ਲੋਕ ਚੱਤ੍ਰਦਸ ਖੇਲ ਰਚਾਇਓ।। ਬਹੁਰ ਆਪ ਹੀ ਬੀਚ ਮਿਲਾਇਓ।। ੬।।

(ਉਸਨੇ) ਕ੍ਰੋੜਾਂ (ਭਾਵ ਅਣਗਿਣਤ ਹੀ) (ਦੇਵਤਿਆਂ ਦੇ ਰਾਜੇ ਮੰਨੇ ਜਾਣ ਵਾਲੇ) ਇੰਦਰ ਅਤੇ ਉਪ-ਇੰਦਰ ਬਣਾਏ, (ਅਣਗਿਣਤ ਹੀ) ਬ੍ਰਹਮੇ (ਜੋ ਹਿੰਦੂ ਮਿਥਿਹਾਸ ਅਨੁਸਾਰ ਸ੍ਰਿਸ਼ਟੀ ਨੂੰ ਸਾਜਣ ਵਾਲਾ ਦੇਵਤਾ ਮੰਨਿਆ ਗਿਆ ਹੈ ਅਤੇ) ਸ਼ਿਵਜੀ ਆਦਿਕ ਪੈਦਾ ਕਰਕੇ ਨਸ਼ਟ ਕਰ ਦਿੱਤੇ। ਉਸਨੇ ਆਪ ਹੀ ਚੌਦਹ ਲੋਕਾਂ ਦੀ ਇਕ ਖੇਡ (ਤਮਾਸ਼ਾ) ਬਣਾਈ ਅਤੇ ਫਿਰ ਸਾਰੀ ਖੇਡ ਨੂੰ ਆਪਣੇ ਵਿੱਚ ਹੀ ਮਿਲਾ ਲਿਆ। ੬।

ਦਾਨਵ ਦੇਵ ਫਨਿੰਦ ਅਪਾਰਾ।। ਗੰਧ੍ਰਬ ਜਛ ਰਚੇ ਸ਼ੁਭ ਚਾਰਾ।।
ਭੂਤ ਭਵਿਖ ਭਵਾਨ ਕਹਾਨੀ।। ਘਟ ਘਟ ਕੇ ਪਟ ਪਟ ਕੀ ਜਾਨੀ।। ੭।।

(ਉਸਨੇ) ਬੇਅੰਤ ਦੈਂਤਾਂ, ਦੇਵਤੇ (ਫਨਿੰਦ, ਫਨਿੰਦ੍ਰ, ਸੱਪਾਂ ਦਾ ਰਾਜਾ, ਭਾਵ) ਸ਼ੇਸ਼ਨਾਗ ਅਤੇ (ਦੇਵਤਿਆਂ ਦੇ ਗਵਈਏ) ਗੰਧਰਬ (ਦੇਵਤਿਆਂ ਦੇ ਨਾਚੇ, ਨੱਚਣ ਵਾਲੇ) ਜਛ ਅਤੇ ਉਤਪੱਤੀ ਦੀਆਂ ਚਾਰ ਖਾਣੀਆਂ ਦੀ ਰਚਨਾ ਕੀਤੀ। ਉਹ ਬੀਤੇ ਹੋਏ ਸਮੇਂ, ਆਉਣ ਵਾਲੇ ਅਤੇ ਵਰਤਮਾਨ (ਬੀਤ ਰਹੇ) ਸਮੇਂ ਦੀ ਅਤੇ ਹਰੇਕ ਦੇ ਦਿਲ ਦੀ ਤੇ ਹਰੇਕ ਪਰਦੇ ਦੀ ਭਾਵ ਹਰ-ਇਕ ਗੁਪਤ-ਪ੍ਰਗਟ ਗੱਲ ਨੂੰ ਜਾਣਨਹਾਰ ਹੈ। ੭।

ਤਾਤ ਮਾਤ ਜਿੰਹ ਜਾਤ ਨ ਪਾਤਾ।। ਏਕ ਰੰਗ ਕਾਹੂ ਨਹੀਂ ਰਾਤਾ।।
ਸਰਬ ਜੋਤਿ ਕੇ ਬੀਚ ਸਮਾਨਾ।। ਸਭਹੂੰ ਸਰਬ ਠੌਰ ਪਹਿਚਾਨਾ।। ੮।।

(ਉਸਦਾ) ਨਾ ਤਾਂ ਪਿਤਾ ਹੈ, ਨਾ ਮਾਤਾ ਹੈ ਅਤੇ ਨਾ ਹੀ ਕੋਈ ਜਾਤ-ਪਾਤ ਹੈ। ਜੋ ਕਿਸੇ ਵਿੱਚ ਮਸਤ ਨਹੀਂ ਅਤੇ ਸਦਾ ਇਕ ਰਸ (ਆਪਣੇ ਅਨੰਦ ਵਿੱਚ) ਰਹਿੰਦਾ ਹੈ। ਜੋ ਸਾਰੀਆਂ ਜੋਤੀਆਂ ਵਿੱਚ ਸਮਾਇਆ ਹੋਇਆ ਹੈ (ਭਾਵ, ਸਾਰੀਆਂ ਜੋਤੀਆਂ ਵਿੱਚ ਉਸੇ ਦੀ ਜੋਤਿ ਦਾ ਪ੍ਰਕਾਸ਼ ਹੈ) ਅਤੇ ਸਭ ਵਿੱਚ ਹੋਣ ਕਰਕੇ ਹਰ ਥਾਂ ਸਿੰਞਾਣਿਆ ਜਾਂਦਾ ਹੈ। ੮।

ਕਾਲ ਰਹਿਤ ਅਨਕਾਲ ਸਰੂਪਾ।। ਅਲਖ ਪੁਰਖ ਅਬਿਗਤ ਅਵਧੂਤਾ।।
ਜਾਤ ਪਾਤ ਜਿੰਹ ਚਿਹਨ ਨ ਬਰਨਾ।। ਅਬਿਗਤ ਦੇਵ ਅਛੈ ਅਨਭਰਮਾ।। ੯।।

(ਉਹ) ਕਾਲ (ਭਾਵ ਸਮੇਂ ਦੇ ਅਸਰ ਤੋਂ) ਰਹਿਤ ਹੈ (ਉਹ ਬਾਲ, ਜੁਆਨੀ ਅਤੇ ਬੁਢੇਪੇ ਆਦਿਕ ਦੇ ਅਸਰ ਤੋਂ ਪਰੇ ਹੈ ਅਤੇ ਮੌਤ ਤੋਂ ਰਹਿਤ ਹੈ) ਅਤੇ ਉਸਦਾ ਸਰੂਪ ਵੀ ਕਾਲ (ਮੌਤ ਅਤੇ ਸਮੇਂ ਦੇ ਪ੍ਰਭਾਵ ਤੋਂ) ਰਹਿਤ ਹੈ। (ਭਾਵ ਉਹ ਜੋ ਅਬਚਲ ਹੈ, ਇਕ ਰਸ ਹੈ ਅਤੇ ਜੋ) ਲਖਤਾਂ ਤੋਂ ਪਰੇ ਅਬਿਗਤ (ਸ਼ਰੀਰ ਰਹਿਤ ਪੁਰਖ) ਹੈ ਅਤੇ (ਸਾਰੇ ਵਿਆਪਕ ਹੋਣ ਕਰਕੇ ਵੀ ਸੀਮਿਤ ਨਹੀਂ ਅਤੇ ਸਭ ਤੋਂ) ਨਿਰਲੇਪ ਰਹਿੰਦਾ ਹੈ, ਜਿਸਦੀ ਕੋਈ ਜਾਤ-ਪਾਤ ਨਹੀਂ। ਭਾਵ, ਜੋ ਕਿਸੇ ਵਿਸ਼ੇਸ਼ ਕੁਲ ਜਾਂ ਖ਼ਾਨਦਾਨ ਵਿੱਚ ਪੈਦਾ ਨਹੀਂ ਹੁੰਦਾ ਅਤੇ ਜਿਸਦਾ ਨਾਂ ਹੀ ਕੋਈ ਵਰਨ ਚਿਹਨ ਹੈ ਅਤੇ ਜੋ ਅਬਿਗਤ ਪ੍ਰਕਾਸ਼ ਰੂਪ, ਨਾਸ ਤੋਂ ਰਹਿਤ ਅਤੇ ਭਰਮਾਂ ਤੋਂ ਰਹਿਤ ਹੈ। ੯।

ਸਭ ਕੋ ਕਾਲ ਸਭਨ ਕੋ ਕਰਤਾ।। ਰੋਗ ਸੋਗ ਦੋਖਨ ਕੋ ਹਰਤਾ।।
ਏਕ ਚਿਤ ਜਿਹ ਇਕ ਛਿਨ ਧਿਆਇਉ।। ਕਾਲ ਫਾਸ ਕੇ ਬੀਚ ਨ ਆਇਓ।।੧੦।।

(ਉਹ ਅਕਾਲ ਪੁਰਖ) ਸਾਰਿਆਂ ਦਾ ਕਾਲ ਹੈ (ਭਾਵ ਉਹ ਸਭ ਨੂੰ ਮਾਰਨ ਵਾਲਾ ਹੈ) ਅਤੇ ਸਭ ਨੂੰ ਪੈਦਾ ਕਰਨ ਵਾਲਾ (ਵੀ ਉਹੀ) ਹੈ। ਉਹ ਰੋਗਾਂ (ਬੀਮਾਰੀਆਂ), ਸੋਗਾਂ (ਗ਼ਮਾਂ) ਅਤੇ ਦੋਸ਼ਾਂ ਨੂੰ ਦੂਰ ਕਰਨ ਵਾਲਾ ਹੈ (ਜਿਹੇ ਵਾਹਿਗੁਰੂ ਨੂੰ) ਜਿਸ ਨੇ ਵੀ ਇਕ ਚਿੱਤ ਹੋ ਕੇ ਇਕ ਛਿਨ ਮਾਤ੍ਰ ਲਈ ਵੀ ਧਿਆਇਆ ਭਾਵ ਧਿਆਨ ਵਿੱਚ ਲਿਆਂਦਾ ਜਾਂ ਯਾਦ ਕੀਤਾ ਹੈ, ਉਹ (ਜੀਵ) ਫਿਰ ਕਾਲ ਦੀ ਫਾਹੀ ਭਾਵ ਆਵਾਗਵਨ ਦੇ ਚੱਕਰ ਵਿੱਚ ਨਹੀਂ ਆਇਆ। ੧੦।

ਇਸ ਤਰ੍ਹਾਂ ਉਪ੍ਰੋਕਤ ਅਕਾਲ ਉਸਤਤ ਵਾਲੀ ਤਵਿ ਪ੍ਰਸਾਦਿ ਚੌਪਈ ਵਿੱਚ ਆਦਿ ਤੋਂ ਅੰਤ ਤਕ ਕੇਵਲ ਇਕ ਅਕਾਲ ਪੁਰਖ ਦੀ (ਅੰਨਯ ਪੁਰਖ ਰੂਪ ਵਿੱਚ) ਬੇਅੰਤਤਾ ਦਰਸਾਈ ਅਤੇ ਮਹਿਮਾ ਗਾਈ ਹੈ।

ਉਪ੍ਰੋਕਤ 'ਪ੍ਰਣਵੋ ਆਦਿ ਏਕੰਕਾਰਾ' ਤੋਂ ਲੈ ਕੇ 'ਕਾਲ ਫਾਸ ਕੇ ਬੀਚ ਨ ਆਇਉ' ਵਾਲੀ ਚੌਪਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੀ ਕਸਵੱਟੀ 'ਤੇ ਪੂਰੀ ਉਤਰਦੀ ਹੈ, ਇਸ ਲਈ ਇਹ ਚੌਪਈ ਸ੍ਰੀ ਮੁਖਵਾਕ ਗੁਰਬਾਣੀ ਹੈ, ਅਤੇ ਇਸ ਦੇ ਉਲਟ 'ਹਮਰੀ ਕਰੋ ਹਾਥ ਦੈ ਰੱਛਾ' ਵਾਲੀ ਚੌਪਈ ਕਬਿਯੋਬਾਚ ਭਾਵ ਕਵੀ ਦੀ ਰਚਨਾ ਹੈ ਜਿਸ ਵਿੱਚ ਕਵੀ ਨੇ ਉਤੇ ਦੱਸੇ ਅਨੁਸਾਰ ਆਪਣੇ ਇਸ਼ਟ ਮਹਾਂਕਾਲ ਅੱਗੇ ਬੇਨਤੀ ਕਰਨ ਉਪ੍ਰੰਤ ਜਗ-ਮਾਤਾ ਅਤੇ ਮਹਾਂਕਾਲ ਦਾ ਇਕੱਠਾ ਧੰਨਵਾਦ ਕੀਤਾ ਹੈ ਜਿਵੇਂ ਕਿ 'ਕ੍ਰਿਪਾ ਕਰੀ ਹਮ ਪਰ ਜਗ ਮਾਤਾ' .... ਅਤੇ 'ਸ੍ਰੀ ਅਸਿਧੁਜ ਜਬ ਭਏ ਦਇਆਲਾ' ਆਦਿਕ ਤੋਂ ਪ੍ਰਤੱਖ ਹੈ।

ਕਬਿਯੋਬਾਚ ਬੇਨਤੀ ਚੌਪਈ ਬਾਬਤ ਦਿੱਤੀ ਗਈ ਉਪ੍ਰੋਕਤ ਵੀਚਾਰ ਦੀ ਪੁਸ਼ਟੀ ਸ੍ਰ. ਸੰਤੋਖ ਸਿੰਘ ਜੀ ਚੰਡੀਗੜ੍ਹ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਡਾ. ਰਤਨ ਸਿੰਘ ਜੱਗੀ ਨਾਲ ਹੋਏ ਚਿੱਠੀ ਪੱਤਰਾਂ ਤੋਂ ਵੀ ਸਪਸ਼ਟ ਹੁੰਦੀ ਹੈ।

ਉਕਤ ਚਿੱਠੀ-ਪੱਤਰਾਂ ਦਾ ਵੇਰਵਾ ਸ੍ਰ. ਮਾਨ ਸਿੰਘ ਜੀ, ਭਗਤ ਸਿੰਘ ਮਾਰਕੀਟ, ਨਵੀਂ ਦਿੱਲੀ ਨੇ ਆਪਣੀ ਹਫ਼ਤਾਵਾਰੀ ਅਖ਼ਬਾਰ 'ਮਾਨਸਰੋਵਰ' ਜਿਲਦ 19 ਨੰਬਰ 23-24-28, ਜੂਨ ਤੋਂ ਜੁਲਾਈ 1974 ਦੇ ਪਰਚੇ ਵਿੱਚ ਸਫ਼ਾ 5 ਦੇ ਚੌਥੇ ਕਾਲਮ ਦੇ ਅੰਤਲੇ ਪੈਰੇ ਤੋਂ



ਸ਼ੁਰੂ ਕਰਕੇ ਸਫ਼ਾ 6 ਦੇ ਚੌਥੇ ਕਾਲਮ ਤਕ ਦਿੱਤਾ ਹੈ, ਜਿਸ ਦੀ ਨਕਲ ਹੇਠਾਂ ਦਿੱਤੀ ਜਾਂਦੀ ਹੈ :

## ਕੁਝ ਵਿਚਾਰਾਂ, ਕੁਝ ਹਲੂਣੇ

### ਸ੍ਰ. ਸੰਤੋਖ ਸਿੰਘ, ਚੰਡੀਗੜ੍ਹ

### 'ਦਸਮ ਗ੍ਰੰਥ ਤੇ ਪਖਯਾਨ ਚਰਿਤ੍ਰ'

ਪਿਛਲੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨਾਲ ਦਸਮ ਗ੍ਰੰਥ ਵਿਚੋਂ ਪਾਖਯਾਨ ਚਰਿਤ੍ਰਾਂ ਸਬੰਧੀ ਮੇਰਾ ਚਿੱਠੀ-ਪੱਤਰ ਹੋਇਆ ਸੀ। ਮੀਤ ਸਕੱਤਰ, ਧਰਮ ਪ੍ਰਚਾਰ ਕਮੇਟੀ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚਿੱਠੀ ਨੰਬਰ 36672 ਮਿਤੀ 3-8-73 ਰਾਹੀਂ ਇਹ ਜੁਆਬ ਆਇਆ ਸੀ ....।

ਆਪ ਜੀ ਦੀ ਪਤ੍ਰਿਕਾ ਮਿਤੀ 6-7-73 ਦੇ ਸਬੰਧ ਵਿੱਚ ਸਿੰਘ ਸਾਹਿਬਾਨ ਸ੍ਰੀ ਦਰਬਾਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਦੀ ਰਾਏ ਹੇਠ ਲਿਖੇ ਅਨੁਸਾਰ ਆਪ ਜੀ ਨੂੰ ਭੇਜੀ ਜਾਂਦੀ ਹੈ।

ਚਰਿਤ੍ਰੋ ਪਾਖਯਾਨ ਜੋ ਦਸਮ ਗ੍ਰੰਥ ਵਿੱਚ ਅੰਕਿਤ ਹਨ, ਇਹ ਦਸ਼ਮੇਸ਼ ਬਾਣੀ ਨਹੀਂ, ਇਹ ਪੁਰਾਤਨ ਹਿੰਦੂ ਮਿਥਿਆਸਕ ਸਾਖੀਆਂ ਦਾ ਉਤਾਰਾ ਹੈ।

ਇਸ ਚਿੱਠੀ ਦੇ ਆਉਣ ਮਗਰੋਂ ਕਮੇਟੀ ਪਾਸੋਂ ਬੇਨਤੀ ਚੌਪਈ, 'ਹਮਰੀ ਕਰੋ ਹਾਥ ਦੈ ਰੱਛਾ', ਜੋ ਦਸਮ ਗ੍ਰੰਥ ਦੇ ਪਾਖਯਾਨ ਚਰਿਤ੍ਰਾਂ ਦਾ ਹੀ ਭਾਗ ਹੈ, ਸਬੰਧੀ ਲਿਖਿਆ ਗਿਆ। ਕਮੇਟੀ ਵਲੋਂ ਚਿੱਠੀ ਨੰ. 37540/6-2 ਮਿਤੀ 13-10-73 ਰਾਹੀਂ ਜਵਾਬ ਇਹ ਸੀ :

ਆਪ ਜੀ ਦੇ ਕ੍ਰਿਪਾ ਪੱਤ੍ਰ 10-9-73 ਦੇ ਸਬੰਧ ਵਿੱਚ ਰੀਸਰਚ ਸਕਾਲਰ ਸਾਹਿਬ ਸ਼੍ਰੋਮਣੀ ਕਮੇਟੀ ਦੀ ਰਾਏ ਹੇਠ ਲਿਖੇ ਅਨੁਸਾਰ ਹੈ :

ਕਬਿਯੋਬਾਚ ਬੇਨਤੀ ਚੌਪਈ 'ਹਮਰੀ ਕਰੋ ਹਾਥ ਦੈ ਰੱਛਾ' ਦੇ ਸਬੰਧ ਵਿੱਚ ਡਾ. ਰਤਨ ਸਿੰਘ ਜੱਗੀ, ਪੰਜਾਬੀ ਯੂਨਿਵਰਸਿਟੀ ਪਟਿਆਲਾ ਨੇ ਵਧੇਰੇ ਖੋਜ ਕੀਤੀ ਹੈ। ਇਸ ਲਈ ਆਪ ਨੇ ਜੱਗੀ ਹੋਰਾਂ ਨਾਲ ਤਬਾਦਲਾ ਖ਼ਿਆਲ ਕਰ ਲੈਣਾ।

ਉਤਲੀਆਂ ਦੋਵੇਂ ਚਿੱਠੀਆਂ ਡਾ. ਰਤਨ ਸਿੰਘ ਜੱਗੀ ਨੂੰ ਭੇਜ ਕੇ ਉਨ੍ਹਾਂ ਦੇ ਵੀਚਾਰਾਂ ਲਈ ਬੇਨਤੀ ਕੀਤੀ ਗਈ। ਉਨ੍ਹਾਂ ਦਾ ਜਵਾਬ ਇਵੇਂ ਸੀ :

ਬੇਨਤੀ ਹੈ ਕਿ ਆਪ ਜੀ ਦੀ ਚਿੱਠੀ ਅਤੇ ਸ਼੍ਰੋ.ਗੁ.ਪ੍ਰ.ਕਮੇਟੀ ਦੀਆਂ ਚਿੱਠੀਆਂ ਪੜ੍ਹ ਲਈਆਂ ਹਨ। ਬੇਨਤੀ ਇਹ ਹੈ ਕਿ ਪੁਰਾਤਨ ਹੱਥ ਲਿਖਤਾਂ ਤੇ ਇਤਿਹਾਸਕ ਗ੍ਰੰਥਾਂ ਵਿੱਚ ਇਹ ਚੌਪਈ ਅੰਮ੍ਰਿਤ ਬਾਣੀ ਦੇ ਰੂਪ ਵਿੱਚ ਕਿਤੇ ਲਿਖੀ ਨਹੀਂ ਮਿਲਦੀ। ਅਰਵਾਚੀਨ ਕ੍ਰਿਤੀਆਂ ਵਿੱਚ ਭਾਵੇਂ ਅਜਿਹੇ ਸੰਕੇਤ ਮਿਲ ਜਾਂਦੇ ਹਨ। ਪ੍ਰਕਰਣ ਅਨੁਸਾਰ ਤ੍ਰਿਯਾ ਚਰਿਤ੍ਰ ਦੇ ਅੰਤ ਵਿੱਚ ਦਰਜ ਹੈ ਅਤੇ ਅੰਤਲੀ ਪੁਸ਼ਪਿਕਾ ਤੋਂ ਇਹ ਉਸੇ ਦਾ ਅੰਗ ਸਿੱਧ ਹੁੰਦੀ ਹੈ, ਇਸ ਤੋਂ ਬਾਅਦ ਪ੍ਰਸੰਗ ਵਿੱਚ ਆਏ ਸੰਕੇਤ ਵੀ ਪੂਰੀ ਤਰ੍ਹਾਂ ਚਰਿਤ੍ਰਾਂ ਨਾਲ ਹੀ ਸਬੰਧਿਤ ਹਨ। ਇਸ ਲਈ ਉਹ ਉਸੇ ਕਵੀ ਦੀ ਰਚਨਾ ਹੈ ਜਿਸ ਨੇ ਚਰਿਤ੍ਰ ਲਿਖੇ ਹਨ। ਜੇ ਚਰਿਤ੍ਰ ਗੁਰੂ ਜੀ ਦੇ ਲਿਖੇ ਸਿੱਧ ਨਹੀਂ ਹੁੰਦੇ ਤਾਂ ਇਸਦੀ ਪ੍ਰਮਾਨਿਕਤਾ 'ਤੇ ਵੀ ਪ੍ਰਸ਼ਨ ਚਿੰਨ੍ਹ ਲੱਗ ਜਾਂਦਾ ਹੈ ਅਤੇ ਉਹ ਤਦ ਤਕ ਉਪਸਥਿਤ ਰਹੇਗਾ ਜਦ ਤਕ ਕੋਈ ਠੋਸ ਪ੍ਰਮਾਣ ਨਹੀਂ ਦਿੱਤਾ ਜਾਂਦਾ

ਕਿ ਤ੍ਰਿਯਾ ਚਰਿਤ੍ਰ ਗੁਰੂ ਚਰਿਤ੍ਰ ਹਨ।

ਸ਼੍ਰੋ.ਗੁ.ਪ੍ਰ.ਕਮੇਟੀ ਅਤੇ ਡਾ. ਰਤਨ ਸਿੰਘ ਜੱਗੀ ਸਾਹਿਬ ਨਾਲ ਹੋਏ ਉਪ੍ਰੋਕਤ ਚਿੱਠੀ-ਪੱਤਰਾਂ ਦੇ ਆਧਾਰ 'ਤੇ ਵੀ ਇਹੋ ਸਪਸ਼ਟ ਹੋਇਆ ਕਿ 'ਹਮਰੀ ਕਰੋ ਹਾਥ ਦੈ ਰੱਛਾ' ਵਾਲੀ ਚੌਪਈ ਦਸ਼ਮੇਸ਼ ਕ੍ਰਿਤ ਨਹੀਂ, ਬਲਕਿ ਉਸ ਦੇਵੀ ਉਪਾਂਸ਼ਕ ਕਵੀ ਦੀ ਰਚਨਾ ਹੈ ਜਿਸਨੇ 405ਵੇਂ ਭਾਵ ਅੰਤਲੇ ਚਰਿਤ੍ਰ ਮਹਾਂਕਾਲ ਵਾਲੇ ਵਿਚਲਿਆਂ 376 ਬੰਦਾਂ ਵਿੱਚ ਨਾਟਕੀ ਢੰਗ ਨਾਲ ਆਪਣੇ ਇਸ਼ਟ ਮਹਾਂਕਾਲ ਦਾ ਤੇਜ-ਪ੍ਰਤਾਪ (ਸਬੁੱਧ ਨਾਮੇ ਮੰਤ੍ਰੀ ਦੇ ਮੂੰਹੋਂ) ਦਰਸਾਉਣ ਉਪ੍ਰੰਤ 25 ਬੰਦਾਂ ਵਾਲੀ ਚੌਪਈ ਵਿੱਚ ਉਸੇ ਮਹਾਂਕਾਲ ਅੱਗੇ ਬੇਨਤੀ ਕਰਨ ਪਿਛੋਂ 2 ਬੰਦਾਂ ਵਿੱਚ ਜਗ-ਮਾਤਾ (ਦੁਰਗਾ) ਅਤੇ ਅਸਿਧੁੱਜ (ਮਹਾਂਕਾਲ) ਦਾ ਧੰਨਵਾਦ ਕਰਨ ਅਤੇ ਚੌਪਈ ਦਾ ਮਹਾਤਮ ਦਰਸਾ ਕੇ ਅੰਤਲੀ ਪੁਸ਼ਪਿਕਾ ਅੰਦਰ ਸੰਮਤਿ ਆਦਿਕ ਦੱਸਣ ਪਿਛੋਂ 405ਵੇਂ ਅੰਕ ਟੋਟਲੀ 7555 ਅੰਕਾਂ ਉਤੇ ਸਮਾਪਤ ਕੀਤੀ ਹੈ।

ਕੁਝ ਸੱਜਣ ਚਰਿਤ੍ਰ ਤਾਂ ਕਵੀ ਕ੍ਰਿਤ ਮੰਨਦੇ ਹਨ ਪਰ ਅੰਤਲੀ ਕਬਿਉਵਾਚ ਚੌਪਈ ਦਸ਼ਮੇਸ਼ ਜੀ ਵਲੋਂ ਉਚਰੀ ਦੱਸਣ ਦੀ ਮਹਾਨ ਭੁੱਲ ਕਰਦੇ ਹਨ। ਉਨ੍ਹਾਂ ਵੀਰਾਂ ਨੂੰ ਇਸ ਚਰਿਤਰ ਦੇ ਅਰੰਭ (ਜਿਸਦਾ ਸਿਰਲੇਖ ਸਬੁੱਧ ਵਾਚ ਹੈ) ਤੋਂ ਲੈ ਕੇ 405 ਭਾਵ ਅੰਤ ਤਕ ਦਿੱਤੇ ਕ੍ਰਮਵਾਰ (ਲੜੀ ਪਰੋਤਵੇਂ) ਅੰਕਾਂ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਜਿਨ੍ਹਾਂ ਵਿੱਚ ਉਕਤ ਚੌਪਈ ਦੇ 405ਵੇਂ ਚਰਿਤ੍ਰ ਨਾਲੋਂ ਅਡਰੇ ਹੋਣ ਦਾ ਰੰਚਕ ਮਾਤ੍ਰ ਵੀ ਸੰਕੇਤ ਨਹੀਂ ਮਿਲਦਾ।

ਇਹ ਵੱਖਰੀ ਗੱਲ ਹੈ ਕਿ ਇਸ ਚੌਪਈ ਵਿਚਲੀਆਂ ਕੁਝ-ਕੁਝ ਤੁੱਕਾਂ ਗੁਰੂ ਕਲਗੀਧਰ ਦੀ ਵਿਚਾਰਧਾਰਾ ਨਾਲ ਮਿਲਦੀਆਂ-ਜੁਲਦੀਆਂ ਹਨ, ਪਰ ਇਨ੍ਹਾਂ ਦਾ ਇਹ ਭਾਵ ਨਹੀਂ ਕਿ ਉਕਤ ਚੌਪਈ (ਜੋ ਪ੍ਰਤੱਖ ਹੀ ਕਵੀ ਕ੍ਰਿਤ ਹੈ) ਵੀ ਦਸ਼ਮੇਸ਼ ਰਚਨਾ ਹੈ ਕਿਉਂਕਿ ਇਹੋ ਜਿਹੀਆਂ ਰਚਨਾਵਾਂ ਤਾਂ ਕਈ ਅਨਮਤੀਆਂ ਦੀਆਂ ਵੀ ਆਪੋ ਵਿੱਚ ਹੋਰ ਕਈ ਥਾਈਂ ਮੇਲ ਖਾਂ ਜਾਂਦੀਆਂ ਹਨ।

ਹੁਣ ਕਬਿਯੋਬਾਚ ਚੌਪਈ ਦੇ ਸ਼ਰਧਾਲੂ ਵੀ ਆਪ ਹੀ ਦੱਸਣ ਕਿ 'ਪ੍ਰਣਵੋ ਆਦਿ ਏਕੰਕਾਰਾ' ਵਾਲੀ ਚੌਪਈ (ਜੋ ਪ੍ਰਤੱਖ ਹੀ ਸ੍ਰੀ ਮੁਖਵਾਕ ਪਾਤਸ਼ਾਹੀ ਦਸ ਹੈ) ਦੀ, ਥਾਵੇਂ ਉਤੇ ਦੱਸੇ ਅਨੁਸਾਰ ਇਕ ਦੁਰਗਾ ਉਪਾਸ਼ਕ ਕਵੀ ਵਲੋਂ ਆਪਣੇ ਇਸ਼ਟ (ਮਹਾਂਕਾਲ) ਅੱਗੇ ਬੇਨਤੀ ਰੂਪ ਵਿੱਚ ਰਚੀ ਗਈ ਕੱਚੀ ਬਾਣੀ ਦਾ ਪਾਠ ਕਰਨਾ ਬੁੱਧਮਤਾ ਹੈ ਜਾਂ ਨਿਰੋਲ .....

ਚੌਪਈ ਤਾਂ ਕਿਤੇ ਰਹੀ, ਕੁਝ ਸ਼ਰਧਾਲੂ ਜੋ ਇਸ 405ਵੇਂ ਮਹਾਂਕਾਲ ਵਾਲੇ (ਚੌਪਈ ਸਮੇਤ) ਸਾਰੇ ਚਰਿਤ੍ਰ ਨੂੰ ਹੀ ਦਸ਼ਮੇਸ਼ ਰਚਨਾ ਮੰਨਣ ਦਾ ਬ੍ਰਿਥਾ ਹਠ ਕਰਦੇ ਹਨ, ਉਨ੍ਹਾਂ ਦੀ ਸੇਵਾ ਵਿੱਚ ਬੇਨਤੀ ਹੈ ਕਿ ਇਸ ਮਨੌਤ ਨਾਲ ਤਾਂ ਇਸ ਚਰਿਤ੍ਰ ਵਿੱਚ ਲਿਖਿਆ ਕੋਰੇ ਦਾ ਕੋਰਾ ਸਾਰਾ ਝੂਠ ਹੀ ਸੱਚ ਸਰੂਪ ਗੁਰੂ ਕਲਗੀਧਰ ਪਾਤਸ਼ਾਹ ਵਲੋਂ ਮੰਨਣਾਂ ਪਵੇਗਾ, ਜਿਸ ਦਾ ਅਤਿ ਸੰਕੋਚਵਾਂ ਵੇਰਵਾ ਹੇਠ ਲਿਖੇ ਅਨੁਸਾਰ ਹੈ, ਯਥਾ -

ਪਹਿਲਾਂ ਪਹਿਲ ਇਹ ਮੰਨਣਾਂ ਪਵੇਗਾ ਕਿ ਰਾਜੇ ਸਤ ਸੰਧ ਅਤੇ ਦੀਰਘਦਾੜ ਦੈਂਤ ਦੇ ਯੁੱਧ ਸਮੇਂ ਲੜਨ ਵਾਲੀ ਦੋਵਾਂ ਪਾਸਿਆਂ ਦੀ ਫ਼ੌਜ ਤੀਹ ਹਜ਼ਾਰ ਅਛੂਹਨੀ ਹੈਸੀ ਹਾਲਾਂਕਿ ਮਹਾ-ਭਾਰਤ ਪੁਰਾਣ ਵਿੱਚ ਲਿਖੇ ਅਨੁਸਾਰ ਦੁਆਪਰ ਯੁੱਗ ਦੇ ਮਹਾਂ ਭਯੰਕਰ ਯੁੱਧ ਵਿੱਚ ਕੌਰਵਾਂ ਅਤੇ ਪਾਂਡਵਾਂ ਦੋਹਾਂ ਧਿਰਾਂ ਦੀ ਅਠਾਰਾਂ ਅਛੂਹਨ ਸੈਨਾ ਹੈ ਸੀ।



ਯਾਦ ਰਹੇ ਕਿ ਇਕ ਅਛੂਹਨੀ ਵਿੱਚ ਦਸ ਹਜ਼ਾਰ ਰਥ, ਵੀਹ ਹਜ਼ਾਰ ਹਾਥੀ, ਚਾਲੀ ਹਜ਼ਾਰ ਘੋੜੇ ਅਤੇ ਅੱਸੀ ਹਜ਼ਾਰ ਪੈਦਲ ਹੁੰਦੇ ਹਨ ਜਿਸ ਨੂੰ ਚਤੁਰੰਗਨੀ ਸੈਨਾ ਕਹਿੰਦੇ ਹਨ ਪਰ ਕਿਸੇ-ਕਿਸੇ ਪੁਸਤਕ ਵਿੱਚ ਇਸ ਤੋਂ ਵੀ ਵਧੇਰੇ ਲਿਖੀ ਹੈ।

ਦੂਜਾ, ਸਫ਼ੇਦ ਝੂਠ ਇਹ ਮੰਨਣਾ ਪਵੇਗਾ ਕਿ ਤੀਹ ਹਜ਼ਾਰ ਅਛੂਹਨੀ ਸੈਨਾ ਨਸ਼ਟ ਹੋਣ ਉਪ੍ਰੰਤ ਉਸ ਰਣ-ਭੂਮੀ ਵਿਚੋਂ ਇਕ ਦੂਲਹਾ ਦੇਵੀ ਨੇ ਜਨਮ ਲੈ ਕੇ ਮਹਾਂਕਾਲ ਨਾਲ ਵਿਆਹ ਕਰਾਉਣ ਹਿਤ ਮਹਾ-ਮਾਈ (ਪਾਰਬਤੀ) ਤੋਂ ਜੰਤਰਾਂ-ਮੰਤਰਾਂ ਰਾਹੀਂ ਅਸੀਸਾਂ ਲਈਆਂ।

ਤੀਜਾ, ਹਿਮਾਲੇ ਜਿੱਡਾ ਇਹ ਝੂਠ ਵੀ ਮੰਨਣਾ ਪਵੇਗਾ ਕਿ 'ਸ੍ਵਾਸ ਬੀਰਜ' ਦੈਂਤ ਅਤੇ ਮਹਾਕਾਲ ਦੀ ਲੜਾਈ ਸਮੇਂ ਘੋੜਿਆਂ ਦੇ ਸੁੰਮਾਂ ਨਾਲ ਧਰਤੀ ਦੇ 6 ਪੁੜ ਪੁੱਟੇ ਗਏ ਜੋ ਆਕਾਸ਼ ਨਾਲ ਮਿਲ ਕੇ 7 ਆਕਾਸ਼ਾਂ ਦੇ 13 ਆਕਾਸ਼ ਹੋ ਗਏ ਅਤੇ 7 ਪਾਤਾਲਾਂ ਵਿਚੋਂ ਕੇਵਲ 1 ਪਾਤਾਲ ਹੀ ਰਹਿ ਗਿਆ।

ਚੌਥਾ, ਇਹ ਗੱਪ ਵੀ ਸੱਤ-ਸੱਤ ਕਰਕੇ ਮੰਨਣੀ ਪਵੇਗੀ ਕਿ ਦੈਂਤਾਂ ਦੀਆਂ ਫ਼ੌਜਾਂ ਹਾਥੀ, ਘੋੜੇ ਆਦਿਕ ਤੋਂ ਛੁੱਟ ਮੱਝਾਂ, ਗਾਵਾਂ, ਕੁੱਤਿਆਂ, ਬਿੱਲਿਆਂ, ਗਿਰਝਾਂ, ਸਰਪਾਂ ਅਤੇ ਬਿੱਛੂ ਆਦਿਕਾਂ ਉਤੇ ਚੜ੍ਹ ਕੇ ਆਈਆਂ।

ਪੰਜਵਾਂ, ਇਹ ਗਪੋੜਾ ਵੀ ਅਭੁਲ ਗੁਰੂ ਦਸ਼ਮੇਸ਼ ਜੀ ਵਲੋਂ ਨਿਸ਼ਚੇ ਕਰਨਾ ਪਵੇ ਗਾ ਕਿ ਸਤਯੁਗ ਵਿੱਚ ਹੋ ਰਹੀ ਲੜਾਈ ਸਮੇਂ ਸੁਵਾਸ ਬੀਰਜ ਦੈਂਤ ਦੀ ਮੂੰਹੋਂ ਨਿਕਲੀ ਹਵਾੜ ਨਾਲ (ਕਲਯੁਗ ਵਿਚਲੇ) ਮੁਗ਼ਲ ਅਤੇ ਪਠਾਣ ਆਦਿਕ ਜੰਮ ਪਏ।

ਸਾਰੇ ਅੰਸ਼ ਇਹ ਕਿ ਉਪ੍ਰੋਕਤ ਅਤਿ ਕਥਨੀ ਅਤੇ ਅਸੰਭਵ ਤਥਾ ਕਾਲ-ਭੰਗ ਆਦਿਕ ਹਾਸੋ-ਹੀਣੇ ਦੋਸ਼ਾਂ ਨਾਲ ਭਰੇ ਚਰਿਤ੍ਰਾਂ ਨੂੰ ਦਸ਼ਮੇਸ਼ ਰਚਨਾ ਦਰਸਾਉਣਾ ਦਸਮ ਪਿਤਾ ਜੀ ਦੀ ਨਿਰਾਦਰੀ ਬਲਕਿ ਸਮੁੱਚੇ ਸਿੱਖ ਪੰਥ ਦੇ ਸਿਦਕ, ਭਰੋਸੇ ਅਤੇ ਸੋਚ-ਸਮਝ ਨੂੰ ਸਿੱਧੀ ਵੰਗਾਰ ਹੈ, ਜਿਸ ਦਾ ਤਾਤਪਰਜ ਇਹ ਕਿ ਇਸ ਹਾਸੋ-ਹੀਣੇ ਚਰਿਤ੍ਰ ਨੂੰ ਦਸ਼ਮੇਸ਼ ਰਚਨਾ ਉਹ ਅਜਾਣ ਸ਼ਰਧਾਲੂ ਹੀ ਮੰਨਣਗੇ ਜੋ ਸੋਚ-ਵਿਚਾਰ ਤੋਂ ਹੱਥ ਧੋ ਬੈਠੇ ਹੋਣ।

---

1. ਇਕ ਪੁਰਾਣਕ ਕਥਾ ਅਨੁਸਾਰ ਸ਼ਿਵ ਜੀ ਨੇ ਗਨੇਸ਼ ਜੀ ਨੂੰ ਇਹ ਵਰ ਦਿੱਤਾ ਸੀ ਕਿ ਦੇਵ ਪੂਜਾ ਸਮੇਂ ਅਤੇ ਹਰ ਕਾਰਜ ਦੀ ਸਿੱਧੀ ਹਿਤ ਪ੍ਰਥਮ (ਪਹਿਲਾਂ) ਤੈਨੂੰ ਮਨਾਇਆ ਜਾਏਗਾ।

# ਤ੍ਰੀਯਾ ਚਰਿਤ੍ਰ

ੴ ਵਾਹਿਗੁਰੂ ਜੀ ਕੀ ਫ਼ਤੇ ਹੈ

ਸ੍ਰੀ ਭਗੌਤੀ ਜੀ ਸਹਾਇ

ਅਬ ਬਖਯਾਨ ਚਰਿਤ੍ਰ ਲਖਯਤੇ

ਪਾਤਸ਼ਾਹੀ ੧੦।। ਭੁਜੰਗ ਛੰਦ।। ਤ੍ਵਪ੍ਰਸਾਦਿ।।

ਉਪ੍ਰੋਕਤ ਸਿਰਲੇਖ ਵਾਲੀ ਰਚਨਾ ਦਸਮ ਗ੍ਰੰਥ ਪ੍ਰਕਾਸ਼ਿਤ ਬੀੜ 1428 ਸਫ਼ਿਆਂ ਵਾਲੀ ਦੇ ਸਫ਼ਾ 809 ਤੋਂ ਅਰੰਭ ਹੋ ਕੇ 1388 ਉਤੇ ਸਮਾਪਤ ਹੁੰਦੀ ਹੈ ਜਿਸ ਵਿੱਚ ਇਸਤ੍ਰੀਆਂ ਦੇ ਅਸ਼ਲੀਲ ਚਰਿਤ੍ਰਾਂ ਦਾ ਵਰਨਣ ਹੈ 'ਭਾਵ' ਵਿਭਚਾਰੀ ਔਰਤਾਂ ਦੇ ਮੱਕਰ-ਫ਼ਰੇਬ ਦਰਸਾਉਣ ਹਿਤ ਅਡੋ-ਅੱਡ ਕਵੀਆਂ ਵਲੋਂ 579 ਪੰਨੇ ਕਾਲੇ ਕੀਤੇ ਹੋਏ ਹਨ।

ਉਪ੍ਰੋਕਤ ਰਚਨਾ ਦੀ ਪਹਿਲੀ ਅੰਤਕਾ ਚੰਡੀ ਚਰਿਤ੍ਰ ਵਾਲੀ ਛੱਡ ਕੇ ਬਾਕੀ ਹਰ ਅੰਤਕਾ ਵਿੱਚ ਆਏ 'ਮੰਤ੍ਰੀ ਰੂਪ ਸੰਬਾਦੇ' ਸ਼ਬਦ ਦੀ ਵਰਤੋਂ ਅਵੱਸ਼ ਹੀ ਪ੍ਰਤੀਤ ਕਰਾਉਂਦੀ ਹੈ ਕਿ ਇਹ ਰਚਨਾ ਕਿਸੇ ਚਲਦੇ ਪ੍ਰਕਰਣ ਨਾਲ ਸਬੰਧਤ 'ਭਾਵ' ਪ੍ਰਸੰਗਕ ਰੂਪ ਵਿੱਚ ਕਿਸੇ ਇਤਿਹਾਸ ਦੀ ਸੂਚਕ ਹੈ, ਇਸ ਲਈ ਇਸ ਦਾ ਇਤਿਹਾਸਕ ਪਿਛੋਕੜ ਪਾਠਕਾਂ ਦੀ ਗਿਆਤ ਹਿਤ ਹੇਠ ਲਿਖੇ ਅਨੁਸਾਰ ਹੈ, ਯਥਾ -

ਚਿਤ੍ਰਵਤੀ ਨਗਰੀ ਦੇ ਰਾਜੇ ਚਿਤ੍ਰ ਸਿੰਘ ਦੀ ਸੁੰਦਰਤਾ ਉਤੇ ਰੀਝ ਕੇ ਇਕ ਅਪੱਸਚਰਾ ਉਸ ਦੀ ਰਾਣੀ ਬਣ ਗਈ ਜਿਸਦੇ ਉਦਰੋਂ ਇਕ ਅਤਿ ਸੁੰਦਰ ਬਾਲਕ ਜਨਮਿਆ ਅਤੇ ਉਸਦਾ ਨਾਮ ਹਨਵੰਤ ਸਿੰਘ ਰਖਿਆ .....

ਰਾਜੇ ਦੀ ਉਮਰ ਵਡੇਰੀ ਹੋ ਜਾਣ 'ਤੇ ਅਪਸੱਚਰਾ ਉਸਨੂੰ ਛੱਡ ਕੇ ਦੇਵ ਲੋਕ ਚਲੀ ਗਈ .... ਰਾਜੇ ਨੂੰ ਉਸਦੇ ਵਿਜੋਗ ਵਿੱਚ ਵਿਆਕੁਲ ਵੇਖ ਕੇ ਮੰਤਰੀਆਂ ਨੇ ਖੋਜ-ਭਾਲ ਕਰਕੇ 'ਉਡਛਾ' (ਉੜੀਸਾ ਦੇ ਰਾਜੇ ਦੀ ਕੰਨਿਆ ਜੋ ਉਸੇ ਅਪਸੱਚਰਾ ਵਰਗੀ ਸੁੰਦਰ ਸੀ) ਰਾਜੇ ਚਿਤ੍ਰ ਸਿੰਘ ਨੂੰ ਲਿਆ ਦਿੱਤੀ।

ਉਪ੍ਰੋਕਤ ਸੁੰਦਰੀ ਆਪਣੇ ਮਤੇਏ ਪੁੱਤਰ ਉਤੇ ਮੋਹਿਤ ਹੋ ਗਈ, ਪਰ ਹਨਵੰਤ ਸਿੰਘ ਆਪਣੇ ਧਰਮ ਉਤੇ ਪ੍ਰਪੱਕ ਰਿਹਾ ਤਾਂ ਉਸਨੇ ਖਿੱਝ ਕੇ ਉਲਟਾ ਦੋਸ਼ ਹਨਵੰਤ ਸਿੰਘ 'ਤੇ ਲਾ ਕੇ ਰਾਜੇ ਨੂੰ ਭੜਕਾਇਆ ..... ਰਾਜੇ ਨੇ ਆਪਣੇ ਪੁੱਤਰ ਨੂੰ ਪ੍ਰਾਣ-ਦੰਡ ਦੇਣ ਲਈ ਬੰਦੀਖ਼ਾਨੇ ਵਿੱਚ ਡੱਕ ਦਿੱਤਾ ..... ਸਿਆਣੇ ਮੰਤਰੀਆਂ ਨੇ ਹਨਵੰਤ ਸਿੰਘ ਨੂੰ ਨਿਰਦੋਸ਼ ਜਾਣ ਕੇ ਉਸਦੇ ਬਚਾਓ ਹਿਤ ਰਾਜੇ ਨੂੰ ਵਾਰੋ-ਵਾਰੀ ਔਰਤਾਂ ਦੇ ਵਲ-ਛਲ ਸੁਣਾਏ ਜੋ ਗਿਣਤੀ ਵਿੱਚ 405



ਚਰਿਤ੍ਰ ਹਨ ਜਿਨ੍ਹਾਂ ਵਿੱਚ 20-25 ਚਰਿਤ੍ਰ ਪੁਰਸ਼ਾਂ ਦੇ ਵੀ ਦਰਸਾਏ ਹਨ .... ਅੰਤਲਾ 405ਵਾਂ ਚਰਿਤ੍ਰ ਮਹਾਂਕਾਲ ਵਾਲਾ ਸਬੁੱਧ ਨਾਮੇ ਮੰਤਰੀ ਨੇ ਸੁਣਾਇਆ ਜਿਸ ਨੂੰ ਕਈ ਖੋਜੀ ਸਬੁੱਧ ਨਾਮਾ ਵੀ ਕਹਿੰਦੇ ਹਨ।

ਉਪ੍ਰੋਕਤ ਚਰਿਤ੍ਰ ਇਤਨੇ ਅਸ਼ਲੀਲ (ਲੱਜਿਆਹੀਨ) ਬਲਕਿ ਇਹੋ ਜਿਹੇ ਵਿਭਚਾਰਕ ਟੋਟਕੇ ਹਨ ਜਿਨ੍ਹਾਂ ਸਬੰਧੀ ਅਵਿਸਥਾਰ ਜਾਣਕਾਰੀ ਦੇਣੀ ਤਾਂ ਕਿਤੇ ਰਹੀ, ਸੰਕੋਚਵੀਆਂ ਟੂਕਾਂ ਦੇਣ ਤੋਂ ਵੀ ਸ਼ਰਮ ਆਉਂਦੀ ਹੈ। ਫਿਰ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨ ਦਾ ਹੱਠ ਇਸ ਲਈ ਕੀਤਾ ਹੈ ਕਿ ਸਾਡੇ ਕੁਝ ਵਿਦਵਾਨ ਸੱਜਣ ਇਸ ਵਿਭਚਾਰ ਭੰਡਾਰ ਨੂੰ ਵੀ ਦਸ਼ਮੇਸ਼ ਕ੍ਰਿਤ ਦਰਸਾਉਣ ਹਿਤ ਅੱਡੀ-ਚੋਟੀ ਦੇ ਤ੍ਰਾਣ ਤੁਲੇ ਹੋਏ ਹਨ।

ਕੁਝ ਵਿਦਵਾਨ ਤਾਂ ਇਨ੍ਹਾਂ ਨੰਗੇ-ਮੁਨੰਗੇ ਗੰਦ ਭਰੇ ਚਰਿਤ੍ਰਾਂ ਦੀ ਵਕਾਲਤ ਕਰਦੇ ਹੋਏ ਗੁਰਬਾਣੀ ਸੰਦਰਸ਼ ਸਿੱਧ ਕਰਨ ਲਈ ਹੇਠ ਲਿਖੇ ਪ੍ਰਮਾਣ ਵਰਤਨੋਂ ਵੀ ਸੰਕੋਚ ਨਹੀਂ ਕਰਦੇ, ਜਿਵੇਂ ਕਿ :

ੳ. ਸੀਆਲੇ ਸੋਹੰਦੀਆਂ ਪਿਰ ਗਲ ਬਾਹੜੀਆਂ।।
(ਆਸਾ ਸ਼ੇਖ ਫਰੀਦ ਜੀ)

ਅ. ਜੋ ਸਹ ਕੰਠਿ ਨ ਲਗੀਆ ਜਲਨ ਸਿ ਬਾਹੜੀਆਂ।।
(ਵਡਹੰਸ ਮਹਲਾ ੧)

ੲ. ਪ੍ਰਿਅ ਅੰਕੁ ਅੰਕਿ ਮਿਲਾਈ .... (ਜੈਤਸਰੀ ਛੰਤ ਮਹਲਾ ੧)

ਸ. ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ।।
(ਮਾਰੂ ਡਖਨੇ ਮਹਲਾ ੫)

ਹ. ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।।
(ਸਲੋਕ ਸ਼ੇਖ ਫਰੀਦ ਜੀ), ਇਤਿਆਦਿਕ।

ਹੋ ਸਕਦਾਹੈ ਉਪ੍ਰੋਕਤ ਵਿਦਵਾਨਾਂ ਨੇ ਨਿਕਟਵਰਤੀ ਅਜਾਣ ਸ਼ਰਧਾਲੂਆਂ ਵਾਸਤੇ ਇਹ ਨਵੀਂ ਕਾਢ ਆਕਾਸ਼-ਬਾਣੀ ਤੋਂ ਵੀ ਵੱਧ ਹੋਵੇ ਪਰ ਗੁਰਮਤਿ ਅਵਲੰਬੀ ਸੂਝਵਾਨਾਂ ਦੀ ਦ੍ਰਿਸ਼ਟੀ ਵਿੱਚ ਸੂਝ ਅਤੇ ਸ਼ਰਧਾ ਦਾ ਦੀਵਾਲਾ ਨਿਕਲ ਜਾਣ ਤੋਂ ਵੀ ਵਧੇਰੇ ਹੈ। ਕਾਰਣ ਇਹ ਕਿ ਗੁਰਬਾਣੀ ਵਿਚਲੇ ਉਪ੍ਰੋਕਤ ਪ੍ਰਮਾਣ ਤਾਂ ਦੁਰਾਚਾਰੀ ਜੀਉੜੇ ਨੂੰ ਵੀ ਭਗਤੀ ਭਾਵ ਦੁਆਰਾ ਪ੍ਰਭੂ ਮਿਲਾਪ ਹਿਤ ਪ੍ਰੇਰਦੇ ਹਨ ਜਿਨ੍ਹਾਂ ਰਾਹੀਂ ਵਿਕਾਰੀ ਮਨ ਦੀ ਵਿਭਚਾਰਕ ਰੁਚੀਆਂ ਵਲੋਂ ਹੱਟ ਕੇ 'ਉਮਕ-ਤਰਸ-ਚਾਲੇ' ਗੁਰੂ ਵਾਕ ਅਨੁਸਾਰ ਪ੍ਰਭੂ ਪ੍ਰੀਤਮ ਦੇ ਮਿਲਾਪ ਲਈ ਉਮਾਹ ਅਤੇ ਤਰਸੇਵੇਂ ਨਾਲ ਨਿਰੰਕਾਰੀ (ਮਾਰਗ) ਰਸਤੇ ਚਲ ਪੈਂਦਾ ਹੈ।

ਪਰ ਇਸਦੇ ਉਲਟ ਤ੍ਰਿਯਾ ਚਰਿਤ੍ਰ ਧਾਰਮਕ ਰੁਚੀ ਵਾਲੇ ਹਿਰਦੇ ਨੂੰ ਵੀ ਮਲੀਨ ਕਰ ਦਿੰਦੇ ਹਨ, ਜਿਸ ਦੀ ਪੁਸ਼ਟੀ ਲਈ ਤ੍ਰਿਯਾ ਚਰਿਤ੍ਰਾਂ ਹਿਤ ਕਵੀਆਂ ਵਲੋਂ ਕਾਲੇ ਕੀਤੇ 579 ਪੰਨਿਆਂ ਵਿਚਲੇ 7555 ਅੰਕੜਿਆਂ ਵਿਚੋਂ ਕੇਵਲ ਵੰਨਗੀ ਮਾਤ੍ਰ ਸੰਕੋਚਵੀਆਂ ਟੂਕਾਂ ਹੀ ਕਾਫ਼ੀ ਹਨ :

1. ਇਕ, ਛਜਿਆ ਨਾਮ ਵਾਲੀ ਵੇਸ਼ਵਾ ਕਾਮ-ਵੱਸ ਹੋ ਕੇ ਮਰਦਾਵੇਂ ਭੇਸ਼ ਅੰਦਰ ਜੋਗੀ ਬਣ ਕੇ ਦਸ਼ਮੇਸ਼ ਦਰਬਾਰ ਆਉਂਦੀ ਹੈ .... ਗੁਰੂ ਜੀ ਉਸ ਨੂੰ ਸੱਚ-ਮੁੱਚ ਹੀ ਜੋਗੀ

ਸਮਝ ਕੇ ਉਸ ਕੋਲੋਂ ਮੰਤਰ ਸਿੱਖਣ ਹਿਤ ਅੱਧੀ ਰਾਤੀਂ ਉਸ ਦੇ ਘਰ ਜਾਂਦੇ ਹਨ .... ਛਜਿਆ ਆਪਣੇ ਅਸਲੀ ਰੂਪ ਵਿੱਚ ਆ ਕੇ ਕਾਮ-ਵਿਸ਼ੇ ਹਿਤ ਤਰਲੇ ਲੈਂਦੀ ਹੈ .... ਧਮਕੀਆਂ ਵੀ ਦਿੰਦੀ ਹੈ .... ਚੋਰ-ਚੋਰ ਕਹਿ ਕੇ ਉਠਦੀ ਹੈ .... ਸ਼ੋਰ-ਸ਼ਰਾਬਾ ਸੁਣ ਕੇ ਲੋਕਾਂ ਦੇ ਆਉਣ ਉਤੇ ਇਹ ਕਹਿ ਦਿੰਦੀ ਹੈ ਕਿ ਚੋਰ ਕੋਈ ਨਹੀਂ, ਮੈਂ ਸੁਪਨੇ ਵਿੱਚ ਬਰੜਾਈ ਹਾਂ.... ਲੋਕਾਂ ਦੇ ਚਲੇ ਜਾਣ ਪਿਛੋਂ ਗੁਰੂ ਜੀ ਨੂੰ ਧਮਕੀ ਦਿੰਦੀ ਹੈ .... ਅੰਤ ਗੁਰੂ ਜੀ ਉਸ ਨੂੰ ਸ਼ਰਾਬ ਆਦਿਕ ਪਿਵਾ ਕੇ ਬੇਹੋਸ਼ ਕਰਨ ਉਪ੍ਰੰਤ 60 ਮੋਹਰ ਉਸਦੀ ਸਿਰਾਂਦੀ ਰੱਖ ਕੇ, ਬਚ ਕੇ ਆ ਜਾਂਦੇ ਹਨ। (ਵੇਖੋ ਚਰਿਤ੍ਰ 16ਵਾਂ)

## ਵਿਚਾਰ

ਪਹਿਲਾਂ ਤਾਂ ਗੁਰੂ ਕੀ ਨਗਰੀ ਸ੍ਰੀ ਅਨੰਦਪੁਰ ਸਾਹਿਬ ਅਤੇ ਉਹ ਵੀ ਨਵੀਂ-ਨਵੀਂ ਆਬਾਦ ਹੋਈ ਵਿੱਚ ਵੇਸ਼ਵਾ ਦਾ ਰਹਿਣਾ ਕਵੀਆਂ ਦਾ ਉਹੋ ਜਿਹਾ ਮਿਥਿਆਵਾਦ ਹੈ ਜਿਵੇਂ ਉਨ੍ਹਾਂ ਨੰਦ ਮਤੀ ਅਤੇ ਗੁਲਾਬੋ ਤਥਾ ਅਨੂਪ ਕੌਰ ਆਦਿਕ ਦੁਰਾਚਾਰਨੀਆਂ ਦਾ ਅਨੰਦਪੁਰ ਵਿੱਚ ਰਹਿਣਾ ਲਿਖਿਆ ਹੈ।

'ਕੋਈ ਜਾਣੇ' ਉਤੇ ਲਿਖੀਆਂ ਵਿਭਚਾਰਨਾਂ ਨੇ ਗੁਰੂ ਕੀ ਨਗਰੀ ਨੂੰ ਆਪਣਾ ਅੱਡਾ ਬਣਾਇਆ ਹੋਇਆ ਸੀ।

ਦੂਜਾ - "ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ੍ ਦੂਰੇ।।"

(ਸੂਹੀ ਮਹਲਾ ੫, 761)

ਗੁਰੂ-ਵਾਕ ਅਨੁਸਾਰ ਦਸ਼ਮੇਸ਼ ਜੀ ਦਾ ਦਰਸ਼ਨ ਕਰਕੇ ਇਸਦੇ ਉਲਟ ਛਜਿਆ ਨੂੰ ਕਾਮ-ਵਾਸ਼ਨਾ ਫੁਰਨੀ ਕਿਥੋਂ ਤਕ ਮੰਨੀ ਜਾ ਸਕਦੀ ਹੈ।

ਤੀਜਾ - "ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ", ਅਨੁਸਾਰ ਅੰਤਰਜਾਮੀ ਗੁਰੂ ਜੀ ਦਾ ਜੋਗੀ ਬਣੀ ਹੋਈ ਛਜਿਆ ਨੂੰ ਪਛਾਣ ਨਾ ਸਕਣਾ, ਗੁਰੂ ਜੀ ਦੀ ਸਰਵੱਗਤਾ ਦੇ ਉਲਟ ਹੈ।

ਚੌਥਾ - ਜੰਤ੍ਰਾਂ-ਮੰਤ੍ਰਾਂ ਦਾ ਖੰਡਨ ਕਰਨ ਵਾਲੇ ਗੁਰਦੇਵ ਜੀ ਦਾ ਮੰਤ੍ਰ ਸਿੱਖਣ ਜਾਣਾ ਕਿਥੋਂ ਤਕ ਮੰਨਿਆ ਜਾ ਸਕਦਾ ਹੈ।

ਪੰਜਵਾਂ - ਇਕ ਕਮੀਨੀ ਔਰਤ ਗੁਰੂ ਪਾਤਸ਼ਾਹ ਨੂੰ ਧਮਕੀਆਂ ਦੇਣ ਦੀ ਕੀ ਜੁਰਅਤ ਕਰ ਸਕਦੀ ਹੈ।

ਛੇਵਾਂ - ਉਸ ਨੂੰ ਬੇਹੋਸ਼ ਕਰ ਕੇ ਆਉਂਦੀ ਵੇਰੀਂ ਉਸ ਦੀ ਸਿਰਾਂਦੀ 60 ਮੋਹਰਾਂ ਗੁਰੂ ਜੀ ਨੇ ਕਿਸ ਨੇਕ ਕਮਾਈ ਬਦਲੇ ਰਖੀ, ਆਦਿਕ।

ਮੁੱਕਦੀ ਗੱਲ - ਉਤੇ ਦਰਸਾਈ ਸਾਰੀ ਕਪੋਲ ਕਲਪਨਾਂ ਕਵੀਆਂ ਦੀ ਕੁਟਲ ਨੀਤੀ ਅਤੇ ਗੁਰੂ ਆਦਰਸ਼ ਵਿਰੁੱਧ ਬਲਕਿ ਗੁਰੂ ਨਿੰਦਾ ਪ੍ਰਯੋਜਨੀ, ਮਲੀਨ ਆਤਮਾ ਦੀ ਨੰਗੀ ਤਸਵੀਰ ਹੈ।

ਹੁਣ ਸਤਿਕਾਰ ਜੋਗ ਵਿਦਵਾਨਾਂ ਤੋਂ ਕਦੇ ਇਹ ਪੁਛਿਆ ਜਾਵੇ ਕਿ ਤੁਸਾਡੇ ਕਥਨ ਅਨੁਸਾਰ 'ਤ੍ਰਿਯਾ ਚਰਿਤ੍ਰ' ਦਸ਼ਮੇਸ਼ ਰਚਨਾ ਮੰਨਣ ਵਿੱਚ ਤਾਂ ਉਤੇ ਦੱਸੇ ਸਾਰੇ ਦੋਸ਼ਾਂ ਦੀ ਜ਼ਿੰਮੇਵਾਰੀ ਕਵੀਆਂ ਦੀ ਥਾਵੇਂ ਸਗੋਂ ਗੁਰੂ ਪਾਤਸ਼ਾਹ ਉਤੇ ਆਉਂਦੀ ਹੈ ਤਾਂ ਕੀ ਉੱਤਰ



ਦੇਣਗੇ।

2. ਇਕ ਅਨੂਪ ਕੁਅਰਿ ਨਾਮੀ ਧਨਾਂਢ ਇਸਤ੍ਰੀ ਦਸ਼ਮੇਸ਼ ਜੀ ਦੇ ਰੂਪ ਉਤੇ ਡੋਲ ਕੇ 'ਮਗਨ ਦਾਸ' ਨਾਮੀ ਮਨੁੱਖ ਨੂੰ ਇਹ ਸਮਝਾ ਕੇ ਗੁਰੂ ਜੀ ਵੱਲ ਭੇਜਦੀ ਹੈ ਕਿ ਤੁਸੀਂ ਭਗਉਤੀ ਮੰਤਰ ਸਿੱਖਣਾ ਚਾਹੁੰਦੇ ਹੋ ਤਾਂ ਰਾਤ ਨੂੰ ਮੇਰੇ ਘਰ ਆ ਜਾਓ .... ਗੁਰੂ ਜੀ ਮੰਤ੍ਰ ਸਿੱਖਣ ਵਾਸਤੇ ਭੇਸ਼ ਬਦਲ ਕੇ ਭਗੌਤੀ ਦੇਵੀ ਨੂੰ ਸਿਮਰਦੇ ਹੋਏ ਉਸ ਦੇ ਘਰ ਪੁੱਜਦੇ ਹਨ, ਯਥਾ -

ਚਲਿਯੋ ਧਾਰਿ ਆਤੀਤ ਕੋ ਭੇਸ ਰਾਈ।
ਮਨਾਪਨ ਬਿਖੈ ਸ੍ਰੀ ਭਗਉਤੀ ਮਨਾਈ।
ਚਲਿਯੋ ਸੋਤ ਤਾ ਕੈ ਫਿਰਿਯੋ ਨਾਹਿ ਫੇਰੇ।
ਧਸਿਯੋ ਜਾਇਕੈ ਵਾ ਤ੍ਰਿਯਾ ਕੇ ਸੁ ਡੇਰੇ।

(ਚਰਿਤ੍ਰ 21 ਅੰਕ 10)

ਅਨੂਪ ਕੌਰ ਆਪਣੀ ਮਲੀਨ ਲਾਲਸਾ ਵੱਸ ਕਈ ਹਾਵ-ਭਾਵ ਅਤੇ ਵਲ-ਛੱਲ ਕਰਦੀ ਹੋਈ ਧਮਕੀਆਂ ਦੇਣ ਤੇ ਵੀ ਆ ਜਾਂਦੀ ਹੈ .... ਗੁਰੂ ਜੀ ਅਡੋਲ ਰਹਿ ਕੇ ਉਸ ਨੂੰ ਮੰਦ-ਵਾਸ਼ਨਾ ਤੋਂ ਰੋਕਦੇ ਹਨ ਤਾਂ ਨਿਰਾਸ਼ ਹੋ ਕੇ ਖਿੱਝਦੀ ਹੋਈ ਚੋਰ-ਚੋਰ ਆਖ ਕੇ ਰੌਲਾ ਪਾ ਦਿੰਦੀ ਹੈ .... ਲੋਕ ਆ ਕੇ ਗੁਰੂ ਜੀ ਨੂੰ ਘੇਰ ਲੈਂਦੇ ਹਨ .... ਗੁਰਦੇਵ ਆਪਣਾ ਬਚਾਓ ਹਿਤ ਉਸ ਦੇ ਭਰਾ ਦੀ ਪੱਗ ਲਾਹ ਕੇ ਧੱਕਾ-ਮੁੱਕੀ ਕਰਨ ਉਪ੍ਰੰਤ ਉਸੇ ਨੂੰ ਚੋਰ ਕਹਿੰਦੇ ਹੋਏ, ਚੋਰ-ਚੋਰ ਕਹਿੰਦੇ ਹੋਏ ਲੋਕਾਂ ਦੇ ਹਵਾਲੇ ਕਰਕੇ ਆਪ ਉਸ ਭੀੜ ਵਿਚੋਂ ਨਿਕਲ ਆਉਂਦੇ ਹਨ, ਪਰ ਇਕ ਪੈਰ ਦੀ ਜੁੱਤੀ ਅਤੇ ਕੰਮਲੀ ਉਥੇ ਹੀ ਰਹਿ ਜਾਂਦੀ ਹੈ .... ਦਿਨ ਚੜ੍ਹੇ ਜੁੱਤੀ ਅਤੇ ਕੰਮਲੀ ਸਮੇਤ ਅਨੂਪ ਕੌਰ ਨੂੰ ਗੁਰੂ ਦਰਬਾਰ ਮੰਗਵਾ ਕੇ ਤਾੜਦੇ ਹਨ .... ਉਹ ਮੁਆਫੀ ਮੰਗਦੀ ਹੈ .... ਫਿਰ ਉਸ ਨੂੰ ਵਖਰੇ ਲਿਜਾ ਕੇ ਕਹਿੰਦੇ ਹਨ ਕਿ ਤੂੰ ਗੁੱਸਾ ਕਰ ਕੇ ਸਾਨੂੰ ਚੋਰ ਬਣਾਉਣ ਵਾਲਾ ਚਰਿਤ੍ਰ ਕਰ ਵਿਖਾਇਆ .... ਅੰਤ ਗੁਰੂ ਜੀ ਨੇ ਵੀਹ ਹਜ਼ਾਰ ਰੁਪੈ ਉਸ ਦੀ ਛਿਮਾਹੀ ਬੰਨ੍ਹ ਦਿੱਤੀ, ਯਥਾ -

ਛਿਮਾ ਕਰੌ ਅਬ ਤ੍ਰਿਯਾ ਤੁਮੈ ਬਹੁਰ ਨ ਕਰੀਯਹੁ ਰਾਂਧ।
ਬੀਸ ਸਹੰਸ ਟੱਕਾ ਤਿਸੈ ਦਈ ਛਿਮਾਹੀ ਬਾਂਧ।

(ਚਰਿਤ੍ਰ 23 ਅੰਕ 12)

ਉਪ੍ਰੋਕਤ ਚਰਿਤ੍ਰ ਦਾ ਸਾਰੰਸ਼ ਇਹ ਕਿ ਇਕ ਅਕਾਲ ਦਾ ਪੁਜਾਰੀ ਗੁਰੂ ਕਲਗੀਧਰ, ਦੇਵੀ ਦਾ ਇਤਨਾ ਸ਼ਰਧਾਲੂ ਸੀ ਕਿ ਜਿਥੇ ਵੀ ਸੋ ਪੈਂਦੀ ਸੀ, ਉਥੇ ਹੀ ਭਗਉਤੀ ਮੰਤ੍ਰ ਸਿੱਖਣ ਲਈ ਵੇਲੇ-ਕੁਵੇਲੇ ਵੀ ਪੁੱਜ ਜਾਂਦਾ ਸੀ।

ਦੂਜਾ - ਤੇਜ ਪੁੰਜ, ਮਰਦ ਅਗੰਮੜੇ, ਸੰਤ-ਸਿਪਾਹੀ ਦਾ ਇਤਨਾ ਭੈ ਜਾਂ ਰੋਹਬ ਵੀ ਨਹੀਂ ਸੀ ਜੋ ਅਨੂਪ ਕੌਰ ਵਰਗੀਆਂ ਕਮੀਨੀਆਂ ਰੰਨਾਂ ਵੀ ਧਮਕੀਆਂ ਦਿੰਦੀਆਂ ਅਤੇ ਚੋਰ-ਚੋਰ ਆਖਣੋਂ ਵੀ ਨਹੀਂ ਸੰਗਦੀਆਂ ਸਨ।

ਤੀਜਾ - ਮੱਕਾਰ ਰੰਨਾਂ ਵਾਂਗੂੰ ਦਸ਼ਮੇਸ਼ ਪਿਤਾ ਵੀ ਮੱਕਰ-ਫ਼ਰੇਬਾਂ ਦੇ ਮਾਹਿਰ ਸਨ।

ਚੌਥਾ - ਗੁਰਸਿੱਖਾਂ ਵਲੋਂ ਆਏ ਦਸਵੰਧ ਅਤੇ ਸੰਗਤਾਂ ਦੀ ਕ੍ਰਿਤ ਕਮਾਈ ਵਾਲੀ ਗੋਲਕ ਵਿਚੋਂ ਵੀਹ-ਵੀਹ ਹਜ਼ਾਰ ਰੁਪੈ ਛਿਮਾਹੀ ਅਨੂਪ ਕੌਰ ਜਿਹੀਆਂ ਦੇ ਅਨੋਖੇ ਚਰਿਤ੍ਰਾਂ

ਬਦਲੇ ਵਰਤਨੋਂ ਵੀ ਘੱਟ ਨਹੀਂ ਸਨ ਕਰਦੇ।

ਸਿੱਟਾ ਇਹ - ਕਿ ਤ੍ਰਿਯਾ ਚਰਿਤ੍ਰ ਦਸ਼ਮੇਸ਼ ਗਿਰਾ ਮੰਨਣ ਵਿੱਚ ਉਤੇ ਦੱਸੇ ਸਾਰੇ ਦੇ ਸਾਰੇ ਦੂਸ਼ਨ ਅਭੁੱਲ ਗੁਰਦੇਵ ਉਤੇ ਅਰੋਪੇ ਜਾ ਸਕਦੇ ਹਨ ਜੋ ਉੱਕਾ ਹੀ ਨਿਰਮੂਲ ਅਤੇ ਤਰੈਵੇ ਕਾਲ ਅਸੰਭਵ ਹਨ।

108ਵੇਂ ਚਰਿਤ੍ਰ ਵਿਚਲੇ 'ਜੋਰੀ ਜੀਯੋ ਜੁਗ ਚਾਰਿ ਤਿਹਾਰੀ' ਵਾਲੇ ਲੇਖ ਵਿੱਚ ਦੱਸ ਆਏ ਹਾਂ ਕਿ ਰਾਜਾ ਪੁੰਨੂ ਦੀ ਪਹਿਲੀ ਇਸਤ੍ਰੀ ਨੇ ਸੌਂਕਨ ਦੇ ਸਾੜੇ ਪੁੰਨੂ ਨੂੰ ਆਪ ਹੀ ਮਰਵਾ ਦਿੱਤਾ ਸੀ।

ਇਸ ਤੋਂ ਅਗਲੇ 109ਵੇਂ ਚਰਿਤ੍ਰ ਦਾ ਸੰਖੇਪਵਾਂ ਬ੍ਰਿਤਾਂਤ ਇਹ ਹੈ ਕਿ ਪੁੰਨੂ ਦੇ ਮਰਦੇ ਸਾਰ ਧਰਮਰਾਜ ਕਰੋਧਾਤੁਰ ਹੋ ਕੇ ਆਪਣੀ ਸਭਾ ਨੂੰ ਵੰਗਾਰਦਾ ਹੈ ਕਿ ਆਪਣੇ ਪਤੀ ਦਾ ਘਾਤ ਕਰਾਉਣ ਵਾਲੀ ਦੇ ਮਾਰਨ ਨੂੰ ਕੋਈ ਤਿਆਰ ਹੈ .... ਉਰਬੱਸੀ ਅਪਸਚਰਾ ਬੀੜ੍ਹਾ ਚੁਕਦੀ ਹੈ .... ਮਰਦਾਵੇਂ ਵੇਸ ਵਿੱਚ ਬਨ-ਠਨ ਕੇ ਦਸ ਲੱਖ ਰੁਪੈ ਦੇ ਘੋੜੇ ਉਤੇ ਸਵਾਰ ਹੋ ਕੇ ਪੁੰਨੂ ਦੀ ਘਰ-ਵਾਲੀ ਕੋਲ ਜਾਂਦੀ ਹੈ .... ਉਹ ਉਰਬੱਸੀ ਨੂੰ ਸੱਚ-ਮੁੱਚ ਹੀ ਪੁਰਸ਼ ਜਾਣ ਕੇ ਕਾਮ-ਪੂਰਤੀ ਹਿਤ ਤਰਲੇ ਲੈਂਦੀ ਹੈ .... ਭੋਗ ਦਾ ਸਮਾਂ ਨਿਸ਼ਚਿਤ ਕੀਤਾ ਜਾਂਦਾ ਹੈ .... ਉਰਬੱਸੀ ਆਪਣੇ ਲੱਕ ਦੁਆਲੇ ਇਕ ਥੈਲੀ ਲਪੇਟ ਕੇ ਉਸਦੇ ਅਗਲੇ ਹਿੱਸੇ ਵਿੱਚ ਕੁਝ ਟਕੇ ਪਾ ਕੇ ਉਤੇ ਮੋਮ ਦੀ ਪਾਲਸ਼ ਕਰਕੇ ਬਣਾਉਟੀ ਮਦਨੰਕੁਸ (ਪੁਰਸ਼ ਦਾ ਗੁਪਤ ਅੰਗ) ਬਣਾ ਕੇ ਉਸ ਦੀ ਰੁਚੀ ਅਨੁਸਾਰ ਭੋਗ ਕਰਨ ਨਾਲ ਉਹ ਬਹੁਤ ਪ੍ਰਸੰਨ ਹੁੰਦੀ ਹੈ ਪ੍ਰੰਤੂ ਉਸ ਗੁਪਤ ਅੰਗ ਉਤੇ ਉਰਬੱਸੀ ਨੇ ਜ਼ਹਿਰ ਵੀ ਲਾ ਦਿੱਤੀ ਸੀ ਜਿਸ ਕਾਰਣ ਪੁੰਨੂ ਦੀ ਮ੍ਰਿਤਯੂ ਹੋ ਜਾਂਦੀ ਹੈ, ਯਥਾ -

ਟਕਿਯਨ ਕੀ ਚਪੱਟੀ ਉਰਬਸੀ।
ਮੋਮਿ ਮਾਰਿ ਆਸਣ ਸੋ ਕਸੀ। ਅੰਕ 52
ਬਿਖ ਕੇ ਲੇਪ ਤਵਨ ਮੋ ਕੀਯੋ।
ਸਿਵਹਿ ਰਿਝਾਇ ਮਾਂਗ ਕਰ ਲੀਯੋ। ਅੰਕ 53
ਤਬ ਲੇ ਨਾਰਿ ਗਈ ਵ੍ਰਹ ਆਈ।
ਕਾਮਾਂਤੁਰ ਹਵੈ ਕੈ ਲਪਟਾਈ।
ਤਾ ਕੌਂ ਭੇਦ ਕਛੂ ਨਹਿ ਜਾਨਯੌ।
ਉਰਬਸੀ ਕੌਂ ਕਰਿ ਪੁਰਖ ਪਛਾਨਯੋ। ਅੰਕ 54
ਤਾ ਸੋ ਭੋਗ ਅਧਿਕ ਜਬ ਕੀਨੋ।
ਮਨ ਮੈਂ ਮਹਾਂ ਅਨੰਦ ਸੁਖ ਲੀਨੋ।
ਬਿਖੁ ਕੇ ਚੜ੍ਹੇ ਮਤ ਤਬ ਭਈ।
ਜਮ ਕੇ ਧਾਮ ਬਿਖੈ ਚਲ ਗਈ। ਅੰਕ 55

ਜੋ ਵਿਦਵਾਨ ਆਪਣੀਆਂ ਪੁਸਤਕਾਂ ਵਿੱਚ 'ਦੇਖਨ ਆਯੋ ਜਗਤ ਤਮਾਸ਼ਾ' ਆਦਿਕ ਮਨੋਰੰਜਕ ਸ਼ਬਦਾਵਲੀਆਂ ਵਰਤ ਕੇ ਤ੍ਰਿਯਾ ਚਰਿਤ੍ਰਾਂ ਨੂੰ ਦਸ਼ਮੇਸ਼ ਜੀ ਦੀ ਸਿੱਖਿਆ-ਦਾਇਕ ਰਚਨਾ ਸਿੱਧ ਕਰਨ ਦਾ ਬਿਰਥਾ ਹਠ ਕਰਦੇ ਹਨ, ਉਹ ਵੀਰ ਹੁਣ ਆਪ ਹੀ ਦੱਸਣ ਕਿ ਉਤੇ ਦਰਸਾਏ ਨਿਰੋਲ ਅਸ਼ਲੀਲ ਅਸੰਭਵ ਅਤੇ ਗੰਦ-ਭਰੇ ਮਿਥਿਆਵਾਦ ਵਾਲੇ ਚਰਿਤ੍ਰ ਵਿਚੋਂ ਨਵਜੋਬਨ ਵਿਧਵਾ ਅਬਲਾਵਾਂ ਅਤੇ ਵਿਸ਼ੇਸ਼ ਕਰਕੇ ਨੌਜਵਾਨ ਮੁੰਡੇ-ਕੁੜੀਆਂ ਕਿਹੜੀ



ਸ਼ੁਭ ਸਿੱਖਿਆ ਗਹਿਣ ਕਰਨਗੇ।

3. 119ਵੇਂ ਚਰਿਤ੍ਰ ਵਿਚਲੀ ਸੰਕੋਚਵੀਂ ਵਿਚਾਰ -

ਇਕ 'ਮੰਤ੍ਰ ਕਲਾਂ' ਅਥਵਾ 'ਤੰਤ੍ਰ ਕਲਾਂ' ਰਾਜ ਕੰਨਿਯਾ ਇਕ ਰਾਜਕੁਮਾਰ ਨੂੰ ਘਰ ਬੁਲਾਉਂਦੀ ਹੈ .... ਭੋਗ ਸਮੇਂ ਉਸ ਦੀ ਮਾਤਾ 'ਜੰਤ੍ਰ ਕਲਾਂ' ਆ ਜਾਂਦੀ ਹੈ .... ਮੰਤ੍ਰ ਕਲਾਂ ਛੇਤੀ-ਛੇਤੀ ਆਪਣੇ ਮਿਤ੍ਰ ਦੀ ਦਾੜ੍ਹੀ ਕੇਸਾਂ ਤਕ (ਰੋਮ ਨਾਸਕ ਪਾਊਡਰ) ਦੁਆਰਾ ਦੂਰ ਕਰਕੇ ਕੁੜੀਆਵੇਂ ਬਸਤ੍ਰ ਪਵਾਉਂਦੀ ਹੋਈ ਆਪਣੀ ਧਰਮ ਦੀ ਭੈਣ ਕਰਕੇ ਦੱਸਦੀ ਹੈ .... ਰਾਜਾ-ਰਾਣੀ ਸੱਚ-ਮੁੱਚ ਹੀ ਆਪਣੀ ਸਪੁਤ੍ਰੀ ਮੰਤ੍ਰ ਕਲਾਂ ਦੀ ਧਰਮ ਭੈਣ ਸਮਝ ਕੇ ਬਹੁਤ ਧਨ ਅਤੇ ਬਸਤ੍ਰਾਦਿ ਦਿੰਦੇ ਹਨ ....

ਇਕ ਦਿਨ ਮੰਤ੍ਰ ਕਲਾਂ ਆਪਣੀ ਧਰਮ ਭੈਣ (ਰਾਜਕੁਮਾਰ) ਨੂੰ ਪਾਲਕੀ ਵਿੱਚ ਬਿਠਾ ਕੇ ਸੈਰ ਕਰਨ .... ਬਾਜ਼ਾਰ ਵਿਚੋਂ ਲੰਘਣ ਸਮੇਂ ਪਾਲਕੀ ਨੀਵੇਂ ਸੁੱਟ ਕੇ ਭੋਗ .... ਅੰਤ ਤੰਤ੍ਰ ਕਲਾਂ, ਹੇਠ ਲਿਖੀ ਪਤ੍ਰਕਾ, ਪਾਲਕੀ (ਡੋਲੀ) ਵਿੱਚ ਰਖ ਕੇ ਆਪਣੇ ਮਿੱਤਰ ਰਾਜਕੁਮਾਰ ਨਾਲ ਟੁਰ ਜਾਂਦੀ ਹੈ, ਯਥਾ -

ਬੀਚ ਬਜ਼ਾਰ ਪਾਲਕੀ ਗਈ।
ਪਰਦਨ ਪਾਂਤਿ ਛੋਰ ਕੈ ਦਈ।
ਤੇ ਕਾਹੂੰ ਕੋ ਦ੍ਰਿਸ਼ਟ ਨਾ ਆਵੈ। ਅੰਕ 16
ਅਸ਼ਟ ਕਹਾਰਨ ਕੇ ਕੰਧ ਊਪਰ।
ਜਾਘੈਂ ਲਈ ਮੀਤ ਭੁਜ ਦ੍ਵੂੰ ਪਰ। ਅੰਕ 17
ਜਿਯੋ ਜਿਯੋ ਚਲੀ ਪਾਲਕੀ ਜਾਵੈ।
ਤਿਯੋ ਪ੍ਰੀਤਮ ਚਟਕੈ ਚੁਟਕਾਵੈ। ਅੰਕ 18
ਲਿਖ ਪਤੀਆਂ ਡੋਰੀ ਮਹਿ ਧਰੀ।
ਮਾਤ ਪਿਤਾ ਤਨ ਇਹੈ ਉਚਰੀ। ਅੰਕ 19
ਨਰ ਸੁੰਦਰ ਮੋਕਹੁ ਯਿਹ ਭਾਯੋ।
ਤਾਂ ਤੇ ਮੈਂ ਯਿਹ ਚਰਿਤ੍ਰ ਬਨਾਯੋ। ਅੰਕ 20

ਹੁਣ ਸਤਿਕਾਰ ਜੋਗ ਵਿਦਵਾਨ ਜੋ ਤ੍ਰਿਯਾ ਚਰਿਤ੍ਰਾਂ ਨੂੰ ਦਸ਼ਮੇਸ਼ ਬਾਣੀ ਸਿੱਧ ਕਰਨ ਲਈ ਆਪਣੇ ਵਲੋਂ ਕੋਈ ਕਸਰ ਵੀ ਨਹੀਂ ਛੱਡਦੇ, ਉਹ ਆਪ ਹੀ ਦੱਸਣ ਕਿ ਜਿਹੜਾ ਗੁਰਦੇਵ ਰੋਮਾਂ ਦੀ ਬੇ-ਅਦਬੀ ਕਰਨ ਵਾਲੇ ਨੂੰ ਪਤਿਤ ਦੱਸਦਾ ਅਤੇ ਬੱਜਰ ਕੁਰਹਿਤ ਕਰਾਰ ਦਿੰਦਾ ਹੈ, ਉਹ ਰੋਮ ਨਾਸ਼ਕ ਪਾਊਡਰਾਂ ਰਾਹੀਂ ਕੇਸ-ਹੀਣ ਹੋਣ ਵਾਲੇ ਚਰਿਤ੍ਰ ਲਿਖਣ ਵਿੱਚ ਕਿਥੋਂ ਤਕ ਰੁਚੀ ਰਖ ਸਕਦਾ ਹੈ।

4. ਚਰਿਤ੍ਰ 403 ਵਾਲੇ ਦੀਆਂ ਅਤੀ ਸੰਕੋਚਵੀਆਂ ਟੂਕਾਂ ....

ਚਿੰਜੀ ਸ਼ਹਿਰ ਦੇ ਰਾਜੇ ਚਿੰਗਸ ਸੇਨ ਨੂੰ ਇਕ ਸਦਾ ਕੁਅਰਿ ਜਵਾਨ ਕੁੜੀ ਨੂੰ ਘਰ ਬੁਲਾ ਕੇ ਕਾਮ ਵਾਸ਼ਨਾ ਅਧੀਨ ਹੱਥ ਜੋੜਦੀ ਤੇ ਪੈਰੀਂ ਡਿੱਗਦੀ ਹੋਈ ਤਰਲੇ ਲੈਂਦੀ ਹੈ, ਪਰ ਰਾਜਾ ਨਹੀਂ ਮੰਨਦਾ ਤਾਂ ਸਹੇਲੀਆਂ ਰਾਹੀਂ ਉਸ ਦੀਆਂ ਬਾਹਵਾਂ ਜਕੜ ਕੇ ਪੱਗ ਲਹਾ ਕੇ ਉਸ ਦੇ ਸਿਰ ਵਿੱਚ 700 ਜੁੱਤੀ ਮਾਰਨ ਉਪ੍ਰੰਤ ਦਮ ਦਿਵਾ ਕੇ 900 ਜੁੱਤੀ ਫਿਰ ਮਾਰਦੀ ਹੈ .... 1600 ਜੁੱਤੀਆਂ ਝੱਲਨ ਪਿਛੋਂ ਰਾਜਾ ਭੋਗ ਲਈ ਤਿਆਰ ਹੋ ਜਾਂਦਾ ਹੈ, ਯਥਾ -

ਜਬ ਭੂਪਤਿ ਇਕ ਬਾਤ ਨ ਮਾਨੀ।
ਸ਼ਾਹ ਸੁਤਾਤਬ ਅਧਿਕ ਰਸਾਨੀ। ਅੰਕ 16
ਸਖੀਯਨ ਨੈਨ ਸੈਨ ਕਰ ਦਈ।
ਰਾਜਾ ਕੀ ਬਹੀਆਂ ਗਹਿ ਲਈ।
ਪਕਰ ਰਾਵਿ ਕੀ ਪਾਗ ਉਤਾਰੀ।
ਪੰਨ ਹੀ ਮੂੰਡ ਸਤ ਸੇ ਝਾਰੀ। ਅੰਕ 18
ਭੂਪ ਲਜੱਤ ਨਹਿ ਹਾਇ ਬਖਾਨੈ।
ਜਿਨ ਕੋਈ ਨਰ ਮੁਝੈ ਪਛਾਨੈ।
ਸ਼ਾਹ ਸੁੱਤਾ ਇਤ ਨ੍ਰਿਤਹਿ ਨ ਛੋਰੈ।
ਪਨਹੀ ਵਾਂਹਿ ਮੰਡੂ ਪਰ ਤੋਰੈ। ਅੰਕ 20
ਪਲ ਹੀ ਜਬ ਸੋਲਾ ਸੈ ਪਰੀ।
ਤਬ ਰਾਜਾ ਕੀ ਆਂਖ ਉਘਰੀ। ਅੰਕ 21
ਪੁਨਿ ਰਾਜਾ ਇਹ ਭਾਂਤ ਬਖਾਨਊ।
ਮੈ ਤ੍ਰਿਯ ਤੋਰ ਚਰਿਤ੍ਰ ਨ ਜਾਨੋ।
ਅਬ ਜੂਤਨ ਸੌ ਮੁਝੈ ਨ ਮਾਰੋ।
ਜੋ ਚਾਹੋ ਤੋਂ ਆਨ ਬਿਹਾਰੋ। ਅੰਕ 22
ਸ਼ਾਹ ਸੁਤਾ ਜਬ ਯੋ ਸੁਨਿ ਪਾਈ।
ਨੈਨ ਸੈਨ ਦੈ ਸਖੀ ਹਟਾਈ।
ਆਪੁ ਗਈ ਰਾਜਾ ਪਹਿ ਧਾਇ।
ਕਾਮ ਭੋਗ ਕੀਨਾ ਲਪਟਾਇ। ਅੰਕ 23
ਪੋਸਤ, ਭਾਂਗ, ਅਫ਼ੀਮ ਖਿਲਾਏ।
ਆਸਨ ਤਾਂ ਤਰ ਦਿਯੋ ਬਨਾਇ।
ਚੁੰਬਨ ਰਾਇ ਅਲਿੰਗਨ ਲਏ।
ਲਿੰਗ ਦੇਤ ਤਿਹ ਭੋਗ ਮੋ ਭਏ। ਅੰਕ 24
ਭੱਗ ਮੋ ਲਿੰਗ ਦਿਯੋ ਰਾਜਾ ਜਬ।
ਰੁਚਿ ਉਪਜੀ ਤਰਨੀ ਕੇ ਜਿਯ ਤਬ।
ਲਪਟਿ ਲਪਟਿ ਆਸਨ ਤਰ ਗਈ।
ਚੁੰਮਨ ਕਰਤ ਭੂਪ ਕੇ ਭਈ। ਅੰਕ 25
ਗਹਿ ਗਹਿ ਤਿਹ ਕੋ ਗਰੇ ਲਗਾਵਾ।
ਆਸਨ ਸੋ ਆਸਨਹਿ ਛੁਹਾਵਾ।
ਅਧਰਨ ਸੌ ਦੋਊ ਅਧਰ ਲਗਾਈ।
ਦੁਹੂੰ ਕੁਚਨ ਸੌ ਕੁਚਨ ਮਿਲਾਈ। ਅੰਕ 26
ਇਹ ਬਿਧਿ ਭੋਗ ਕਿਯਾ ਰਾਜਾ ਤਨ।
ਜਿਹ ਬਿਧਿ ਰੁਚਾ ਚੰਚਲਾ ਕੇ ਮਨ।
ਬਹਰੋ ਰਾਵ ਬਿਦਾ ਕਰਿ ਦਿਯੋ।
ਅਨਤ ਦੇਸ ਕੋ ਮਾਰਗ ਲਿਯੋ। ਅੰਕ 27



ਪਤਾ ਨਹੀਂ 1600 ਜੁੱਤੀਆਂ ਦੀ ਗਿਣਤੀ ਕੌਣ ਕਰਦਾ ਰਿਹਾ ਅਤੇ ਨੰਗੇ ਸਿਰ 1600 ਜੁੱਤੀ ਝੱਲ ਕੇ ਰਾਜਾ ਚਿੰਗਸੈਨ ਜੀਉਂਦਾ ਕਿਵੇਂ ਰਿਹਾ।

ਹੋ ਸਕਦਾ ਹੈ ਕਿ ਤ੍ਰਿਯਾ ਚਰਿਤ੍ਰ 266 ਅੰਕ 21 ਵਿੱਚ ਲਿਖੇ ਅਨੁਸਾਰ ਰਾਜਕੁਮਾਰੀ 'ਰਣ ਖੰਭ ਕਲਾ' ਹਥੀਂ ਉਸ ਦਾ ਵਿਦਿਆ ਗੁਰੂ ਨਦੀ ਵਿੱਚ 800 ਗੋਤਾ ਖਾ ਕੇ ਵੀ ਜਿਵੇਂ ਸਹੀ ਸਲਾਮਤ ਰਿਹਾ ਸੀ ਤਿਵੇਂ ਰਾਜਾ ਚਿੰਗੇਸ ਸੇਨ ਵੀ 1600 ਜੁੱਤੀ ਝੱਲ ਕੇ ਸਦਾ ਕੌਰ ਨੂੰ ਪ੍ਰਸੰਨ ਕਰਨ ਦੇ ਸਮਰਥ ਰਿਹਾ ਹੋਵੇ।

ਜੋ ਸੱਜਣ 'ਦੇਖਨ ਆਯੋ ਜਗਤ ਤਮਾਸ਼ਾ' ਵਾਲੀ ਤੁੱਕ ਦਾ ਆਸਰਾ ਲੈ ਕੇ ਤ੍ਰਿਯਾ ਚਰਿਤ੍ਰਾਂ ਦਾ ਕਰਤਾ ਦਸ਼ਮੇਸ਼ ਗੁਰੂ ਲਿਖਦੇ ਹਨ, ਉਨ੍ਹਾਂ ਵੀਰਾਂ ਤੋਂ ਕਦੇ ਪੁਛਿਆ ਜਾਵੇ ਕਿ ਤੁਸਾਡੇ ਕਥਨ ਅਨੁਸਾਰ ਉਤੇ ਦਰਸਾਏ ਗੰਦ ਭਰੇ ਚਰਿਤ੍ਰਾਂ ਵਾਲਾ ਤਮਾਸ਼ਾ ਹੀ ਗੁਰੂ ਜੀ ਵੇਖਣ ਜਾਂ ਵਿਖਾਉਣ ਆਏ ਸਨ ਜਾਂ ਹੋਰ ਕੋਈ ? ਤਾਂ ਕੀ ਉੱਤਰ ਦੇਣਗੇ।

5. 49ਵੇਂ ਚਰਿਤ੍ਰ ਦੀ ਵਿਥਿਆ ਇਹ ਹੈ ਕਿ ਅਨੰਦਪੁਰ ਵਿੱਚ ਇਕ ਨੰਦਮਤੀ ਵਿਭਚਾਰਨ ਕੋਲ ਕਈ ਪੁਰਸ਼ ਆਉਂਦੇ-ਜਾਂਦੇ ਸਨ .... ਉਸ ਦੇ ਘਰ ਵਾਲਾ 'ਮੂਰਖ' ਸਾਡੇ ਕੋਲ ਗੁਰੂ ਗੋਬਿੰਦ ਸਿੰਘ ਵਾਲੀ ਸ਼ਬਦ ਬਾਣੀ ਪੜ੍ਹਦਾ ਰਹਿੰਦਾ .... ਜਦੋਂ ਕਦੀ ਘਰ ਜਾਂਦਾ ਤਾਂ ਨੰਦਮਤੀ ਕਹਿੰਦੀ ਕਿ ਮੇਰਾ ਪਤੀ ਵਡੇ ਭਾਗਾਂ ਵਾਲਾ ਹੈ ਜੋ ਹਰ ਸਮੇਂ ਸ਼ਬਦ-ਬਾਣੀ ਵਿੱਚ ਪਰਚਿਆ ਰਹਿੰਦਾ ਹੈ, ਇਸ ਨੂੰ ਤਾਂ ਕਲਜੁਗ ਦੀ ਵਾਂ ਵੀ ਨਹੀਂ ਲੱਗੀ ..... ਉਹ ਮੂਰਖ, ਚਾਲਾਕ ਨੰਦਮਤੀ ਤੋਂ ਆਪਣੀ ਸਿਫ਼ਤ ਅਤੇ ਮਿੱਠੀਆਂ-ਮਿੱਠੀਆਂ ਫੁਲਾਹੁਣੀਆਂ ਸੁਣ ਕੇ ਫੁੱਲ ਜਾਂਦਾ, ਯਥਾ -

ਅਨੰਦਪੁਰ ਨਾਇਨ ਇਕ ਰਹਈ। ਨੰਦਮਤੀ ਤਾਂ ਕੋ ਜਗ ਕਹਈ।
'ਮੂਰਖ' ਨਾਥ ਤਵਨ ਕੋ ਰਹੈ। ਤ੍ਰਿਯਾ ਕੈ ਕਛੂ ਨਾ ਮੁੱਖ ਤੇ ਕਹੈ।
ਅੰਕ 1
ਤਾਂ ਕੇ ਧਾਮ ਬਹੁਤ ਜਨ ਆਵੈਂ। ਨਿਸ ਦਿਨ ਤਾਂ ਸੋ ਭੋਗ ਕਮਾਵੈਂ।
ਸੋ ਜੜ ਪੜ੍ਹਾ ਹਮਾਰੇ ਰਹਈ। ਤਾਂ ਕੋ ਕਛੂ ਨ ਮੁੱਖ ਤੇ ਕਹਈ।
ਅੰਕ 2
ਜਬ ਕਬਹੂੰ ਵ੍ਹੁ ਧਾਮ ਸਿਧਾਵੇ। ਯੋ ਤਾਂ ਸੋ ਤ੍ਰਿਯ ਬਚਨ ਸੁਨਾਵੈ।
ਯਾਂ ਕਹ ਕਲਿ ਕੀ ਬਾਤ ਨਾ ਲਾਗੀ। ਮੇਰੋ ਪਿੱਯਾ ਬਡੋ ਬਡਭਾਗੀ।
ਅੰਕ 3

### ਦੋਹਰਾ

ਨਿਸ ਦਿਨ ਸਬਦਨ ਗਾਵਹੀ ਸਭ ਸਾਧਨ ਕੋ ਰਾਉ।
ਮੋ ਪਤਿ ਗੁਰ ਕੋ ਭਗਤ ਹੈ, ਲਗੀ ਨ ਕਲਿ ਕੀ ਬਾਉ। ਅੰਕ 4
ਯਿਹ ਜੜ ਫੂਲਿ ਬਚਨ ਸੁਣ ਜਾਵੈ। ਅਧਿਕ ਆਪ ਕਹ ਸਾਧੁ ਕਹਾਵੈ।
ਅੰਕ 5

ਉਪ੍ਰੋਕਤ ਸੰਖੇਪ ਜਿਹੇ ਚਰਿਤ੍ਰ ਨੂੰ ਗਹੁ ਨਾਲ ਵਿਚਾਰਿਆਂ ਸਾਕਤ ਮਤੀਏ ਕਵੀ ਦੀ ਕੁਟਲਤਾ ਆਪਣੇ ਆਪ ਹੀ ਉਘੜ ਆਉਂਦੀ ਹੈ ਜੋ ਸ਼ਬਦ-ਬਾਣੀ ਵਿੱਚ ਪਰਚੇ ਹੋਏ ਗੁਰਸਿੱਖ ਨੂੰ ਬਾਰ-ਬਾਰ ਮੂਰਖ ਅਤੇ ਜੜ ਕਹਿੰਦਾ ਹੈ, ਫਿਰ ਨਾਲ ਹੀ 'ਸੋ ਜੜ ਪਰਾ ਹਮਾਰੇ ਰਹੀ' ਵਾਲੀ ਤੁੱਕ ਦੁਆਰਾ ਕਰਤਾ ਕਾਰਕ ਵਾਲੀ ਜ਼ਿੰਮੇਵਾਰੀ ਦਸਮ ਪਿਤਾ ਉਤੇ ਸੁੱਟਦਾ ਹੈ।

ਕਵੀ ਤਾਂ ਕਿਤੇ ਰਿਹਾ, ਸਾਡੇ ਮੰਨੇ-ਪ੍ਰਮੰਨੇ ਕੁਝ ਵਿਦਵਾਨ ਤਾਂ ਚਰਿਤ੍ਰਾਂ ਸਮੇਤ ਸਮੁੱਚੇ ਦਸਮ ਗ੍ਰੰਥ ਦਾ ਕਰਤਾ ਵੀ ਦਸ਼ਮੇਸ਼ ਪਿਤਾ ਦਰਸਾਉਣ ਵਾਲਾ ਹਠ ਨਹੀਂ ਛੱਡਦੇ।

ਕਈ ਵਿਦਵਾਨ ਇਹ ਕਹਿੰਦੇ ਹਨ ਕਿ ਤ੍ਰਿਯਾ ਚਰਿਤ੍ਰਾਂ ਦੇ ਸਿਰਲੇਖ ਨਾਲ ਪਾਤਸ਼ਾਹੀ 10ਵੀਂ ਲਿਖਿਆ ਹੈ ਜਿਸ ਤੋਂ ਇਹ ਰਚਨਾ ਦਸ਼ਮੇਸ਼ ਕ੍ਰਿਤ ਸਿੱਧ ਹੁੰਦੀ ਹੈ। ਉੱਤਰ ਇਹ ਕਿ ਭਗਉਤੀ ਕੀ ਵਾਰ ਅਤੇ ਸਯਾਮ ਆਦਿਕ ਕਵੀਆਂ ਵਾਲੇ ਲੇਖਾਂ ਵਿੱਚ ਸੁਵਿਸਥਾਰ ਦਰਸਾਇਆ ਹੈ ਕਿ ਦਸਮ ਗ੍ਰੰਥ ਦੇ ਅਡੋ-ਅੱਡ ਲਿਖਾਰੀਆਂ ਨੇ ਆਪੋ-ਆਪਣੀ ਮਨੌਤ ਅਤੇ ਸੂਝ ਅਨੁਸਾਰ ਭਿੰਨ-ਭਿੰਨ ਬੀੜਾਂ ਵਿੱਚ ਜਿਥੇ ਕਈ ਥਾਈਂ ਰਚਨਾਵਾਂ ਅਗੜ-ਪਿਛੜ ਹੋਣ ਅਤੇ ਪਾਠ-ਭੇਦਾਂ ਵੱਲ ਗਹੁ ਨਹੀਂ ਕੀਤਾ, ਉਥੇ ਕਈ ਥਾਈਂ ਸਿਰਲੇਖ ਵੀ ਇਕ-ਦੂਜੇ ਦੇ ਪ੍ਰਤੀਕੂਲ ਲਿਖ ਦਿੱਤੇ ਹਨ।

ਦੂਜਾ, ਇਨ੍ਹਾਂ ਚਰਿਤ੍ਰਾਂ ਦੇ ਸਿਰਲੇਖਾਂ ਵਿੱਚ 'ਸ੍ਰੀ ਭਗੌਤੀ ਏ ਨਮਹ' ਵੀ ਸਿਰਲੇਖ ਦੇ ਰੂਪ ਵਿੱਚ ਹੈ ਅਤੇ ਰਾਮਾਦਿਕ ਭਗਉਤੀ ਉਪਾਸ਼ਕ ਕਵੀਆਂ ਦੇ ਨਾਮ ਵੀ ਸਪਸ਼ਟ ਹਨ।

ਕੁਝ ਵੀਰ ਤ੍ਰਿਯਾ ਚਰਿਤ੍ਰਾਂ ਨੂੰ ਦਸਮ ਗਿਰਾ (ਬਾਣੀ) ਸਮਝਣ ਵਾਲੀ ਭੁੱਲ ਤਾਂ ਨਹੀਂ ਕਰਦੇ ਪਰ ਮਿਥਿਹਾਸਕ ਗਰੰਥਾਂ ਜਾਂ ਪੁਰਾਣਾਂ ਦਾ ਉਲੱਥਾ (ਟੀਕਾ) ਸਮਝਣ ਵਾਲੀ ਉਨ੍ਹਾਂ ਦੀ ਵੀ ਭੁੱਲ ਹੈ। ਕਾਰਣ ਇਹ ਕਿ ਇਨ੍ਹਾਂ ਚਰਿਤ੍ਰਾਂ ਵਿੱਚ ਸਤਿਜੁਗ ਦੇ ਰਾਜੇ ਸਤਿਸੰਧ ਤੋਂ ਲੈ ਕੇ ਤ੍ਰੇਤਾ, ਦੁਆਪਰ ਅਤੇ ਕਲਿਜੁਗ ਵਿਚਲੀਆਂ ਗੁਰੂ ਕਲਗੀਧਰ ਜੀ ਬਲਕਿ ਉਨ੍ਹਾਂ ਤੋਂ ਵੀ ਪਿਛਲੀਆਂ ਘਟਨਾਵਾਂ ਦਾ ਵਰਨਣ ਹੋਣ ਕਰਕੇ ਕਿਸੇ ਪੁਰਾਣ ਜਾਂ ਹੋਰ ਕਿਸੇ ਗਰੰਥ ਦਾ ਉਲੱਥਾ ਵੀ ਸਿੱਧ ਨਹੀਂ ਹੋ ਸਕਦਾ। ਕੁਝ ਸੱਜਣ ਇਨ੍ਹਾਂ ਚਰਿਤ੍ਰਾਂ ਨੂੰ ਦਸਮ ਬਾਣੀ ਦਰਸਾਉਣ ਹਿਤ ਇਹ ਕਹਿੰਦੇ ਹਨ ਕਿ ਗੁਰੂ ਕਲਗੀਧਰ ਜੀ ਨੇ ਇਨ੍ਹਾਂ ਚਰਿਤ੍ਰਾਂ ਦੁਆਰਾ ਵਿਭਚਾਰਨ ਔਰਤਾਂ ਦੇ ਮੱਕਰ-ਫ਼ਰੇਬਾਂ ਤੋਂ ਸਾਵਧਾਨ ਰਹਿਣ ਲਈ ਖ਼ਾਲਸੇ ਨੂੰ ਚਿਤਾਵਨੀ ਦਿੱਤੀ ਹੈ।

ਉਪ੍ਰੋਕਤ ਵਿਦਵਾਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਚਰਿਤ੍ਰਾਂ ਵਿੱਚ ਤਾਂ ਤੁਸਾਡੀ ਮਨੌਤ ਦੇ ਉਲਟ ਸਗੋਂ ਕਾਮ-ਪੂਰਤੀ ਹਿਤ ਥਾਵੇਂ-ਥਾਵੇਂ ਕੋਕ ਸ਼ਾਸਤ੍ਰ ਦੇ ਹਵਾਲੇ ਦੇ ਕੇ ਪੋਸਤ, ਪੰਗ ਅਤੇ ਅਫ਼ੀਮ ਆਦਿਕ ਨਸ਼ਿਆਂ ਦੀ ਖੁੱਲ-ਮ-ਖੁੱਲੀ ਵਰਤੋਂ ਦੱਸੀ ਹੈ ਤੇ ਨਾਲ ਹੀ ਵਿਭਚਾਰ ਸਮੇਂ ਕੋਈ ਮਨੁੱਖ ਉਪਰੋਂ ਆ ਜਾਏ ਤਾਂ ਉਸ ਤੋਂ ਮੁਕਰਨ ਦੇ ਅਨੇਕਾਂ ਢੰਗ ਵੀ ਦਰਸਾਏ ਹਨ। ਬਲਕਿ ਰੋਮ ਨਾਸ਼ਕ ਪਾਊਡਰਾਂ ਰਾਹੀਂ ਕੇਸਹੀਨ ਹੋ ਕੇ ਮਰਦ ਤੋਂ ਤੀਵੀਂ ਬਣ ਕੇ ਬਚ ਜਾਣ ਦੇ ਸੁਝਾਅ ਵੀ ਦਿੱਤੇ ਹੋਏ ਹਨ, ਜਿਸ ਤੋਂ ਇਹ ਰਚਨਾ ਅੰਮ੍ਰਿਤ-ਦਾਤਾ ਗੁਰੂ ਪਾਤਸ਼ਾਹ ਵਲੋਂ ਸਿੱਧ ਕਰਨੀ ਉਨ੍ਹਾਂ ਦੀ ਉੱਚੀ-ਸੁੱਚੀ ਸ਼ਾਨ ਨੂੰ ਵੱਟਾ ਲਾਉਣ ਅਤੇ ਸਮੁੱਚੇ ਸਿੱਖ ਪੰਥ ਦੀ ਸੂਝ-ਬੂਝ ਅਤੇ ਸਿਦਕ ਨੂੰ ਸਿੱਧੀ ਵੰਗਾਰ ਹੈ।

ਕੁਝ ਵਿਦਵਾਨਾਂ ਨੇ ਤ੍ਰਿਯਾ ਚਰਿਤ੍ਰਾਂ ਦਾ ਕਰਤਾ ਦਸਮ ਪਿਤਾ ਦਰਸਾਉਣ ਹਿਤ ਇਥੋਂ ਤਕ ਵੀ ਭੱਜ-ਦੌੜ ਕੀਤੀ ਕਿ ਭਾਈ ਮਨੀ ਸਿੰਘ ਜੀ ਵਲੋਂ ਲਿਖੀ ਗਈ ਦੱਸੀ ਜਾਂਦੀ ਇਕ (ਬਣਾਉਟੀ) ਚਿੱਠੀ ਵੀ ਵਜੂਦ ਵਿੱਚ ਲੈ ਆਉਂਦੀ।

ਸ਼ੋਕ ਕਿ ਡਾ. ਰਤਨ ਸਿੰਘ ਜੱਗੀ ਨੇ ਉਸ ਚਿੱਠੀ ਦਾ ਉਹ ਪਾਜ ਉਘੇੜਿਆ ਕਿ ਉਪ੍ਰੋਕਤ ਵਿਦਵਾਨ ਸੱਜਣਾਂ ਨੂੰ ਬਿਨਾ ਨਿਰਾਸਤਾ ਦੇ ਹੋਰ ਕੁਝ ਵੀ ਪ੍ਰਾਪਤ ਨਾ ਹੋਇਆ ਤੇ ਨਾ ਹੀ ਅੱਜ ਤਕ ਉਸ ਦਾ ਯਥਾਰਥ ਉੱਤਰ ਦੇ ਸਕੇ। (ਚਿੱਠੀ ਬਾਬਤ ਪੜ੍ਹੋ, ਡਾ. ਰਤਨ ਸਿੰਘ ਜੱਗੀ ਜੀ ਕ੍ਰਿਤ 'ਦਸਮ ਗ੍ਰੰਥ ਦਾ ਕਿਰਤ੍ਰਿਤਵ')



ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਚਰਿਤ੍ਰਾਂ (ਜੋ ਪ੍ਰਤੱਖ ਹੀ ਸਾਕਤ ਕਵੀਆਂ ਦੇ ਮਲੀਨ ਹਿਰਦੇ ਦੀ ਮਨੋਰੰਜਕ ਕਵਿਤਾ ਵਿੱਚ ਲਪੇਟੀ ਹੋਈ ਨੰਗ-ਮੁਨੰਗੀ ਤਸਵੀਰ ਹਨ) ਨੂੰ ਵੀ ਜਿਹੜੇ ਵਿਦਵਾਨ ਫੋਕੀਆਂ ਅਤੇ ਕੱਚੀਆਂ-ਪਿੱਲੀਆਂ ਦਲੀਲਾਂ ਰਾਹੀਂ ਦਸ਼ਮੇਸ਼ ਬਾਣੀ ਸਿੱਧ ਕਰਨੋਂ ਨਹੀਂ ਸੰਗਦੇ। ਉਨ੍ਹਾਂ ਕੋਲੋਂ ਡੂੰਘੇ ਭਾਵਾਂ ਵਾਲੀਆਂ ਰਚਨਾਵਾਂ ਦੇ ਯਥਾਰਥ ਬੋਧ ਦੀ ਕੀ ਆਸ ਹੋ ਸਕਦੀ ਹੈ।

ਮੁੱਕਦੀ ਗੱਲ ਇਹ ਕਿ ਉਤੇ ਦਰਸਾਏ ਤ੍ਰਿਯਾ ਚਰਿਤ੍ਰਾਂ ਤੋਂ ਆਪਣੇ ਆਪ ਹੀ ਸਪਸ਼ਟ ਹੋ ਰਿਹਾ ਹੈ ਕਿ ਇਹ ਚਰਿਤ੍ਰ ਵਿਸ਼ੇ ਲੰਪਟ-ਪੁਰਸ਼ਾਂ ਦਾ ਦਿਲ-ਪਰਚਾਵਾ ਅਤੇ ਕਾਮ-ਚੇਸ਼ਟਾ ਉੱਤੇਜਿਤ ਕਰਨ ਵਾਲੀਆਂ ਸਾਕਤ ਮਤੀਏ ਕਵੀਆਂ ਦੀਆਂ ਮਨ-ਘੜਤ ਰਚਨਾਵਾਂ ਹਨ ਜੋ ਰਾਜੇ ਚਿਤ੍ਰ ਸਿੰਘ ਅਤੇ ਉਸ ਦੀ ਰਾਣੀ (ਹਨਵੰਤ ਸਿੰਘ ਦੀ ਮਤਰੇਈ ਮਾਂ) ਤਥਾ ਹਨਵੰਤ ਸਿੰਘ ਦਾ ਪੱਜ ਬਣਾ ਕੇ ਦਰਸਾਈਆਂ ਹਨ।

ਹਾਲਾਂਕਿ 405 ਚਰਿਤ੍ਰਾਂ ਵਿਚੋਂ ਇਥੇ ਕੇਵਲ ਵੰਨਗੀ ਮਾਤ੍ਰ 5-6 ਚਰਿਤ੍ਰ ਹੀ ਦਰਸਾਏ ਹਨ, ਬਾਕੀ ਚਰਿਤ੍ਰ ਵੀ ਦੁਰਾਚਾਰਕ ਟੋਟਕੇ ਹੀ ਹਨ। ਬਲਕਿ ਕਈ ਚਰਿਤ੍ਰਾਂ ਵਿੱਚ ਤਾਂ ਇਸਤਰੀ ਪੁਰਸ਼ਾਂ ਦੇ ਗੁਪਤ ਅੰਗ ਵੀ ਖੁਲ੍ਹੇ-ਡੁਲ੍ਹੇ ਸ਼ਬਦਾਂ ਵਿੱਚ ਨਿਰੂਪੇ ਹਨ - ਵੇਖੋ ਚਰਿਤ੍ਰ 312 ਅੰਕ 11, ਹੋਰ ਵੇਖੋ - ਚਰਿਤ੍ਰ 242 ਅੰਕ 3, 4, 24 ਤੇ 25, ਫਿਰ ਵੇਖੋ ਚਰਿਤ੍ਰ 366 ਅੰਕ 7 ਤੇ 8 ਇਤਿਆਦਿਕ। ਲਗ-ਪਗ ਸਾਰੇ ਦੇ ਸਾਰੇ ਚਰਿਤ੍ਰ ਹੀ ਅਸੰਭਵ ਅਤੇ ਅਸ਼ਲੀਲਕ ਦੋਸ਼ਾਂ ਦਾ ਭੰਡਾਰ ਹਨ, ਜਿਨ੍ਹਾਂ ਨੂੰ ਪੜ੍ਹਿਆਂ-ਸੁਣਿਆਂ ਮਨੁੱਖ ਸ਼ਰਮ ਨਾਲ ਪਾਣੀ-ਪਾਣੀ ਹੋ ਜਾਂਦਾ ਹੇ। ਇਸ ਲਈ ਇਹ ਰਚਨਾ ਸੁਪਨੇ ਵਿੱਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਧ ਨਹੀਂ ਹੋ ਸਕਦੀ।

# ਜ਼ਫ਼ਰ ਨਾਮਹ

ਜ਼ਫ਼ਰ ਨਾਮਹ (ਬਿਜੈ ਪਤ੍ਰ) ਫ਼ਾਰਸੀ ਜ਼ਬਾਨ ਵਿੱਚ ਨਜ਼ਮ (ਸ਼ਾਇਰੀ) ਦੇ ਰੂਪ ਅੰਦਰ ਲਿਖੀ 111 ਬੰਦਾਂ ਵਾਲੀ ਇਕ ਚਿੱਠੀ ਹੈ ਜੋ ਗੁਰੂ ਕਲਗੀਧਰ ਜੀ ਨੇ ਸੰਮਤ 1762 ਚੜ੍ਹਦੇ ਬਿਕ੍ਰਮੀ ਸੰਮਤ ਵਿੱਚ ਲਿਖ ਕੇ ਦੀਨੇ ਕਾਂਗੜ (ਦਿਆਲ ਪੁਰਾ) ਤੋਂ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਜੀ ਹਥੀਂ ਔਰੰਗਾਬਾਦ ਵਿੱਚ ਔਰੰਗਜ਼ੇਬ ਨੂੰ ਭੇਜੀ ਸੀ।

## ਹਿਕਾਯਾਤਾਂ

ਦਸਮ ਗ੍ਰੰਥ ਅੰਦਰ ਜ਼ਫ਼ਰਨਾਮੇ ਤੋਂ ਪਿਛੇ ਫ਼ਾਰਸੀ ਦੇ ਸ਼ਾਇਰਾਂ ਵਲੋਂ ਰਚੀਆਂ 11 ਹਿਕਾਯਤਾਂ ਲਿਖੀਆਂ ਹਨ, ਜਿਨ੍ਹਾਂ ਨੂੰ ਆਮ ਬੋਲ-ਚਾਲ ਵਿੱਚ ਕਹਾਣੀਆਂ ਜਾਂ ਪ੍ਰਸੰਗ ਕਹਿੰਦੇ ਹਨ। ਫ਼ਾਰਸੀ ਵਿੱਚ ਕਹਾਣੀ ਨੂੰ 'ਹਿਕਾਯਤ' ਅਤੇ ਇਸ ਦੇ ਬਹੁ-ਵਚਨ (ਕਹਾਣੀਆਂ) ਨੂੰ 'ਹਿਕਾਯਾਤ' ਕਿਹਾ ਜਾਂਦਾ ਹੈ।

ਕੁਝ ਟੀਕਾਕਾਰਾਂ ਨੇ ਇਨ੍ਹਾਂ 11 ਹਿਕਾਇਤਾਂ ਨੂੰ ਵੀ ਦਸ਼ਮੇਸ਼ ਕ੍ਰਿਤ ਦਰਸਾਉਣ ਲਈ ਇਨ੍ਹਾਂ ਦਾ ਸਬੰਧ ਜ਼ਫ਼ਰਨਾਮੇ ਨਾਲ ਜੋੜ ਕੇ 12 ਹਿਕਾਇਤਾਂ ਵਾਲੀ ਚਿੱਠੀ ਸਿੱਧ ਕਰਨ ਦਾ ਬਿਰਥਾ ਜਤਨ ਕੀਤਾ ਹੈ। ਹਾਲਾਂਕਿ ਨਿਰਪੱਖ ਭਾਵਨਾ ਨਾਲ ਵਿਚਾਰਨ ਤੋਂ ਪ੍ਰਤੱਖ ਹੀ ਇਹ ਹਿਕਾਇਤਾਂ ਕਵੀ ਕ੍ਰਿਤ ਪ੍ਰਤੀਤ ਹੁੰਦੀਆ ਹਨ ਜਿਨ੍ਹਾਂ ਦਾ ਸਬੰਧ ਜ਼ਫ਼ਰਨਾਮੇ ਨਾਲ ਰੰਚਕ ਮਾਤ੍ਰ ਵੀ ਨਹੀਂ ਦਿੱਸਦਾ।

ਉਪ੍ਰੋਕਤ ਵਿਚਾਰ ਸਬੰਧੀ ਵਿਸਥਾਰ ਭੈ ਕਾਰਨ ਕੇਵਲ ਇਕ ਮੰਨੀ-ਪ੍ਰਮੰਨੀ ਮਹਾਨ ਵਿਅਕਤੀ ਸ੍ਰੀਮਾਨ ਮਹੰਤ ਕ੍ਰਿਪਾਲ ਸਿੰਘ ਜੀ (ਉਨ੍ਹਾਂ ਦੀ ਆਪਣੀ ਲਿਖਤ ਅਨੁਸਾਰ ਸ੍ਰੀਮਾਨ 108 ਬ੍ਰਹਮ ਗਿਆਨੀ ਸੰਤ ਕ੍ਰਿਪਾਲ ਸਿੰਘ ਜੀ ਮਹੰਤ), ਸ੍ਰੀ ਅੰਮ੍ਰਿਤਸਰ ਵਲੋਂ ਕੀਤੇ ਜ਼ਫ਼ਰਨਾਮੇ ਦੇ ਟੀਕੇ ਵੱਲ ਪਾਠਕਾਂ ਦਾ ਧਿਆਨ ਦਿਵਾਉਂਦਾ ਹਾਂ।

ਇਹ ਟੀਕਾ ਪੰਜਵੀਂ ਵਾਰ ਸੰਨ 1973 ਵਿੱਚ ਛਪਿਆ ਜਿਸ ਰਾਹੀਂ ਸਤਿਕਾਰ ਜੋਗ ਮਹੰਤ ਸਾਹਿਬ ਜੀ ਨੇ ਹਰ ਇਕ ਹਕਾਇਤ ਦੀ ਸਮਾਪਤੀ ਉਪ੍ਰੰਤ ਜੋ ਨਾਲ-ਨਾਲ ਦਸ਼ਮੇਸ਼ ਜੀ ਵਲੋਂ ਔਰੰਗਜ਼ੇਬ ਨੂੰ ਤਾਤਪਰਜਾਂ ਸਹਿਤ ਸੰਬੋਧਿਆ ਹੈ, ਉਹ ਤਾਤਪਰਜ ਹਿਕਾਇਤਾਂ ਦੇ ਮੂਲ ਪਾਠਾਂ ਤੋਂ ਵਿਲੱਖਣ ਹਨ ਅਤੇ ਨਾ ਹੀ ਕਿਸੇ ਹਿਕਾਇਤ ਦਾ ਦਰਸਾਇਆ ਤਾਤਪਰਜ ਔਰੰਗਜ਼ੇਬ ਉਤੇ ਵਾਪਰ ਸਕਦਾ ਹੈ। ਤਾਂ ਤੇ ਇਹ ਤਾਤਪਰਜ ਮਹੰਤ ਸਾਹਿਬ ਜੀ ਨੇ ਹਿਕਾਇਤਾਂ ਨੂੰ ਦਸ਼ਮੇਸ਼ ਰਚਨਾ ਦਰਸਾਉਣ ਦੀ ਭਾਵਨਾ ਅਧੀਨ ਹੀ (ਅਧਿਯਾਰ ਰੂਪ ਵਿੱਚ) ਆਪਣੇ ਵਲੋਂ ਦਰਸਾਏ ਹਨ ਤਾਂਕਿ ਕਿਵੇਂ ਨਾ ਕਿਵੇਂ ਇਹ ਹਿਕਾਇਤਾਂ ਦਸ਼ਮੇਸ਼ ਰਚਨਾ ਸਿੱਧ



ਹੋ ਜਾਣ।

ਹਾਲਾਂਕਿ ਜ਼ਫ਼ਰਨਾਮੇ ਅਤੇ ਉਸ ਤੋਂ ਪਿਛਲੀਆਂ ਹਿਕਾਇਤਾਂ ਦੇ ਸਿਰਲੇਖਾਂ ਵਿੱਚ ਵੀ ਦਿਨ-ਰਾਤ ਦਾ ਫਰਕ ਹੈ ਜਿਵੇਂ ਕਿ ਜ਼ਫ਼ਰਨਾਮੇ ਦਾ ਸਿਰਲੇਖ '੧ੴ ਹੁਕਮਸਤਿ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ਜ਼ਫ਼ਰਨਾਮਹ ਸ੍ਰੀ ਮੁਖਵਾਕ ਪਾਤਸ਼ਾਹੀ ੧੦' ਹੈ ਪਰ ਹਿਕਾਇਤਾਂ ਉਤੇ '੧ੴ ਵਾਹਿਗੁਰੂ ਜੀ ਕੀ ਫ਼ਤਹ' ਲਿਖਿਆ ਹੈ, ਭਾਵ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਨਹੀਂ ਲਿਖਿਆ, ਬਲਕਿ ਸਿਰਫ 'ਪਾਤਸ਼ਾਹੀ ੧੦' ਵੀ ਨਹੀਂ।

ਫਿਰ ਹਰ ਇਕ ਹਿਕਾਇਤ ਦੇ ਵਖੋ-ਵਖਰੇ ਮੰਗਲਾਚਰਣ ਹਨ ਜੋ ਪ੍ਰਤੱਖ ਹੀ ਹਰ ਇਕ ਹਿਕਾਇਤ ਨੂੰ ਜ਼ਫ਼ਰਨਾਮੇ ਨਾਲੋਂ ਅੱਡਰੀ ਦਰਸਾਉਂਦੇ ਹਨ ਬਲਕਿ 11 ਹਿਕਾਇਤਾਂ ਦਾ ਆਪੋ ਵਿੱਚ ਵੀ ਕੋਈ ਸਬੰਧ ਨਹੀਂ ਕਿਉਂਕਿ ਇਨ੍ਹਾਂ ਦੀਆਂ ਭਾਵਨਾਵਾਂ ਅਨੁਸਾਰ ਮਜ਼ਮੂਨ ਵੀ ਅਡੋ-ਅੱਡਰੇ ਹਨ।

ਇਕ ਹੋਰ ਗੱਲ ਜ਼ਰੂਰੀ ਨੋਟ ਕਾਰਉਣ ਵਾਲੀ ਇਹ ਵੀ ਹੈ ਕਿ ਹਿਕਾਇਤਾਂ ਦਾ ਸਬੰਧ ਜ਼ਫ਼ਰਨਾਮੇ ਨਾਲ ਹੁੰਦਾ ਤਾਂ ਜ਼ਫ਼ਰਨਾਮੇ ਦੀ ਅੰਤਕਾ ਵਿੱਚ 'ਅਫ਼ਜ਼ੂੰ' ਸ਼ਬਦ (ਜੋ ਇਸ ਗੱਲ ਦਾ ਲਖਾਇਕ ਹੈ ਕਿ ਅਜੇ ਕੁਝ ਹੋਰ ਲਿਖਣਾ ਹੈ, ਭਾਵ ਅਜੇ ਮਜ਼ਮੂਨ ਚਲ ਰਿਹਾ ਹੈ ਦੀ ਵਰਤੋਂ ਜ਼ਰੂਰ ਹੁੰਦੀ ਕਿ ਚੰਡੀ ਚਰਿਤ੍ਰ ਦੂਜੇ ਦੇ ਹਰੇਕ ਅਧਿਆਇ ਦੀ ਸਮਾਪਤੀ ਉਪ੍ਰੰਤ 'ਅਫ਼ਜ਼ੂੰ' ਲਿਖਿਆ ਹੋਇਆ ਹੈ, ਜੋ ਇਹ ਲੱਖਤਾ ਕਰਾਉਂਦਾ ਹੈ ਕਿ ਇਸ ਦੇ ਨਾਲ ਹੋਰ ਚਰਿਤ੍ਰ ਵੀ ਹਨ।

ਫਿਰ ਤ੍ਰਿਯਾ ਚਰਿਤ੍ਰਾਂ ਦੀ ਹਰ ਇਕ ਅੰਤਕਾ ਵਿੱਚ ਵੀ 'ਅਫ਼ਜ਼ੂੰ' ਸ਼ਬਦ ਸਪਸ਼ਟ ਹੈ ਜੋ ਪ੍ਰਤੱਖ ਹੀ ਇਹ ਲੱਖਤਾ ਕਰਾਉਂਦਾ ਹੈ ਕਿ ਇਸ ਦੇ ਨਾਲ ਅਜੇ ਹੋਰ ਚਰਿਤ੍ਰ ਵੀ ਲਿਖਣੇ ਹਨ।

ਅਟੱਲ ਵਿਸ਼ਵਾਸ ਹੈ ਕਿ ਸਤਿਕਾਰ ਜੋਗ ਮਹੰਤ ਸਾਹਿਬ ਜੀ ਕਦੇ ਉਤੇ ਦੱਸੇ ਸਿਰਲੇਖਾਂ ਅਤੇ ਮੰਗਲਾਂ ਤਥਾ 'ਅਫ਼ਜ਼ੂੰ' ਸ਼ਬਦ ਵੱਲ ਧਿਆਨ ਦਿੰਦੇ ਤਾਂ ਇਨ੍ਹਾਂ ਹਿਕਾਇਤਾਂ ਨੂੰ ਸੁਪਨੇ ਵਿੱਚ ਵੀ ਦਸ਼ਮੇਸ਼ ਰਚਨਾ ਦਰਸਾਉਣ ਦਾ ਜਤਨ ਨਾ ਕਰਦੇ।

ਇਹ ਹਿਕਾਇਤਾਂ ਫ਼ਾਰਸੀ ਜ਼ਬਾਨ ਵਿੱਚ ਲਿਖੀਆਂ ਵੇਖ ਕੇ ਲਿਖਾਰੀ ਨੇ ਜ਼ਫ਼ਰਨਾਮੇ ਨੂੰ ਫ਼ਾਰਸੀ ਵਿੱਚ ਲਿਖਿਆ ਵੇਖ ਕੇ ਨਾਲ ਹੀ ਲਿਖ ਦਿੱਤੀਆਂ।

ਜਿਵੇਂ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਸੂਰਜ ਪ੍ਰਕਾਸ਼ ਰੁਤ 6 ਅੰਸੂ 57 ਦੇ ਫੁਟ-ਨੋਟ ਵਿੱਚ ਦਰਸਾਇਆ ਹੈ ਕਿ ਦਾਸਤਾਨ ਯਾ ਹਿਕਾਇਤਾਂ ਦਾ ਜ਼ਫ਼ਰਨਾਮੇ ਨਾਲ ਪ੍ਰਸੰਗਕ ਸਬੰਧ ਨਹੀਂ, ਇਹ ਜ਼ਫ਼ਰਨਾਮੇ ਨਾਲ ਬਾਦਸ਼ਾਹ ਪਾਸ ਵੀ ਨਹੀਂ ਗਈਆਂ, ਫ਼ਾਰਸੀ ਹੋਣ ਕਰਕੇ ਕਿਸੇ ਲਿਖਾਰੀ ਨੇ ਇਕੱਠੀਆਂ ਲਿਖ ਦਿੱਤੀਆਂ ਤੇ ਐਉਂ ਕੱਠੀਆਂ ਤੁਰ ਪਈਆਂ।

ਜੋਗ ਭਾਸਦਾ ਹੈ ਕਿ ਇਨ੍ਹਾਂ 11 ਹਿਕਾਇਤਾਂ ਵਿਚੋਂ ਕੁਝ ਹਿਕਾਇਤਾਂ ਦੀ (ਵਿਸਥਾਰ ਭੈ ਕਾਰਨ) ਕੇਵਲ ਸੰਕੋਚਵੇਂ ਅਖਰਾਂ ਵਿੱਚ ਜਾਣਕਾਰੀ ਵੀ ਦੇ ਦਿੱਤੀ ਜਾਵੇ ਤਾਂਕਿ ਪਾਠਕਾਂ ਨੂੰ ਆਪਣੇ ਆਪ ਹੀ ਨਿਸ਼ਚਾ ਹੋ ਜਾਵੇ ਕਿ ਇਹ ਦਸ਼ਮੇਸ਼ ਰਚਨਾ ਨਹੀਂ ਬਲਕਿ ਤ੍ਰਿਯਾ ਚਰਿਤ੍ਰਾਂ ਵਾਂਗੂੰ ਇਹ ਵੀ ਫ਼ਾਰਸੀ ਜ਼ਬਾਨ ਦੇ ਸ਼ਾਇਰਾਂ ਵਲੋਂ ਨਿਰੇ ਗਪ-ਗਪੌੜੇ ਹੀ ਹਨ।

ਜ਼ਫ਼ਰਨਾਮੇ ਤੋਂ ਪਿਛਲੀ ਪਹਿਲੀ ਹਿਕਾਇਤ ਦੇ 65 ਬੰਦ ਹਨ ਜਿਨ੍ਹਾਂ ਦਾ ਅਤੀ ਸੰਖੇਪਵਾਂ ਭਾਵ ਹੇਠ ਲਿਖੇ ਅਨੁਸਾਰ ਹੈ, ਯਥਾ -

ਰਾਜਾ ਮਾਨਧਾਤਾ ਨੇ ਆਪਣੇ ਪੁੱਤਰ 'ਦਲੀਪ' ਨੂੰ ਇਕ ਦਾਣਾ ਸਾਬਤ ਮੂੰਗੀ ਅਤੇ ਅੱਧਾ ਛੋਲਾ ਦਿੱਤਾ ਜੋ ਦਲੀਪ ਨੇ ਅੱਧਾ ਛੋਲਾ ਕਿਸੇ ਨਾਲ ਵੱਟਾ-ਸੱਟਾ ਕਰਕੇ ਇਕ ਛੋਟਾ ਦਾਣਾ ਸਾਬਤ ਲੈ ਲਿਆ।

ਉਪ੍ਰੋਕਤ ਮੂੰਗੀ ਅਤੇ ਛੋਲੇ ਨੂੰ ਧਰਤੀ ਵਿੱਚ ਬੀਜ ਦਿੱਤਾ, ਜਿਸ ਤੋਂ ਸਾਲ ਪਿਛੋਂ ਬਹੁਤ ਦਾਣੇ ਬਣ ਗਏ .... ਦੁਬਾਰਾ ਬੀਜਣ ਤੋਂ ਆਉਂਦੇ ਸਾਲ ਹੋਰ ਵਧੇਰੇ ਹੋ ਗਏ .... ਹਰ ਸਾਲ ਬੀਜਦਿਆਂ-ਬੀਜਦਿਆਂ 12 ਵਰ੍ਹਿਆਂ ਉਪ੍ਰੰਤ ਉਨ੍ਹਾਂ ਫਸਲਾਂ ਦੀ ਇਤਨੀ ਰਕਮ ਵੱਟੀ ਜੋ ਲੱਖਾਂ ਦੀ ਗਿਣਤੀ ਵਿੱਚ ਸੋਨੇ-ਚਾਂਦੀ ਨਾਲ ਲੱਦੇ ਹੋਏ ਹਾਥੀ, ਘੋੜੇ, ਊਠ ਅਤੇ ਦਸ ਪਦਮ ਅਤੇ ਦਸ ਨੀਲ ਸੋਨੇ ਦੀਆਂ ਮੁਹਰਾਂ ਤੋਂ ਬਿਨਾ ਦੋ ਸ਼ਹਿਰ ਵੀ ਨਵੇਂ ਆਬਾਦ ਕੀਤੇ ਜਿਨ੍ਹਾਂ ਦੇ ਨਾਮ ਮੂੰਗੀ ਦੇ ਦਾਣੇ ਤੋਂ ਮੂੰਗੀ ਪਟਣ ਅਤੇ ਦਲੇ ਹੋਏ ਛੋਲੇ ਭਾਵ ਦਾਲ ਤੋਂ ਦਿੱਲੀ ਰਖਿਆ।

## ਨਿਰਣਾ

ਮੰਨਿਆ ਕਿ ਮੂੰਗੀ ਅਤੇ ਛੋਲੇ ਦਾ ਇਕ-ਇਕ ਦਾਣਾ ਬੀਜਣ ਤੋਂ 12 ਸਾਲਾਂ ਵਿੱਚ ਸ਼ਾਇਦ ਮਨਾਂ ਮੂੰਹੀ ਫਸਲ ਤਾਂ ਹੋ ਗਈ ਹੋਵੇ, ਪਰ ਉਤੇ ਦੱਸੇ ਅਨੁਸਾਰ ਸੋਨੇ-ਚਾਂਦੀ ਨਾਲ ਲਦੇ ਹੋਏ ਅਨਗਿਣਤ ਹਾਥੀ-ਘੋੜੇ ਅਤੇ ਮੁਹਰਾਂ ਆਦਿਕ (ਜਿਨ੍ਹਾਂ ਦਾ ਅੰਦਾਜ਼ਾ ਕੇਵਲ ਕਠਨ ਹੀ ਨਹੀਂ ਬਲਕਿ ਅਸੰਭਵ ਹੈ) ਦੱਸਣਾ, 'ਰਾਈਂ ਦਾ ਪਹਾੜ' ਦੱਸਣ ਵਾਂਗੂੰ ਅਤਿ-ਕਥਨੀ ਬਲਕਿ ਨਿਰੋਲ ਗੱਪ ਨਹੀਂ ਤਾਂ ਹੋਰ ਕੀ ਹੈ ?

ਫਿਰ ਰੱਬ ਜਾਣੇ, ਇਸ ਅਕਲ ਦੇ ਕੋਟ ਸ਼ਾਇਰ ਨੇ ਕਿਸ ਵਿਆਕਰਣ ਦਾ ਆਸਰਾ ਲੈ ਕੇ ਦਲੇ ਹੋਏ ਛੋਲੇ ਭਾਵ 'ਦਾਲ' ਸ਼ਬਦ ਤੋਂ ਦਿੱਲੀ ਦੱਸਿਆ ਹੈ।

ਵਿਆਕਰਣਕ ਸੂਝ ਤਾਂ ਕਿਤੇ ਰਹੀ, ਇਹ ਸ਼ਾਇਰ ਇਤਿਹਾਸਕ ਪਖੋਂ ਵੀ ਕੋਰਾ ਹੈ ਜੋ ਕਿ ਰਾਜਾ ਦਲੀਪ ਨੂੰ ਰਾਜੇ ਮਾਨਧਾਤਾ ਦਾ ਪੁੱਤਰ ਲਿਖ ਰਿਹਾ ਹੈ, ਹਾਲਾਂਕਿ ਮਾਨਧਾਤਾ ਤੋਂ ਕਿਤਨੀਆਂ ਹੀ ਪੁਸ਼ਤਾਂ ਪਿਛੋਂ ਰਾਜੇ ਦਲੀਪ ਦਾ ਜਨਮ ਹੋਇਆ ਹੈ। ਵੇਖੋ ਸ੍ਰੀ ਮਦ ਭਾਗਵਤ ਪੁਰਾਣ, ਸਕੰਧ 9ਵਾਂ ਅਧਿਆਇ 8 ਤੇ 9, ਜਿਸ ਦਾ ਅਤੀ ਸੰਕੋਚਵਾਂ ਬਿਉਰਾ (ਵੇਰਵਾ) ਇਹ ਹੈ ਕਿ ਸੂਰਜਬੰਸੀ ਰਾਜਾ ਮਾਨਧਾਤਾ ਦਾ ਪੁਤ੍ਰ ਅੰਮ੍ਰਿਤ, ਅੰਮ੍ਰਿਤ ਦਾ ਪੁਤ੍ਰ ਹਰੀਤ, ਹਰੀਤ ਦਾ ਪੁਤ੍ਰ ਤ੍ਰਿਸ਼ੰਕੂ, ਫਿਰ ਰਾਜਾ ਹਰੀ ਚੰਦ, ਹਰੀ ਚੰਦ ਦਾ ਪੁਤ੍ਰ ਰੋਹਤ, ਰੋਹਤ ਦੀ ਕੁਲ ਵਿੱਚ ਰਾਜਾ ਸਗਰ, ਸਗਰ ਦੇ ਲੜਕੇ ਅੰਸਮਾਨ ਦਾ ਪੁਤ੍ਰ ਰਾਜਾ ਦਲੀਪ ਹੋਇਆ ਜਿਸਦੀ ਸੰਤਾਨ ਵਿੱਚ ਭਗੀਰਥ ਆਦਿਕ .....

ਹੁਣ ਸਤਿਕਾਰ ਜੋਗ ਮਹੰਤ ਸਾਹਿਬ ਜੀ ਆਪ ਹੀ ਦੱਸਣ ਕਿ ਇਹੋ ਜਿਹੀ ਹਿਕਾਇਤ (ਕਹਾਣੀ) ਦਸਮ ਪਿਤਾ ਵਲੋਂ ਔਰੰਗਜ਼ੇਬ ਨੂੰ ਲਿਖ ਭੇਜਣੀ ਦੱਸਣ ਵਾਲਾ ਅਭੁੱਲ ਗੁਰਦੇਵ ਜੀ ਦੀ ਉੱਚੀ-ਸੁੱਚੀ ਸ਼ਾਨ ਨੂੰ ਵੱਟਾ ਨਹੀਂ ਲਾ ਰਿਹਾ ਤਾਂ ਹੋਰ ਕੀ ਹੈ।

ਦੂਜੀ ਹਿਕਾਇਤ ਦੇ 139 ਬੰਦ ਹਨ ਜਿਨ੍ਹਾਂ ਦਾ ਸੰਖੇਪਕ ਸਾਰ ਇਹ ਹੈ ਕਿ ਇਕ ਉੱਤਰ ਦੇਸ਼ ਦਾ ਰਾਜਾ ਹਰਿਦੁਆਰ ਆ ਕੇ ਆਪਣੀ ਕੰਨਯਾ ਬਚਿਤ੍ਰਮਤੀ ਦਾ ਸੁਯੰਬਰ ਰੱਚਦਾ ਹੈ।



ਉਹ ਅਨੇਕਾਂ ਰਾਜਕੁਮਾਰਾਂ ਵਿਚੋਂ ਇਕ ਸੂਰਮਾ ਸੁਭਟ ਸਿੰਘ ਪਸੰਦ ਕਰਦੀ ਹੈ .... ਸੁਭਟ ਸਿੰਘ ਕਹਿੰਦਾ ਹੈ ਕਿ ਮੇਰੀ ਇਕ ਰਾਣੀ ਅੱਗੇ ਹੈ, ਇਸ ਲਈ ਮੈਂ ਦੂਜਾ ਵਿਆਹ ਨਹੀਂ ਕਰਾਉਂਦਾ .... ਰਾਜੇ ਵਲੋਂ ਇਕ ਮੰਨਿਆ-ਪ੍ਰਮੰਨਿਆ ਕਰਮ-ਕਾਂਡੀ ਬ੍ਰਾਹਮਣ ਜਾ ਕੇ ਸੁਭਟ ਸਿੰਘ ਨੂੰ ਬਚਿਤ੍ਰ ਮਤੀ ਲਈ ਮਜਬੂਰ ਕਰਦਾ ਹੈ .... ਸੁਭਟ ਸਿੰਘ ਕੁਰਾਨ ਅਤੇ ਰਸੂਲ ਦੀ ਕਸਮ ਚੁੱਕ ਕੇ ਕਹਿੰਦਾ ਹੈ ਕਿ ਮੈਂ ਦੂਜਾ ਵਿਆਹ ਨਹੀਂ ਕਰਾਉਣਾ, ਜਿਵੇਂ ਕਿ -

ਕਿ ਈਂ ਰਾ ਮਨ ਹਰਗਿਜ਼ ਨ ਕਰਦਮ ਕਬੂਲ,
ਕਿ ਕਉਲੇ ਕੁਰਾਨਸਤ ਕਸਮੇ ਰਸੂਲ।। (ਬੰਦ 35)

ਬਚਿਤ੍ਰਮਤੀ ਗੁੱਸੇ ਵਿੱਚ ਆ ਕੇ ਕਹਿੰਦੀ ਹੈ ਕਿ ਹੁਣ ਮੈਂ ਉਸ ਨੂੰ 'ਵਰ੍ਹਾਂਗੀ' ਜੋ ਮੇਰੇ ਨਾਲ ਜੁੱਧ ਕਰਕੇ ਮੈਨੂੰ ਹਰਾਵੇ .... ਜੰਗ ਛਿੜਦੀ ਹੈ ਜਿਸ ਵਿੱਚ ਬੂੰਦੀ, ਜੋਧਪੁਰ, ਅੰਬੇਰ, ਚੀਨ ਆਦਿਕ ਵਡਿਆਂ-ਵਡਿਆਂ ਮੁਲਕਾਂ ਦੇ ਅਨੇਕਾਂ ਰਾਜੇ ਇਕੱਲੀ ਬਚਿਤ੍ਰਮਤੀ ਹਥੋਂ ਮਾਰੇ ਜਾਂਦੇ ਹਨ। ਸੁਭਟ ਸਿੰਘ ਦੀ ਵਾਰੀ ਆਉਂਦੀ ਹੈ ਜਿਸ ਨੂੰ ਮੱਥੇ ਵਿੱਚ ਤੀਰ ਮਾਰ ਕੇ ਡੇਗਦੀ ਹੈ .... ਇਕ ਹੋਰ ਤੀਰ ਉਸਦੀ ਸ਼ਾਹਰੱਗ ਵਿੱਚ ਮਾਰ ਕੇ ਬੇਹੋਸ਼ ਕਰ ਦਿੰਦੀ ਹੈ, ਫਿਰ ਉਸਦੀ ਪਹਿਲੀ ਰਾਣੀ ਦਾ ਰੂਪ ਬਣਾ ਕੇ ਪਾਣੀ ਪਿਲਾਉਂਦੀ ਹੋਈ, ਉਸਨੂੰ ਹੋਸ਼ ਵਿੱਚ ਲਿਆਉਂਦੀ ਹੈ .... ਸੁਭਟ ਸਿੰਘ ਉਸ ਨੂੰ ਆਪਣੀ ਪਹਿਲੀ ਰਾਣੀ ਸਮਝ ਕੇ ਆਉਣ ਦਾ ਕਾਰਣ ਪੁੱਛਦਾ ਹੈ ਜਿਸ ਦਾ ਉੱਤਰ ਇਹ ਦਿੰਦੀ ਹੈ ਕਿ ਤੁਸੀਂ ਜੀਉਂਦੇ ਹੋਵੋ ਤਾਂ ਮਲ੍ਹਮ-ਪੱਟੀ ਆਦਿਕ ਦੀ ਸੇਵਾ ਕਰਾਂਗੀ ਨਹੀਂ ਤਾਂ ਤੁਸਾਡੀ ਲਾਸ਼ ਲੈ ਆਵਾਂਗੀ .... ਸੁਭਟ ਸਿੰਘ ਪ੍ਰਸੰਨ ਹੋ ਕੇ ਕਹਿੰਦਾ ਹੈ ਕਿ ਕੁਝ ਮੰਗ .... ਉੱਤਰ ਇਹ ਦਿੰਦੀ ਹੈ ਕਿ ਤੁਸੀਂ ਮਰ ਕੇ ਨਵੇਂ ਸਿਰ ਜਨਮ ਲਿਆ ਹੈ, ਇਸ ਲਈ ਤੁਸੀਂ ਮੇਰੇ ਨਾਲ ਨਵੇਂ ਸਿਰਿਓਂ ਲਾਵਾਂ ਲੈ ਲਵੋ। ਫਿਰ ਅਗਨੀ ਪ੍ਰਚੰਡ ਕਰਕੇ ਚਾਰ ਫੇਰੇ ਲੈਣ ਉਪ੍ਰੰਤ ਰਥ ਵਿੱਚ ਬਿਠਾ ਕੇ ਆਪਣੇ ਡੇਰੇ ਲਿਆਉਂਦੀ ਹੈ। ਸੁਭਟ ਸਿੰਘ ਚੰਗੀ ਹੋਸ਼ ਆ ਜਾਣ 'ਤੇ ਪੁੱਛਦਾ ਹੈ ਕਿ ਹੁਣ ਮੈਂ ਕਿਥੇ ਹਾਂ ਅਤੇ ਤੂੰ ਕੌਣ ਹੈ ਜਿਸਦਾ ਉੱਤਰ ਇਹ ਦਿੰਦੀ ਹੈ ਕਿ ਮੈਂ ਬਚਿਤ੍ਰਮਤੀ ਹਾਂ ਜਿਸਨੇ ਤੁਸਾਨੂੰ ਜੰਗ ਵਿੱਚ ਬੇਹੋਸ਼ ਕਰਨ ਉਪ੍ਰੰਤ ਤੁਸਾਡੇ ਨਾਲ ਫੇਰੇ ਲੈ ਕੇ ਵਿਆਹ ਕਰਾ ਲਿਆ ਹੈ .... ਇਸ ਤੋਂ ਅਗੇ ਜੋ ਅਸ਼ਲੀਲਕ ਵਰਨਣ ਹੈ, ਉਹ ਲਿਖਣ ਤੋਂ ਲੇਖਣੀ ਕੰਬਦੀ ਹੈ - ਪਾਠਕ ਆਪ ਹੀ ਵੇਖ ਸਕਦੇ ਹਨ।

ਨੋਟ - ਇਸ ਹਿਕਾਇਤ ਅਤੇ 52ਵੇਂ ਤ੍ਰਿਯਾ ਚਰਿਤ੍ਰ ਵਿੱਚ ਕੋਈ ਭਿੰਨ-ਭੇਦ ਨਹੀਂ, ਕੇਵਲ ਹਿੰਦੀ ਭਾਸ਼ਾ ਅਤੇ ਫ਼ਾਰਸੀ ਜ਼ਬਾਨ ਦਾ ਅੰਤਰ ਹੈ। ਤ੍ਰਿਯਾ ਚਰਿਤ੍ਰ ਵਿੱਚ ਬਚਿਤ੍ਰਮਤੀ ਦੇ ਪਿਤਾ ਦਾ ਨਾਮ ਬਿਜੈ ਸਿੰਘ ਹੈ ਅਤੇ ਉਸਨੂੰ ਸੂਰਜਬੰਸੀ ਲਿਖਿਆ ਹੈ ਪਰ ਕੁਰਾਨ ਆਦਿਕ ਦੀ ਸੌਗੰਧ ਉਥੇ ਨਹੀਂ ਲਿਖੀ। ਕਦੇ ਇਸ ਹਿਕਾਇਤ ਦੇ ਸ਼ਾਇਰ ਤੋਂ ਪੁਛਿਆ ਜਾਵੇ ਕਿ ਹਿੰਦੂ ਧਰਮ ਦੇ ਇਕ ਮੰਨੇ-ਪ੍ਰਮੰਨੇ ਮਹਾਨ ਤੀਰਥ ਹਰਿਦੁਆਰ ਉਤੇ ਇਕ ਸੂਰਜਬੰਸੀ ਹਿੰਦੂ ਰਾਜੇ ਵਲੋਂ ਸੁਅੰਬਰ ਹੈ ਅਤੇ ਇਕ ਕਰਮਕਾਂਡੀ ਬ੍ਰਾਹਮਣ ਵਿਚੋਲਗੀ ਕਰ ਰਿਹਾ ਹੈ ਪਰ ਇਕ ਹਿੰਦੂ ਸੁਭਟ ਸਿੰਘ ਕੁਰਾਨ ਸ਼ਰੀਫ਼ ਅਤੇ ਹਜ਼ਰਤ ਮੁਹੰਮਦ ਸਾਹਿਬ ਦੀ ਕਸਮ ਚੁਕਦਾ ਹੈ ਤਾਂ ਕੀ ਉੱਤਰ ਦੇਵੇਗਾ।

ਮੁੱਕਦੀ ਗੱਲ ਇਹ ਕਿ ਇਹ ਹਿਕਾਇਤ ਜੋ ਤ੍ਰੀਯਾ ਚਰਿਤ੍ਰਾਂ ਵਿਚੋਂ 52ਵੇਂ ਚਰਿਤ੍ਰ ਦਾ ਦੂਜਾ ਰੂਪ ਅਤੇ ਨਿਰਾ ਕੁਫ਼ਰ ਹੀ ਕੁਫ਼ਰ ਤੋਲਿਆ ਹੋਇਆ ਹੈ, ਉਹ ਦਸਵੇਂ ਗੁਰਦੇਵ

ਵਲੋਂ ਔਰੰਗਜ਼ੇਬ ਨੂੰ ਲਿਖ ਭੇਜਣੀ ਸਿੱਧ ਕਰਨ ਵਾਲਾ ਜਾਣ-ਬੁੱਝ ਕੇ ਗੁਰਸਿੱਖਾਂ ਨੂੰ ਧੋਖਾ ਨਹੀਂ ਦੇ ਰਿਹਾ ਤਾਂ ਹੋਰ ਕੀ ਹੈ।

ਹਿਕਾਇਤ ਚੌਥੀ ਦੇ ਕੁਲ 51 ਬੰਦ ਹਨ ਜਿਨ੍ਹਾਂ ਦਾ ਨਿਚੋੜ ਇਹ ਹੈ ਕਿ ਇਕ ਕਾਜ਼ੀ ਦੀ ਔਰਤ ਇਕ ਰਾਜੇ ਉਤੇ ਮੋਹਿਤ ਹੋ ਕੇ ਆਪਣੀ ਮਲੀਨ ਵਾਸ਼ਨਾ ਪ੍ਰਗਟ ਕਰਦੀ ਹੈ .... ਰਾਜਾ ਕਹਿੰਦਾ ਹੈ ਕਿ ਤੂੰ ਪਹਿਲਾਂ ਆਪਣੇ ਘਰਵਾਲੇ ਦਾ ਸਿਰ ਵੱਢ ਲਿਆਵੇਂ ਤਾਂ ਮੈਂ ਤੈਨੂੰ ਆਪਣੇ ਘਰ ਰੱਖ ਲਵਾਂਗਾ .... ਤੁਰਕਨੀ ਘਰ ਆ ਕੇ ਸੁਤੇ ਪਏ ਕਾਜ਼ੀ ਦਾ ਸਿਰ ਵੱਢ ਕੇ ਲਹੂ ਲਿਬੜਿਆ ਸਿਰ ਰਾਜੇ ਨੂੰ ਆ ਕੇ ਵਿਖਾਉਂਦੀ ਹੈ .... ਰਾਜਾ ਸਿਰ ਵੇਖ ਕੇ ਡਰਦਾ ਹੋਇਆ ਕਹਿੰਦਾ ਹੈ ਕਿ ਤੂੰ ਆਪਣੇ ਖ਼ਸਮ ਨੂੰ ਵੱਢ ਛੱਡਿਆ ਹੈ, ਰੱਬ ਜਾਣੇ ਕਿ ਤੂੰ ਮੇਰੇ ਨਾਲ ਕੀ ਕੁਝ ਕਰੇਂਗੀ, ਇਸ ਲਈ ਇਥੋਂ ਚਲੀ ਜਾ।

ਤੁਰਕਨੀ ਗੁੱਸੇ ਨਾਲ ਭਰੀ ਹੋਈ ਰਾਜੇ ਦੀ ਅਖੋਂ ਬਚਾ ਕੇ ਵੱਢਿਆ ਹੋਇਆ ਸਿਰ ਉਥੇ ਹੀ ਰਖ ਦਿੰਦੀ ਹੈ ਤੇ ਘਰ ਆ ਕੇ ਰੋਣ-ਪਿੱਟਣ ਲਗ ਜਾਂਦੀ ਹੈ .... ਲੋਕਾਂ ਦਾ ਇਕੱਠ ਹੋ ਜਾਣ 'ਤੇ ਕਹਿੰਦੀ ਹੈ ਕਿ ਕੋਈ ਜ਼ਾਲਮ ਕਾਜ਼ੀ ਸਾਹਿਬ ਦਾ ਸਿਰ ਵੱਢ ਕੇ ਲੈ ਗਿਆ ਹੈ .... ਫਿਰ ਵੱਢੇ ਹੋਏ ਸਿਰ ਵਿਚੋਂ ਡੁਲ੍ਹਦੇ ਲਹੂ ਦੇ ਨਿਸ਼ਾਨਾਂ ਉਤੇ ਲੋਕਾਂ ਨੂੰ ਲਿਜਾ ਕੇ ਸਿਰ ਵਿਖਾਉਂਦੀ ਹੈ .... ਲੋਕ ਵੱਢੇ ਹੋਏ ਸਿਰ ਸਮੇਤ ਰਾਜੇ ਨੂੰ ਜਹਾਂਗੀਰ ਦੇ ਪੇਸ਼ ਕਰਦੇ ਹਨ .... ਜਹਾਂਗੀਰ ਰਾਜੇ ਨੂੰ ਤੁਰਕਨੀ ਦੇ ਹਵਾਲੇ ਕਰ ਦਿੰਦਾ ਹੈ। ਤੁਰਕਨੀ ਉਸ ਨੂੰ ਜਲਾਦਾਂ ਦੇ ਹਵਾਲੇ ਕਰਨ ਲਗਦੀ ਹੈ ਤਾਂ ਰਾਜੇ ਵਲੋਂ ਅੱਖ ਦੇ ਇਸ਼ਾਰੇ ਰਾਹੀਂ ਤੁਰਕਨੀ ਦੀ ਰਜ਼ਾਮੰਦੀ ਮੰਨ ਜਾਣ ਉਤੇ ਉਸਦੀ ਜਾਨ ਬਖਸ਼ੀ ਕਰਕੇ ਆਪ ਮੱਕੇ ਵੱਲ ਨੂੰ ਟੁਰ ਪੈਂਦੀ ਹੈ .... ਕੁਝ ਦੂਰ ਜਾ ਕੇ ਲੋਕਾਂ ਵਲੋਂ ਅੱਖ ਬਚਾਉਂਦੀ ਹੋਈ ਰਾਜੇ ਕੋਲ ਆ ਜਾਂਦੀ ਹੈ।

ਹੁਣ ਵੇਖੋ ਤ੍ਰੀਆ ਚਰਿਤ੍ਰਾਂ ਵਿਚੋਂ 267ਵਾਂ ਚਰਿਤ੍ਰ ਜਿਸਦੇ ਕੁਲ 22 ਬੰਦ ਹਨ ਅਤੇ ਇੰਨ-ਬਿੰਨ ਉਤੇ ਲਿਖੀ ਚੌਥੀ ਹਿਕਾਇਤ ਦਾ ਹਿੰਦੀ ਭਾਸ਼ਾ ਵਿੱਚ ਰੂਪ ਚਿਤਰਿਆ ਹੈ ਤੇ ਨਾਲ ਹੀ ਉਸ ਰਾਜੇ ਦਾ ਨਾਮ ਵੀ ਰੂਪ ਸੈਨ ਲਿਖਿਆ ਹੋਇਆ ਹੈ।

ਸ਼ੋਕ ਕਿ ਇਹੋ ਜਿਹੇ ਗਪੌੜ (ਜਿਨ੍ਹਾਂ ਤੋਂ ਵਡੇ-ਵਡੇ ਗਪੌੜੀ ਵੀ ਨੱਕ ਵੱਟ ਲੈਣ) ਵੀ ਅਰਸ਼ੀ ਪ੍ਰੀਤਮ ਦਸ਼ਮੇਸ਼ ਵਲੋਂ ਔਰੰਗਜ਼ੇਬ ਨੂੰ ਲਿਖ ਭੇਜਣੇ ਦਰਸਾਉਣ ਵਾਲੇ ਵਿਦਵਾਨ ਸੱਜਣ ਜ਼ਫ਼ਰਨਾਮੇ ਤੋਂ ਪਿਛਲੀਆਂ ਹਿਕਾਇਤਾਂ ਅਤੇ ਤ੍ਰੀਆ ਚਰਿਤ੍ਰਾਂ ਦਾ ਪਾਜ ਉਘੇੜਨ ਦੀ ਥਾਵੇਂ ਉਲਟੀ ਦਸ਼ਮੇਸ਼ ਬਾਣੀ ਸਿੱਧ ਕਰਨ ਉਤੇ ਤੁਲੇ ਹੋਏ ਹਨ।

ਜ਼ਫ਼ਰਨਾਮੇ ਤੋਂ ਬਿਨਾਂ 11ਵੀਂ ਅੰਤਲੀ ਹਿਕਾਇਤ ਦੇ 21 ਬੰਦ ਹਨ ਜਿਨ੍ਹਾਂ ਦਾ ਸਿੱਟਾ ਇਹ ਹੈ ਕਿ ਇਕ ਰਹੀਮ ਖ਼ਾਨ ਪਠਾਣ ਦੀ ਔਰਤ ਆਪਣੇ ਯਾਰ ਹਸਨ ਖ਼ਾਨ ਨੂੰ ਘਰ ਬੁਲਾ ਕੇ ਵਿਭਚਾਰ ਕਰਦੀ ਹੈ .... ਕੋਈ ਆਦਮੀ ਰਹੀਮ ਖ਼ਾਨ ਨੂੰ ਖ਼ਬਰ ਦਿੰਦਾ ਹੈ ....ਉਹ ਗੁੱਸੇ ਭਰਿਆ ਤਲਵਾਰ ਫੜ ਕੇ ਘਰ ਆਉਂਦਾ ਹੈ .... ਪਠਾਣੀ ਆਪਣੇ ਯਾਰ ਨੂੰ ਵੱਢ ਕੇ ਦੇਗ਼ ਅੰਦਰ ਗੋਸ਼ਤ ਰਿੰਨ੍ਹ ਕੇ ਰਹੀਮ ਖ਼ਾਨ ਨੂੰ ਖੁਆ ਕੇ ਖੁਸ਼ ਕਰ ਦਿੰਦੀ ਹੈ, ਉਹ ਖ਼ਬਰ ਦੇਣ ਵਾਲੇ ਨੂੰ ਉਲਟਾ ਝੂਠਾ ਸਮਝ ਕੇ ਵੱਢ ਛੱਡਦਾ ਹੈ।

ਕੁਰਬਾਨ ਜਾਈਏ ਇਸ ਸ਼ਾਇਰ ਤੋਂ ਜੋ ਅੱਖ ਦੇ ਪਲਕਾਰੇ ਵਿੱਚ ਹਸਨਖ਼ਾਨ ਨੂੰ ਵੱਢ ਕੇ ਉਸਦਾ ਖ਼ੂਨ ਅਤੇ ਹੱਡੀ-ਪਸਲੀ ਜਾਂ ਵਾਲ ਆਦਿਕ ਉਸੇ ਵੇਲੇ ਕਿਨਾਰੇ ਲਾ ਕੇ ਗੋਸ਼ਤ ਵੀ ਖਾ-ਖੁਵਾ ਦਿੰਦਾ ਹੈ, ਹਾਲਾਂਕਿ ਇਹ ਘਟਨਾ ਸੁਪਨੇ ਵਿੱਚ ਵੀ ਵੇਖੀ ਜਾਵੇ ਤਾਂ ਵੀ ਕੁਝ ਨਾ ਕੁਝ ਵਕਤ ਜ਼ਰੂਰ ਲਗ ਜਾਂਦਾ ਹੈ।



ਹੁਣ ਵੇਖੋ ਤ੍ਰੀਆ ਚਰਿਤ੍ਰ 221 ਜਿਸਦੇ ਕੇਵਲ 7 ਬੰਦ ਹਨ ਪਰ ਹਿੰਦੀ ਭਾਸ਼ਾ ਦੇ ਲਿਬਾਸ ਵਿੱਚ ਪ੍ਰਤੱਖ ਹੀ ਉਪਰਲੀ ਹਿਕਾਇਤ ਦਿੱਸਦੀ ਹੈ।

ਹਾਂ, ਕੁਝ ਨਾਵਾਂ ਵਿੱਚ ਅਦਲਾ-ਬਦਲੀ ਹੈ ਜਿਵੇਂ ਕਿ ਹਿਕਾਇਤ ਵਿੱਚ ਪਠਾਣ ਦਾ ਨਾਮ ਰਹੀਮਖ਼ਾਨ ਲਿਖਿਆ ਹੈ ਪਰ ਇਥੇ ਸੰਮਨ ਖ਼ਾਨ ਹੈ ਅਤੇ ਪਠਾਣੀ ਦਾ ਨਾਮ ਹਿਕਾਇਤ ਵਿੱਚ ਤਾਂ ਹੈ ਹੀ ਨਹੀਂ ਪਰ ਇਥੇ 'ਸ੍ਰੀ ਮ੍ਰਿਗਰਾਜਮਤੀ' ਲਿਖਿਆ ਹੈ (ਵਾਹ ਰੇ ਕਵੀ ਜੀ ਮਹਾਰਾਜ) ਘਰ ਵਾਲੇ ਦਾ ਨਾਮ ਸੰਮਨ ਖ਼ਾਨ ਪਰ ਘਰਵਾਲੀ ਦਾ ਨਾਮ ਸ੍ਰੀ ਮ੍ਰਿਗਰਾਜਮਤੀ 'ਮੂੰਹ ਗਊ ਦਾ, ਧੜ ਗਧੇ ਦਾ' ਵਾਲੀ ਕਹਾਵਤ ਵਾਂਗੂ ਕਿਹਾ ਢੁਕਵਾਂ ਜੋੜ ਹੈ। ਪਠਾਣੀ ਦੇ ਯਾਰ ਦਾ ਹਿਕਾਇਤ ਵਿੱਚ ਹਸਨਖ਼ਾਨ ਹੈ ਪਰ ਇਥੇ ਸ਼ਾਦੀਖ਼ਾਨ ਲਿਖਿਆ ਹੈ।

8ਵੀਂ ਹਿਕਾਇਤ ਦੇ 47 ਬੰਦ ਹਨ ਪਰ ਕਹਾਣੀ 40 ਬੰਦਾਂ ਉਤੇ ਮੁੱਕ ਜਾਂਦੀ ਹੈ, ਬਾਕੀ ਦੇ ਅੰਕ ਅਉਕਵੇਂ ਜਿਹੇ ਹਨ ਭਾਵ ਹਿਕਾਇਤ ਨਾਲ ਮੇਲ ਨਹੀਂ ਖਾਂਦੇ।

ਹਿਕਾਇਤ ਦਾ ਸੰਕੋਚਵਾਂ ਸਾਰ ਇਹ ਹੈ ਕਿ ਬਾਦਸ਼ਾਹ ਆਜ਼ਮਸ਼ਾਹ ਦੀ ਬੇਗ਼ਮ ਆਪਣੇ ਯਾਰ ਨੂੰ ਘਰ ਬੁਲਾਉਂਦੀ ਹੈ, ਜਿਸ ਦੇ ਦੋ-ਦੋ ਨੌਜਵਾਨ ਹਾਥੀਆਂ ਵਰਗੀ ਡੀਲ-ਡੌਲ ਵਾਲੇ ਪੁੱਤਰਾਂ ਨੂੰ ਸੁਤਿਆਂ ਵੇਖ ਉਹ ਘਬਰਾ ਕੇ ਕਹਿੰਦਾ ਹੈ ਕਿ ਇਨ੍ਹਾਂ ਨੂੰ ਜਾਗ ਆ ਗਈ ਤਾਂ ਮੈਨੂੰ ਮਾਰ ਸੁਟਣਗੇ, ਇਸ ਲਈ ਪਹਿਲਾਂ ਇਨ੍ਹਾਂ ਦਾ ਕੋਈ ਬੰਦੋਬਸਤ ਕਰ ਕੇ ਫਿਰ ਮੈਨੂੰ ਬੁਲਾਈਂ, ਇਹ ਕਹਿ ਕੇ ਵਾਪਸ ਚਲਾ ਜਾਂਦਾ ਹੈ।

ਬੇਗ਼ਮ ਦੋਹਾਂ ਪੁੱਤਰਾਂ ਨੂੰ ਸ਼ਰਾਬ ਰਾਹੀਂ ਮਸਤ ਕਰਕੇ ਵੱਢ ਸੁੱਟਣ ਉਪ੍ਰੰਤ ਰੋਣ-ਪਿੱਟਣ ਲਗ ਜਾਂਦੀ ਹੈ .... ਲੋਕਾਂ ਦਾ ਇਕੱਠ ਵੇਖ ਕੇ ਇਹ ਦੱਸਦੀ ਹੈ ਕਿ ਇਨ੍ਹਾਂ ਦੋਹਾਂ ਸ਼ਰਾਬ ਪੀ ਕੇ ਬੇਹੋਸ਼ੀ ਵਿੱਚ ਇਕ-ਦੂਜੇ ਨੂੰ ਕਤਲ ਕਰ ਦਿੱਤਾ ਹੈ .... ਫਿਰ ਫਟੇ-ਪੁਰਾਣੇ ਕਪੜੇ ਪਾ ਕੇ ਫ਼ਕੀਰਨੀ ਰੂਪ ਵਿੱਚ ਜੰਗਲ ਚਲੀ ਜਾਂਦੀ ਹੈ .... ਉਜਾੜ ਵਿੱਚ ਸ਼ਿਵ ਜੀ ਮਹਾਰਾਜ ਦਰਸ਼ਨ ਦੇ ਕੇ ਪੁੱਛਦੇ ਹਨ ਕਿ ਤੂੰ 'ਹੂਰ' ਹੈਂ ਜਾਂ 'ਪਰੀ' ਅਥਵਾ ਆਕਾਸ਼ੋਂ ਉਤਰਿਆ ਚੰਦ੍ਰਮਾ ਹੈਂ .... ਉੱਤਰ ਦਿੰਦੀ ਹੈ ਕਿ ਮੈਂ ਬਿਲਸ਼ਿਤਾਂ ਦੇਸ਼ ਦੇ ਬਾਦਸ਼ਾਹ ਦੀ ਬੇਟੀ ਹਾਂ .... ਸ਼ਿਵ ਜੀ ਪ੍ਰਸੰਨ ਹੋ ਕੇ ਕਹਿੰਦੇ ਹਨ ਕਿ ਵਰ ਮੰਗ .... ਵਰ ਇਹ ਮੰਗਦੀ ਹੈ ਕਿ ਮੈਂ ਬੁਢਿਉਂ ਜਵਾਨ ਹੋ ਕੇ ਆਪਣੇ ਯਾਰ ਨੂੰ ਮਿਲ ਪਵਾਂ।

ਵਰ ਪ੍ਰਾਪਤੀ ਉਪ੍ਰੰਤ ਯਾਰ ਦੇ ਖੂਹ ਉਤੇ ਜਾ ਬੈਠਦੀ ਹੈ .... ਯਾਰ ਨੂੰ ਆਉਂਦਿਆਂ ਵੇਖ ਬਾਰ੍ਹਾਂ ਸਿੰਗ੍ਹੇ ਦਾ ਰੂਪ ਧਾਰ ਕੇ ਦੌੜਦੀ ਹੈ .... ਯਾਰ ਵੀ ਉਸਦੇ ਪਿਛੇ-ਪਿਛੇ ਘੋੜਾ ਦੁੜਾਉਂਦਾ ਹੈ .... ਬਹੁਤ ਦੂਰ ਜਾ ਕੇ ਖ਼ੂਬਸੂਰਤ ਨੌਜਵਾਨ ਬਣ ਜਾਂਦੀ ਹੈ ਅਤੇ ਯਾਰ ਨਾਲ ਚਲੀ ਜਾਂਦੀ ਹੈ।

ਹੁਣ ਉਤੇ ਲਿਖੇ ਕੋਰੇ ਦੇ ਕੋਰੇ ਝੂਠ ਨੂੰ ਸੱਚ ਮੰਨਿਆ ਜਾਵੇ ਤਾਂ ਇਹ ਵੀ ਮੰਨਣਾ ਪਵੇਗਾ ਕਿ ਬਾਦਸ਼ਾਹ ਦੀ ਬੇਗ਼ਮ ਨੇ ਬੁਢਾਪੇ ਵਿੱਚ ਹੁੰਦਿਆਂ ਵੀ ਯਾਰ ਦੀ ਪ੍ਰਸੰਨਤਾ ਲਈ ਆਪਣੇ ਪਾਲੇ-ਪੋਸੇ ਵਡੀ ਡੀਲ-ਡੌਲ ਵਾਲੇ ਦੋਹਾਂ ਪੁੱਤਰਾਂ ਨੂੰ ਆਪਣੀ ਹਥੀਂ ਕੋਹ ਸੁੱਟਿਆ .... ਫਿਰ ਹਾਲ ਪਾਹਰਿਆ ਸੁਣ ਕੇ ਆਏ ਲੋਕਾਂ ਵਿਚੋਂ ਕਿਸੇ ਨੂੰ ਵੀ ਉਸਦੀ ਕੋਝੀ ਕਰਤੂਤ ਦਾ ਪਤਾ ਨਾ ਲੱਗਾ .... ਫਿਰ ਉਜਾੜ ਵਿੱਚ ਜਾਂਦੀ ਹੋਈ ਵਿਭਚਾਰਣ ਨੂੰ ਸ਼ਿਵ ਜੀ ਮਹਾਰਾਜ ਦੇ ਦਰਸ਼ਨ ਹੋ ਜਾਣ ਵਾਲੀ ਗੱਪ ਵੀ ਮੰਨਣੀ ਪਵੇਗੀ, ਇਤਨਾ ਹੀ ਨਹੀਂ ਇਹ

ਨਿਸ਼ਚਾ ਵੀ ਕਰਨਾ ਪਵੇਗਾ ਕਿ ਤ੍ਰਿਕਾਲਿਗ (ਭੂਤ ਭਵਿਖਯਾਤ ਵਰਤਮਾਨ ਦੇ ਗਯਾਤਾ) ਸ਼ਿਵ ਜੀ ਭਗਵਾਨ ਨੂੰ ਵੀ ਉਸਦੇ ਘੋਰ ਪਾਪ ਦੀ ਗਿਆਤ ਨਾ ਹੋਈ ਜਿਸ ਲਈ ਉਨ੍ਹਾਂ ਨੇ ਪੁੱਛਿਆ ਕਿ ਤੂੰ 'ਹੂਰ' ਹੈਂ ਜਾਂ 'ਪਰੀ' ਅਥਵਾ ....

ਇਥੇ ਹੀ ਬਸ ਨਹੀਂ, ਇਹ ਪ੍ਰਤੀਤ ਵੀ ਕਰਨੀ ਪਵੇਗੀ ਕਿ ਉਸ ਕਾਮਾਗਨੀ ਵਿੱਚ ਸੜੀ-ਭੁੱਜੀ ਵਿਭਚਾਰਣ ਉਤੇ ਸ਼ਿਵ ਸ਼ੰਕਰ ਇਤਨਾ ਰੀਝੇ ਜੋ ਉਸ ਦੀ ਇੱਛਿਆ ਅਨੁਸਾਰ ਜੋ ਕੁਝ ਵੀ ਬਣਨਾ ਚਾਹੇ, ਉਹ ਰੂਪ ਧਾਰ ਕੇ ਯਾਰ ਨੂੰ ਮਿਲ ਪੈਣ ਦਾ ਵਰ ਦੇਣ ਤਕ ਵੀ ਤਿਆਰ ਹੋ ਗਏ ਜਿਸ ਕਰਕੇ ਉਸ ਨੇ ਪਹਿਲਾਂ ਬਾਰ੍ਹਾਂ ਸਿੰਗ੍ਹੇ ਦਾ ਰੂਪ ਧਾਰ ਲਿਆ, ਫਿਰ ਨੌਜਵਾਨ ਕੁੜੀ ਵੀ ਬਣ ਗਈ .... ਇਤਿਆਦਿਕ ਉਪ੍ਰੋਕਤ ਸਾਰੇ ਦੇ ਸਾਰੇ ਗਪੌੜੇ ਸੱਤ-ਸੱਤ ਕਰਕੇ ਮੰਨਣੇ ਪੈਣਗੇ।

ਸੱਚ ਪੁਛੋ ਤਾਂ ਇਨ੍ਹਾਂ ਹਿਕਾਇਤਾਂ ਵਿੱਚ ਸ਼ਾਇਰ ਨੇ ਫ਼ਾਰਸੀ ਜ਼ਬਾਨ ਵਰਤ ਕੇ ਹੇਠ ਲਿਖੀ ਪ੍ਰਚਲਤ ਕਹਾਵਤ ਪ੍ਰਤੱਖ ਕਰਕੇ ਵਿਖਾ ਦਿੱਤੀ ਹੈ ਕਿ -

ਝੂਠ ਬੋਲੋ ਰੱਜ ਰੱਜ ਕੇ, ਫਿਰ ਸੌਂ ਜਾਵੋ ਮੂੰਹ ਕੱਜ ਕੇ।

ਸ਼ੋਕ ਕਿ ਸਾਡੇ ਪੂਜਯ ਅਤੇ ਮੰਨੇ-ਪ੍ਰਮੰਨੇ, ਉਚ-ਕੋਟੀ ਦੇ ਪ੍ਰਸਿੱਧ ਵਿਦਵਾਨ, ਮਹੰਤ ਸਾਹਿਬ, ਮਹੰਤ ਕ੍ਰਿਪਾਲ ਸਿੰਘ ਜੀ ਨੇ ਉਤੇ ਦਰਸਾਈ ਅਸੰਭਵ ਤੋਂ ਵੀ ਅਸੰਭਵ ਬਲਕਿ ਸੁਪਨੇ ਵਿੱਚ ਵੀ ਨਾ ਵਾਪਰਨ ਵਾਲੀ ਹਿਕਾਇਤ (ਕਹਾਣੀ) ਨੂੰ ਵੀ ਆਪਣੇ ਵਿਦਿਅਕ ਬਲ ਦੇ ਆਸਰੇ ਯਥਾਰਥਤਾ ਦਾ ਰੂਪ ਦੇਣ ਹਿਤ ਦਸਮ ਪਿਤਾ ਜੀ ਵਲੋਂ ਦਰਸਾਉਣ ਦਾ ਜਤਨ ਕਰਕੇ ਜੋ ਅਨੋਖਾ ਜਿਹਾ ਸਬੂਤ ਦਿੱਤਾ ਹੈ, ਉਹ ਉਨ੍ਹਾਂ ਦੀ ਉੱਚੀ-ਸੁੱਚੀ ਸ਼ਾਨ ਦੇ ਉਕਾ ਹੀ ਪ੍ਰਤਿਕੂਲ ਹੈ।

ਹਿਕਾਇਤ 9ਵੀਂ ਦੇ 44 ਬੰਦ ਹਨ ਜਿਨ੍ਹਾਂ ਦਾ ਸੰਖੇਪਕੀ ਵੇਰਵਾ ਇਹ ਹੈ ਕਿ ਫ਼ਿਰੰਗਦੇਸ਼ ਦੇ ਬਾਦਸ਼ਾਹ ਦੀ ਰਾਣੀ ਆਪਣੇ ਯਾਰ ਨੂੰ ਬੁਲਾ ਕੇ ਇਕ ਨਾਈਂ (ਹਜਾਮ) ਕੋਲੋਂ ਮੋਚਨੇ ਨਾਲ ਉਸ ਦੀ ਦਾੜ੍ਹੀ ਦੇ ਵਾਲ ਪੁਟਵਾ ਕੇ ਜ਼ਨਾਨੇ ਕਪੜਿਆਂ ਵਿੱਚ ਗੋਲੀ ਦੇ ਰੂਪ ਅੰਦਰ ਆਪਣੇ ਕੋਲ ਵਿਭਚਾਰ-ਹਿਤ ਰਖਦੀ ਹੈ।

ਇਕ ਦਿਨ ਬਾਦਸ਼ਾਹ ਉਸ ਨੂੰ ਖ਼ੂਬਸੂਰਤ ਔਰਤ ਸਮਝ ਕੇ ਕਾਮ-ਵਾਸ਼ਨਾ ਅਧੀਨ ਇਕ ਨੌਕਰਾਨੀ ਭੇਜ ਕੇ ਬੁਲਾਉਂਦਾ ਹੈ ਜਿਸ ਦਾ ਉੱਤਰ ਦਿੱਤੇ ਬਿਨਾਂ ਚੁਪ-ਚਾਪ ਰਾਣੀ ਕੋਲ ਜਾ ਕੇ ਕਹਿੰਦਾ ਹੈ ਕਿ ਮੈਨੂੰ ਸੱਚ-ਮੁੱਚ ਦੀ ਇਸਤਰੀ ਸਮਝ ਕੇ ਬਾਦਸ਼ਾਹ ਨੇ ਬੁਲਾਇਆ ਹੈ, ਕਿਹਾ ਚੰਗਾ ਹੋਵੇ ਕਿ ਮੈਂ ਇਥੋਂ ਚਲਾ ਜਾਵਾਂ, ਨਹੀਂ ਤੇ ਭੇਦ ਖੁਲ੍ਹ ਜਾਣ ਉਤੇ 'ਤੂੰ' ਅਤੇ 'ਮੈਂ' ਦੋਵੇਂ ਹੀ ਮਾਰੇ ਜਾਵਾਂਗੇ .... ਰਾਣੀ ਕਹਿੰਦੀ ਹੈ ਕਿ ਡਰ ਨਹੀਂ, ਮੈਂ ਤੈਨੂੰ ਚਾਰ ਮਹੀਨੇ ਹੋਰ ਵੀ ਆਪਣੇ ਕੋਲ ਰਖ ਕੇ ਰੰਗ-ਰਲੀਆਂ .... ਰਾਤ ਨੂੰ ਬਾਦਸ਼ਾਹ ਕਾਮਵਸ ਹੋ ਕੇ ਨਵੀਂ ਬਣੀ ਗੋਲੀ ਕੋਲ ਆਉਂਦਾ ਹੈ .... ਰਾਣੀ ਉਸ ਗੋਲੀ ਨੂੰ ਆਪਣੇ ਕੋਲ ਸੁਵਾ ਲੈਂਦੀ ਹੈ।

ਬਾਦਸ਼ਾਹ ਸਮਝਦਾ ਹੈ ਕਿ ਇਸ ਗੋਲੀ ਨੇ ਰਾਣੀ ਨੂੰ ਮੇਰੇ ਬਾਬਤ ਦੱਸ ਦਿੱਤਾ ਹੋਣਾ ਹੈ, ਜਿਸ ਲਈ ਰਾਣੀ ਨੇ ਖ਼ਬਰਦਾਰ ਹੋ ਕੇ ਇਸ ਨੂੰ ਆਪਣੇ ਕੋਲ ਸੁਵਾ ਲਿਆ ਹੈ, ਬਾਦਸ਼ਾਹ ਵਾਪਸ ਚਲਾ ਜਾਂਦਾ ਹੈ।

ਦੂਜੀ ਰਾਤ ਨੂੰ ਫਿਰ ਆਉਂਦਾ ਹੈ ਤਾਂ ਵੀ ਉਸ ਨੂੰ ਰਾਣੀ ਕੋਲ ਸੁਤਿਆਂ ਵੇਖ ਵਾਪਸ ਮੁੜ ਜਾਂਦਾ ਹੈ .... ਇਸੇ ਤਰ੍ਹਾਂ ਪੰਜ-ਛੇ ਰਾਤਾਂ ਫੇਰ ਮਾਰ-ਮਾਰ ਕੇ ਮੁੜਦਾ ਹੋਇਆ



ਕਾਮਾਤੁਰ ਹੋ ਕੇ ਕਚੀਚੀਆਂ ਵੱਟਦਾ-ਵੱਟਦਾ ਆਪਣੇ ਆਪ ਇਹੋ ਜਿਹੀਆਂ ਬੇਸ਼ਰਮ ਗੱਲਾਂ ਕਰਦਾ ਹੈ ਜੋ ਲਿਖਣ ਤੋਂ ਕਲਮ ਰੁਕਦੀ ਹੈ ਅਤੇ ਵਿਚਾਰ ਸ਼ਕਤੀ ਵੀ ਲਿਖਣ ਦੀ ਆਗਿਆ ਦੇਣ ਤੋਂ ਅਸਮਰੱਥ ਹੈ, ਜਿਵੇਂ ਕਿ ਸ੍ਰੀਮਾਨ ਮਹੰਤ ਸਾਹਿਬ ਜੀ ਨੇ ਆਪ ਵੀ ਆਪਣੇ ਕੀਤੇ ਟੀਕੇ ਦੇ ਫੁਟ-ਨੋਟ ਵਿੱਚ ਦਰਸਾਇਆ ਹੈ।

ਭਾਵੇਂ ਮਹੰਤ ਸਾਹਿਬ ਜੀ ਨੇ ਆਪਣੇ ਵਲੋਂ ਕਿਤਨੀ ਹੀ ਚੋਪੜੀ-ਚਾਪੜੀ ਸ਼ਬਦਾਵਲੀ ਵਰਤਣ ਦਾ ਜਤਨ ਕੀਤਾ ਹੈ ਤਾਂ ਭੀ ਇਤਨੀ ਅਸ਼ਲੀਲਕ (ਗੰਦੀ ਬੇਸ਼ਰਮ) ਹਿਕਾਇਤ ਹੈ ਜਿਸਨੂੰ ਸੁਣਨ ਵਾਲਾ ਸ਼ਰਮ ਨਾਲ ਪਾਣੀ-ਪਾਣੀ ਹੋ ਜਾਂਦਾ ਹੈ।

ਸ਼ੋਕ ਕਿ ਸਤਿਕਾਰਜੋਗ ਮਹੰਤ ਸਾਹਿਬ ਜੀ ਨੇ ਇਹੋ ਜਿਹੀਆਂ ਗੰਦ ਭਰੀਆਂ ਅਤੇ ਨਿਰੋਲ ਝੂਠੀਆਂ ਹਿਕਾਇਤਾਂ ਵੀ ਕਲਗੀਧਰ ਪਾਤਸ਼ਾਹ ਵਲੋਂ ਔਰੰਗਜ਼ੇਬ ਨੂੰ ਲਿਖੀਆਂ ਦੱਸਣ ਦਾ ਜਤਨ, ਰੱਬ ਜਾਣੇ ਕਿਸ ਵਿਚਾਰ ਨੂੰ ਮੁੱਖ ਰਖ ਕੇ ਕੀਤਾ ਹੈ।

ਕੁਝ ਵੀ ਹੋਵੇ ਇਹ ਜ਼ਰੂਰ ਮੰਨਣਾ ਪਵੇਗਾ ਕਿ ਇਹ ਹਿਕਾਇਤਾਂ ਅਤੇ ਚਰਿਤ੍ਰ ਅਸੰਭਵ ਤੋਂ ਵੀ ਅਸੰਭਵ ਹਨ, ਜਿਨ੍ਹਾਂ ਨੂੰ ਦਸਮ ਪਿਤਾ ਵਲੋਂ ਔਰੰਗਜ਼ੇਬ ਨੂੰ ਲਿਖ ਭੇਜਣਾ ਸਹੇ ਦੇ ਸਿੰਗਾਂ ਵਾਂਗੂ ਤ੍ਰੈਣ ਕਾਲ ਅਸੰਭਵ ਹੈ।

## ਹੋਰ ਵਧੇਰੇ ਕੁਫ਼ਰ

ਸਤਿਕਾਰ ਜੋਗ ਮਹੰਤ ਸਾਹਿਬ ਜੀ ਆਪਣੇ ਜ਼ਫ਼ਰਨਾਮੇ ਅਤੇ ਹਿਕਾਇਆਤ ਸਟੀਕ ਪੰਨਾ 266, ਸਤਰ 20 ਉਤੇ ਲਿਖਦੇ ਹਨ ਕਿ ਔਰੰਗਜ਼ੇਬ ਪ੍ਰਾਣਯਾਮ ਦਾ ਅਭਿਲਾਸ਼ੀ ਸੀ ਜਿਸ ਦੇ 'ਬਲ' ਨਾਲ ਰੋਜ਼ ਸਵੇਰੇ ਦੀ ਨਮਾਜ਼ ਗੁਪਤ ਰੂਪ ਵਿੱਚ ਮੱਕੇ ਜਾ ਕੇ ਪੜ੍ਹਦਾ ਸੀ।

ਇਕ ਦਿਨ ਸਤਿਗੁਰੂ ਜੀ ਘੋੜ ਸਵਾਰ ਹੋ ਕੇ ਨਿਮਾਜ਼ ਪੜ੍ਹ ਕੇ ਵਾਪਸ ਆਉਂਦੇ ਔਰੰਗਜ਼ੇਬ ਦਾ ਰਸਤਾ ਰੋਕ ਕੇ ਗਰਜਵੀਂ ਆਵਾਜ਼ ਵਿੱਚ ਕਹਿੰਦੇ ਹਨ ਕਿ ਹੁਣ ਦੱਸ ਕਿ ਇਸ ਵੇਲੇ ਤੇਰੀ ਕੌਣ ਰੱਖਿਆ ਕਰ ਸਕਦਾ .... ਔਰੰਗਜ਼ੇਬ ਘਬਰਾ ਕੇ ਜਾਨ ਬਖ਼ਸ਼ੀ ਲਈ ਤਰਲੇ ਲੈਂਦਾ ਹੈ .... ਗੁਰੂ ਜੀ ਕਹਿੰਦੇ ਹਨ ਕਿ ਸਾਡਾ ਸਿੱਖ ਦਇਆ ਸਿੰਘ ਚਿੱਠੀ (ਜ਼ਫ਼ਰਨਾਮਹ) ਲੈ ਕੇ ਛੇ ਮਹੀਨੇ ਤੋਂ ਤੇਰੇ ਕੋਲ ਗਿਆ ਹੋਇਆ ਹੈ ਪਰ ਤੇਰੇ ਕਰਮਚਾਰੀਆਂ ਨੇ ਉਸਨੂੰ ਤੇਰੇ ਕੋਲ ਆਉਣ ਤੋਂ ਰੋਕਿਆ ਹੋਇਆ ਹੈ .... ਬਾਦਸ਼ਾਹ ਹੱਥ ਜੋੜ ਕੇ ਕਹਿੰਦਾ ਹੈ ਕਿ ਹੁਣ ਮੈਂ ਜਾਂਦਿਆਂ ਹੀ ਉਸਨੂੰ ਬੁਲਵਾ ਲਵਾਂਗਾ .... ਦਸ਼ਮੇਸ਼ ਜੀ ਔਰੰਗਜ਼ੇਬ ਨੂੰ ਨਿਸ਼ਾਨੀ ਮਾਤ੍ਰ ਛੋਟੀ ਕਿਰਪਾਨ ਦੇ ਕੇ ਤਾਕੀਦ ਕਰਦੇ ਹਨ ਕਿ ਇਹ ਵੀ ਭਾਈ ਦਇਆ ਸਿੰਘ ਨੂੰ ਦੇ ਦੇਣੀ।

ਬਾਦਸ਼ਾਹ ਦੇ ਬੁਲਾਉਣ ਉਤੇ ਦਇਆ ਸਿੰਘ ਜੀ ਅੰਦਰ ਵੜਦਿਆਂ ਹੀ ਵਾਹਿਗੁਰੂ ਜੀ ਕਾ ਖ਼ਾਲਸਾ ਅਤੇ ਵਾਹਿਗੁਰੂ ਜੀ ਕੀ ਫ਼ਤਹ ਬੁਲਾਉਂਦੇ ਹਨ .... ਬਾਦਸ਼ਾਹ ਪੁੱਛਦਾ ਹੈ ਕਿ ਖ਼ਾਲਸਾ ਪੈਦਾ ਹੋ ਗਿਆ ਹੈ, ਜਿਸਦਾ ਉੱਤਰ ਦਇਆ ਸਿੰਘ ਹਾਂ ਵਿੱਚ ਦਿੰਦਾ ਹੈ .... ਤਦ ਕਾਜ਼ੀਆਂ ਵਲੋਂ ਬਾਦਸ਼ਾਹ ਉਤੇ ਇਹ ਫ਼ਤਵਾ ਲਾਇਆ ਜਾਂਦਾ ਹੈ ਕਿ ਹਜ਼ੂਰ ਆਪਦਾ ਹੁਕਮ ਸੀ ਕਿ ਜਿਹੜਾ ਖ਼ਾਲਸਾ ਲਫ਼ਜ਼ ਕਹੇਗਾ, ਉਸਦੀ ਜ਼ਬਾਨ ਕੱਟ ਦਿੱਤੀ ਜਾਵੇਗੀ .... ਹੁਣ ਆਪ ਨੇ ਆਪਣੀ ਜ਼ਬਾਨ ਨਾਲ ਖ਼ਾਲਸਾ ਕਿਹਾ ਹੈ .... ਬਾਦਸ਼ਾਹ ਪੁੱਛਦਾ ਹੈ ਕਿ ਕੋਈ ਐਸਾ ਤਰੀਕਾ ਵੀ ਹੈ ਕਿ ਮੈਂ ਸ਼ਰਿਓਂ ਵੀ ਝੂਠਾ ਨਾ ਹੋਵਾਂ ਅਤੇ ਜ਼ਬਾਨ ਵੀ ਨਾ ਕਟਾਉਣੀ

ਪਵੇ, ਤਾਂ ਕਾਜ਼ੀ ਕਹਿੰਦਾ ਹੈ ਕਿ ਇਕ ਸੋਨੇ ਦੀ ਜਿਭ੍ਹ (ਜ਼ਬਾਨ) ਬਣਵਾ ਕੇ ਆਪਣੀ ਜਿੱਭ ਉਤੇ ਰਖੋ, ਫਿਰ ਉਹ ਕਟਵਾ ਕੇ ਫ਼ਕੀਰਾਂ ਨੂੰ ਦਾਨ ਵਜੋਂ ਦੇ ਦਿਉ .... ਇਸੇ ਤਰ੍ਹਾਂ ਕਰਨ ਪਿਛੋਂ ਔਰੰਗਜ਼ੇਬ ਮਰਨ-ਮਰਾਂਦ ਹੋ ਜਾਂਦਾ ਹੈ ਪਰ ਉਸਦੀ ਜਿੰਦ ਨਹੀਂ ਨਿਕਲਦੀ ਜਿਸਨੂੰ ਦੁਖੀ ਵੇਖ ਕੇ ਜ਼ੇਬੁਲਨਿਸ਼ਾ (ਉਸਦੀ ਬੇਟੀ) ਕਹਿੰਦੀ ਹੈ ਆਪ ਨੇ ਖ਼ਾਲਸਾ ਲਫ਼ਜ਼ ਆਪਣੀ ਜ਼ਬਾਨ ਨਾਲ ਕਿਹਾ ਹੈ ਪਰ ਫ਼ਤਹ (ਵਾਹਿਗੁਰੂ ਜੀ ਕੀ ਫ਼ਤਹ) ਨਹੀਂ ਕਹੀ, ਤਾਂ ਹੀ ਇਤਨੀ ਤਕਲੀਫ ਪਾ ਰਹੇ ਹੋ। ਇਸ ਲਈ ਫ਼ਤਹ ਸ਼ਬਦ ਆਪਣੀ ਜ਼ਬਾਨ ਨਾਲ ਕਹੋ ਤਾਂ ਸੁਖੈਲੀ ਜਾਨ ਨਿਕਲੇਗੀ .... ਬਾਦਸ਼ਾਹ ਸ਼ਰਾਅ ਤੋਂ ਡਰਦਾ ਚੁੱਪ ਕਰ ਜਾਂਦਾ ਹੈ .... ਜ਼ੇਬੁਲਨਿਸਾ ਕਹਿੰਦੀ ਹੈ ਕਿ ਜ਼ਬਾਨੀ ਬੋਲਣਾ ਸ਼ਰਾਅ ਦੇ ਉਲਟ ਗੁਨਾਹ ਸਮਝਦੇ ਹੋ ਤਾਂ ਕਲਮ-ਦਵਾਤ ਲੈ ਕੇ ਕਾਗ਼ਜ਼ ਉਤੇ ਹੀ ਫ਼ਤਹ ਲਿਖ ਛੱਡੋ .... ਅੰਤ ਕਾਗ਼ਜ਼ ਉਤੇ ਲਿਖਿਆਂ ਹੋਇਆ ਬਾਦਸ਼ਾਹ ਦੀ ਜਿੰਦ ਨਿਕਲਦੀ ਹੈ, ਇਤਿਆਦਿਕ।

ਹੋ ਸਕਦਾ ਹੈ ਉਤੇ ਲਿਖੀ ਵਿਥਿਆ ਪੜ੍ਹ ਕੇ ਸਤਿਵਚਨੀਏ ਸ਼ਰਧਾਲੂ ਵੀਰ ਤਾਂ ਭਾਵੇਂ 'ਸਤਿਬਚਨ' ਦੀਆਂ ਗੂੰਜਾਂ ਪਾ ਦੇਣ ਪਰ ਸੂਝ-ਬੂਝ ਵਾਲੇ ਸਿਦਕਵਾਨ ਖੋਜੀਆਂ ਦੀ ਦ੍ਰਿਸ਼ਟੀ ਵਿੱਚ ਇਹ ਕੇਵਲ ਸੂਰਜ ਪ੍ਰਕਾਸ਼ ਦੇ ਕਰਤਾ ਦਾ ਮਨੋਕਲਪਤ ਮਿਥਿਆਵਾਦ ਹੈ ਜਿਸ ਦੀ ਪੁਸ਼ਟੀ ਕਿਸੇ ਵੀ ਪ੍ਰਮਾਣੀਕ ਇਤਿਹਾਸ ਦੁਆਰਾ ਨਹੀਂ ਹੋ ਸਕਦੀ।

ਕੋਈ ਪੁਛੇ ਕਿ ਔਰੰਗਜ਼ੇਬ ਵਰਗਾ ਇਕ ਕੱਟੜ ਮੁਤਅੱਸਬੀ ਮੁਸਲਮਾਨ ਹਿੰਦੂ ਕਰਮਕਾਂਡੀਆਂ ਵਾਂਗੂ ਪ੍ਰਾਣਾਯਾਮੀ ਕਿਵੇਂ ਹੋ ਸਕਦਾ ਹੈ ਤਾਂ ਕੀ ਉੱਤਰ ਦਿੱਤਾ ਜਾਵੇਗਾ। ਬਸ, ਚੁੱਪ।

ਕਦੇ ਥੋੜ੍ਹੇ ਚਿਰ ਵਾਸਤੇ ਉਸਨੂੰ ਪ੍ਰਾਣਾਯਾਮੀ ਮਿਥ ਵੀ ਲਿਆ ਜਾਵੇ ਤਾਂ ਵੀ ਰੋਜ਼ ਮੱਕੇ ਪੁੱਜਣ ਵਾਲੀ ਆਤਮ-ਸ਼ਕਤੀ ਦਾ ਮਾਲਕ ਉਹ ਕਿਵੇਂ ਹੋ ਸਕਦਾ ਹੈ।

ਸ੍ਰੀਮਾਨ ਮਹੰਤ ਸਾਹਿਬ ਜੀ ਆਪ ਹੀ ਦੱਸਣ ਕਿ ਤਖ਼ਤ ਦੇ ਲਾਲਚ ਵੱਸ ਹੋ ਆਪਣੇ ਬਾਪ ਸ਼ਾਹਜਹਾਨ ਨੂੰ ਕੈਦ ਕਰ ਕੇ ਪਾਣੀ ਖੁਣੋਂ ਵੀ ਤਰਸਾ-ਤਰਸਾ ਕੇ ਮਾਰਣ ਅਤੇ ਸਕੇ ਭਰਾਵਾਂ ਨੂੰ ਕਤਲ ਕਰਨ, ਫਿਰ ਲੱਖਾਂ ਸੋਹਾਗਣੀਆਂ ਦੇ ਸੋਹਾਗ ਲੁੱਟਣ, ਭੈਣਾਂ ਦੇ ਵੀਰ ਡੱਕਰੇ-ਡੱਕਰੇ ਕਰਨ ਮਾਵਾਂ ਦੀਆਂ ਗੋਦਾਂ ਖਾਲੀ ਕਰਨ, ਬੱਚੇ ਯਤੀਮ ਕਰਨ, ਫਿਰ ਧਰਮ ਅਸਥਾਨਾਂ ਨੂੰ ਸਾੜ ਫੂਕ ਕੇ ਮਿੱਟੀ ਵਿੱਚ ਮਿਲਾਉਣ ਬਲਕਿ ਕੁਰਾਨ ਮਜੀਦ ਦੀਆਂ ਝੂਠੀਆਂ ਕਸਮਾਂ ਖਾਣ ਵਾਲੇ ਕਠੋਰ ਚਿੱਤ ਔਰੰਗਜ਼ੇਬ ਦੇ ਮਲੀਨ ਹਿਰਦੇ ਵਿੱਚ ਹਰ ਰੋਜ਼ ਮੱਕੇ ਆਦਿਕ ਪੁੱਜਣ ਵਾਲੀ ਆਤਮ ਸ਼ਕਤੀ ਦਾ ਮੰਨਣਾ ਬੁੱਧਮਤਾ ਹੈ ਜਾਂ ਮਹਾਨ ਅਗਿਆਨਤਾ ਦਾ ਪ੍ਰਤੱਖ ਸਬੂਤ ਹੈ।

ਹਾਲਾਂਕਿ ਉਪ੍ਰੋਕਤ ਵਿਚਾਰ ਸਬੰਧੀ ਸੂਰਜ ਪ੍ਰਕਾਸ਼ ਐਨ ਇਕ ਅੰਸ 31 ਦੇ ਫੁਟ-ਨੋਟ ਵਿੱਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਸਪਸ਼ਟ ਕੀਤਾ ਹੈ ਕਿ ਇਹੋ ਜਿਹੀਆਂ ਗੱਲਾਂ 'ਸ਼ਾਹ' ਦੀ ਰੂਹਾਨੀ ਤਾਕਤ ਦੀਆਂ ਮੌਲਾਨਿਆਂ ਨੇ ਘੜ ਕੇ ਸਰਬ ਸਾਧਾਰਣ ਵਿੱਚ ਫੈਲਾਈਆਂ ਕਿ ਸਾਡਾ ਸ਼ਾਹ ਇਤਨਾ ਬਲੀ ਹੈ ਜੋ ਰੋਜ਼ ਮੱਕੇ ਜਾ ਕੇ ਨਿਮਾਜ਼ ਪੜ੍ਹਦਾ ਹੈ, ਇਹ ਗੱਲ ਕਵੀ ਜੀ ਨੇ ਆਮ ਲੋਕਾਂ ਵਿੱਚ ਫੈਲੀ ਹੋਈ ਤੇ ਕੁਝ ਅਰਸਾ ਮਗਰੋਂ ਟੁਰੀ ਰਹੀ ਸੁਣ ਕੇ ਲਿਖੀ ਹੈ। ਐਸੇ ਜ਼ਾਲਮ ਨਿਰਦਈ ਵਿੱਚ ਇਤਨੀ ਰੂਹਾਨੀ ਇਕਾਗਰਤਾ ਕਿਥੋਂ ਸੀ।



ਕਿਹਾ ਚੰਗਾ ਹੁੰਦਾ ਜੋ ਮਹੰਤ ਸਾਹਿਬ ਜੀ ਹੋਰ ਨਹੀਂ ਤਾਂ ਸੂਰਜ ਪ੍ਰਕਾਸ਼ ਵਿਚਲੇ ਉਤੇ ਦਰਸਾਏ ਹਵਾਲੇ ਦੇਣ ਲਗਿਆਂ ਇਸੇ ਸੂਰਜ ਪ੍ਰਕਾਸ਼ ਦੇ ਐਨ 1 ਅੰਸੂ 31 ਦੇ ਫੁਟ-ਨੋਟ ਵਿੱਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵਲੋਂ ਉਤੇ ਲਿਖੇ ਫੈਸਲੇ ਨੂੰ ਹੀ ਵੇਖ ਲੈਂਦੇ ਤਾਂ ਇਸ ਬਿਰਥਾ ਕਲਪਨਾ ਦਾ ਆਸਰਾ ਕਦਾਚਿਤ ਨਾ ਲੈਂਦੇ ਤੇ ਨਾ ਹੀ ਗੁਰਮਤਿ ਅਵਲੰਬੀ ਪਾਰਖੂ ਗੁਰਸਿੱਖਾਂ ਦੇ ਹਿਰਦੇ ਦੁਖਿਤ ਕਰਨ ਦੇ ਭਾਗੀ ਬਣਦੇ।

ਪਿਛੇ ਰਿਹਾ, ਮਕਿਉ ਮੁੜਦੇ ਹੋਏ ਔਰੰਗਜ਼ੇਬ ਨੂੰ ਰਸਤੇ ਵਿੱਚ ਦਸ਼ਮੇਸ਼ ਜੀ ਦਾ ਲਲਕਾਰਨਾ।

ਜੇ ਗੁਰਦੇਵ ਜੀ ਸੱਚ-ਮੁੱਚ ਹੀ ਉਸ ਨੂੰ ਲਲਕਾਰਦੇ ਜਾਂ ਵੰਗਾਰਦੇ ਤਾਂ ਇਨ੍ਹੇ ਵਡੇ ਬਜਰ ਪਾਪੀ ਘੋਰ ਅਪਰਾਧੀ ਨੂੰ ਉਨ੍ਹਾਂ ਜੀਉਂਦਿਆਂ ਕਿਥੇ ਛੱਡਣਾ ਸੀ ਬਲਕਿ ਇਹੋ ਜਿਹੇ ਖ਼ੂਨੀ ਦਰਿੰਦੇ ਨੂੰ ਖ਼ਤਮ ਕਰਕੇ ਸਮੂੰਹ ਸ੍ਰਿਸ਼ਟੀ ਉਤੇ ਇਕ ਵਡਾ ਭਾਰੀ ਉਪਕਾਰ ਕਰਨਾ ਸੀ।

ਦੂਜਾ - ਦਇਆ ਸਿੰਘ ਜੀ ਹੱਥੀਂ ਭੇਜੀ ਚਿੱਠੀ (ਜ਼ਫ਼ਰਨਾਮਹ) ਪੜ੍ਹਣ ਦੀ ਤਾਕੀਦ ਕਰਨ ਦੀ ਥਾਵੇਂ ਇਸ ਸਮੇਂ ਸਗੋਂ ਰੂ-ਬ-ਰੂ ਹੁੰਦਿਆਂ ਆਪਣੀ ਜ਼ਬਾਨੀ ਸਭ ਕੁਝ ਆਪ ਹੀ ਦੱਸ ਦੇਣਾ ਸੀ।

ਤੀਜਾ - ਮੁਲਾਕਾਤ ਸਮੇਂ ਬਾਦਸ਼ਾਹ ਨੇ ਭਾਈ ਦਇਆ ਸਿੰਘ ਜੀ ਤੋਂ ਇਹ ਪੁੱਛਣਾ ਕਿ ਖ਼ਾਲਸਾ ਪੈਦਾ ਹੋ ਗਿਆ ਹੈ ?

ਕੀ ਸੰਮਤ 1756 ਵਾਲੀ ਵਿਸਾਖੀ ਤੋਂ ਲਗਭਗ ਇਸ 1762 ਤਕ ਪੂਰੇ 6 ਸਾਲਾਂ ਵਿੱਚ ਔਰੰਗਜ਼ੇਬ ਨੂੰ ਉਸ ਖ਼ਾਲਸੇ ਦੇ ਪੈਦਾ ਹੋਣ ਦਾ ਪਤਾ ਨਹੀਂ ਲਗਾ ਸੀ ਜਿਸ ਨੂੰ ਖ਼ਤਮ ਕਰਨ ਲਈ ਇਸ ਨੇ ਆਪ ਹੀ ਫ਼ੌਜਾਂ ਭੇਜਣ ਅਤੇ ਝੂਠੀਆਂ ਕਸਮਾਂ ਖਾਣ ਆਦਿਕ ਅਨੇਕਾਂ ਪਾਪੜ ਵੇਲੇ ਸਨ ਤਾਂ ਉਸਨੂੰ ਭਾਈ ਦਇਆ ਸਿੰਘ ਜੀ ਤੋਂ ਖ਼ਾਲਸਾ ਪੈਦਾ ਹੋਣ ਵਾਲੀ ਪੁਛ ਕਰਨ ਦੀ ਲੋੜ ਹੀ ਕੀ ਸੀ ?

ਕੀ ਕੋਈ ਬੰਦਾ ਦਿਨ ਦੋਪਹਿਰੀਂ ਕਿਸੇ ਕੋਲੋਂ ਇਹ ਪੁੱਛ ਕਰ ਸਕਦਾ ਹੈ ਕਿ ਸੂਰਜ ਚੜ੍ਹਿਆ ਹੈ ਜਾਂ ਨਹੀਂ। ਤਾਂ ਤੇ ਇਸ ਝੂਠੀ ਗੱਪ ਨੂੰ ਸੱਚ ਮੰਨ ਲੈਣਾ ਮਹਾਨ ਅਗਿਆਨਤਾ ਦਾ ਪ੍ਰਤੱਖ ਸਬੂਤ ਹੈ।

ਕਦੇ ਦੁਰਜਨ ਤੋਸ਼ ਨਯਾਇ ਅਨੁਸਾਰ ਉਪ੍ਰੋਕਤ ਮਿਥਿਆਵਾਦ ਨੂੰ ਮੰਨ ਵੀ ਲਿਆ ਜਾਵੇ ਤਾਂ ਕਾਜ਼ੀ, ਮੌਲਾਨਿਆਂ ਵਲੋਂ ਔਰੰਗਜ਼ੇਬ ਉਤੇ ਜ਼ਬਾਨ ਕਟਾਉਣ ਵਾਲਾ ਫ਼ਤਵਾ ਲਾਉਣਾ ਉਤਲੇ ਝੂਠ ਨੂੰ ਵੀ ਮਾਤ ਪਾ ਦੇਣ ਵਾਲਾ ਝੂਠ ਸਿੱਧ ਹੋਵੇਗਾ। ਕਾਰਨ ਇਹ ਕਿ ਆਪਣੇ ਬਾਪ ਅਤੇ ਸਕੇ ਭਰਾਵਾਂ ਨੂੰ ਵੀ ਤਸੀਹੇ ਦੇ-ਦੇ ਕੇ ਮਾਰਣ ਵਾਲੇ ਸੰਗਦਿਲ ਔਰੰਗਜ਼ੇਬ ਅੱਗੇ ਜਿਹੜੇ ਮੌਲਾਣੇ ਅਤੇ ਕਾਜ਼ੀ ਉੱਚਾ ਸਾਹ ਲੈਣ ਲਗੇ ਵੀ ਥਰ-ਥਰ ਕੰਬਦੇ ਹੋਣ, ਉਹ ਉਸ ਬਾਦਸ਼ਾਹ ਦੀ ਜਿੱਭ (ਜ਼ਬਾਨ) ਕੱਟਣ ਦਾ ਫੈਸਲਾ ਦੇਣ ਦੀ ਕੀ ਜੁਰਅੱਤ ਰਖਦੇ ਸਨ।

ਮੰਨਿਆ ਕਿ ਜਮਾਨੇ ਸਾਜ਼ ਔਰੰਗਜ਼ੇਬ ਸ਼ਰਹ ਦੀ ਆੜ ਲੈ ਕੇ ਸ਼ਰੱਈ ਮੁਸਲਮਾਨਾਂ ਦੀ ਅਖੀਂ ਘੱਟਾ ਪਾਉਣ ਲਈ ਕਿਸੇ ਨਾ ਕਿਸੇ ਵੇਲੇ ਉਨ੍ਹਾਂ ਨਾਲ ਸਲਾਹ ਮਸ਼ਵਰੇ ਤਾਂ ਭਾਵੇਂ ਕਰ ਹੀ ਲੈਂਦਾ ਹੋਵੇਗਾ ਪਰ ਕਾਜ਼ੀ ਆਦਿਕਾਂ ਨੂੰ ਉਸਨੇ ਇਤਨੇ ਅਧਿਕਾਰ ਨਹੀਂ ਦਿੱਤੇ ਹੋਏ ਸਨ ਜੋ ਝੱਟ ਹੀ ਉਸ ਦੀ ਜ਼ਬਾਨ ਕੱਟਣ ਤਕ ਵੀ ਪੁੱਜ ਜਾਣ।

ਸੂਰਜ ਪ੍ਰਕਾਸ਼ ਐਨ 1 ਅੰਸੂ 31 ਦੇ ਫੁਟ-ਨੋਟ ਵਿੱਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਲਿਖਿਆ ਹੈ ਕਿ ਔਰੰਗਜ਼ੇਬ ਪੱਕਾ ਦੀਨ-ਦਾਰ ਮੁਸਲਮਾਨ ਵੀ ਨਹੀਂ ਸੀ, ਨਿਮਾਜ਼ ਰੋਜ਼ੇ ਦੀਨ ਦੇ ਕੰਮ ਸਭ ਇਕ ਬੁਰਕਾ ਮਾਤ੍ਰ ਸਨ, ਅੰਦਰਲੀਆਂ ਰਾਜਸੀ ਕਪਟ ਨੀਤੀਆਂ ਦੇ ਢੱਕਣ ਲਈ।

ਸਭ ਤੋਂ ਵਧੇਰੇ ਇਹ ਗਪੋੜਾ ਕਿ ਸੋਨੇ ਦੀ ਜ਼ਬਾਨ ਬਣਵਾ ਕੇ ਬਾਦਸ਼ਾਹ ਦੀ ਜ਼ਬਾਨ ਉਤੇ ਰੱਖ ਕੇ ਕੱਟੀ ਗਈ।

ਇਥੇ ਹੀ ਬਸ ਨਹੀਂ, ਉਤਲੇ ਕਥਨ ਅਨੁਸਾਰ ਔਰੰਗਜ਼ੇਬ ਦੀ ਜਿੰਦ ਸੁਖੱਲੀ ਨਿਕਲਣ ਲਈ ਜ਼ੇਬੁਲਨਿਸਾ ਵਲੋਂ ਆਪਣੇ ਬਾਪ ਨੂੰ 'ਵਾਹਿਗੁਰੂ ਦੀ ਫ਼ਤਹ' ਬੁਲਾਉਣੀ ਜਾਂ ਕਾਗ਼ਜ਼ ਉਤੇ ਫ਼ਤਹ ਸ਼ਬਦ ਲਿਖਣ ਦਾ ਸਲਾਹ ਦੇਣ ਵਾਲੀ ਸਭ ਤੋਂ ਵਧੇਰੀ ਇਕ ਹਾਸੋ-ਹੀਣੀ ਉਹ ਗੱਪ ਹੈ ਜਿਸਦਾ ਕੋਈ ਮੁਸਲਮਾਨੀ ਤ੍ਵਾਰੀਖ਼ ਜਾਂ ਕੋਈ ਵਿਦੇਸ਼ੀ ਲਿਖਾਰੀ ਅਥਵਾ ਹਿੰਦੂ ਸਿੱਖ ਪ੍ਰਮਾਣੀਕ ਇਤਿਹਾਸ ਕੋਈ ਵੀ ਪੁਸ਼ਟੀ ਨਹੀਂ ਕਰਦਾ।

ਜੇ ਸੱਚ-ਮੁੱਚ ਹੀ ਉਪ੍ਰੋਕਤ ਲਿਖਤਾਂ ਸੱਚੀਆਂ ਹੁੰਦੀਆਂ ਤਾਂ ਮੁਸਲਮਾਨਾਂ ਦਾ ਰਵੱਈਆ ਉਸੇ ਵੇਲੇ ਬਦਲ ਕੇ ਹੋਰ ਦਾ ਹੋਰ ਹੋ ਜਾਣਾ ਸੀ, ਬਲਕਿ ਉਨ੍ਹਾਂ ਹਮੇਸ਼ਾਂ ਲਈ ਗੁਰੂ ਖ਼ਾਲਸੇ ਦੀ ਸ਼ਰਣ ਲੈ ਲੈਣੀ ਸੀ, ਕਾਰਣ ਇਹ ਕਿ ਮੁਸਲਮਾਨ ਲੋਕ ਉਪ੍ਰੋਕਤ ਮੁਅਜਜ਼ਿਆਂ (ਕਰਾਮਾਤਾਂ) ਦੇ ਹਦੋਂ ਕਾਇਲ ਹੁੰਦੇ ਹਨ।

ਕੁਝ ਵੀ ਹੋਵੇ, ਇਹ ਮੰਨਣਾ ਪਵੇਗਾ ਕਿ ਉਤੇ ਦਰਸਾਈਆਂ ਲਿਖਤਾਂ ਮਨੋ-ਕਲਪਤ ਜਾਂ ਸੁਣੀਆਂ-ਸੁਣਾਈਆਂ ਅਥਵਾ ਸੂਰਜ ਪ੍ਰਕਾਸ਼ ਦੇ ਕਰਤਾ ਵਲੋਂ ਲਿਖੀਆਂ ਹੋਈਆਂ ਹਨ ਜੋ ਕੱਚੇ-ਪਿੱਲੇ ਅੰਧਵਿਸ਼ਵਾਸੀਆਂ ਵਾਸਤੇ ਤਾਂ ਭਾਵੇਂ ਅਤੀ ਰੋਚਕ (ਰੁਚੀ ਦਾ ਕਾਰਣ) ਹੋਣ ਪਰ ਵਾਸਤਵ ਵਿੱਚ ਇਹ ਅਤਿ-ਕਥਨੀਆਂ ਹੀ ਨਹੀਂ ਸਗੋਂ ਸਾਰੇ ਦਾ ਸਾਰਾ ਉਹ ਮਿਥਿਆਵਾਦ ਹੈ ਜੋ ਕਈ ਵੇਰਾਂ ਸੱਚ ਨੂੰ ਵੀ ਸੰਦੇਹ ਯੁਕਤ ਕਰ ਕੇ ਸਮੁੱਚੇ ਪੰਥ ਲਈ ਲਾਭਦਾਇਕ ਹੋਣ ਦੀ ਥਾਵੇਂ ਉਲਟਾ ਹਾਨੀਕਾਰਕ ਬਲਕਿ ਹਮੇਸ਼ਾਂ ਲਈ ਵਿਤੰਡਾਵਾਦ ਦਾ ਰੂਪ ਧਾਰ ਕੇ ਝੂਠੇ ਝਗੜੇ-ਝੇੜਿਆਂ ਦਾ ਕਾਰਣ ਵੀ ਬਣ ਜਾਂਦਾ ਹੈ।

ਮੁੱਕਦੀ ਗੱਲ ਇਹ ਕਿ ਔਰੰਗਜ਼ੇਬ ਅਤੇ ਦਸਮ ਪਿਤਾ ਤਥਾ ਕਾਜ਼ੀ ਆਦਿਕਾਂ ਵਾਲਾ ਉਤੇ ਦਰਸਾਇਆ ਵਾਰਤਾਲਾਪ ਨਿਰੋਲ ਮਿਥਿਆਵਾਦ ਹੈ ਜੋ ਮਹੰਤ ਸਾਹਿਬ ਜੀ ਉਨ੍ਹਾਂ ਦੀ ਆਪਣੀ ਲਿਖਤ ਅਨੁਸਾਰ (ਸ੍ਰੀਮਾਨ 108 ਬ੍ਰਹਮ ਗਿਆਨੀ ਸੰਤ ਕ੍ਰਿਪਾਲ ਸਿੰਘ ਜੀ ਮਹੰਤ) ਵਰਗੀ ਮਹਾਨ ਵਿਅਕਤੀ ਵਲੋਂ ਦਰਸਾਉਣਾ ਅਨੁਕੂਲ ਨਹੀਂ, ਸਗੋਂ ਉਨ੍ਹਾਂ ਦੀ ਉੱਚੀ-ਸੁੱਚੀ ਸ਼ਾਨ ਦੇ ਉਕਾ ਹੀ ਪ੍ਰਤਿਕੂਲ ਹੈ।



## ਭਾਗ ਤੀਜਾ

# ਹੇਮਕੁੰਟ ਸਬੰਧੀ

ਅਬ ਮੈਂ ਆਪਨੀ ਕਥਾ ਬਖਾਨੋ।

ਤਪ ਸਾਧਤ ਜਿਹ ਬਿਧ ਮੋਹਿ ਆਨੋ। .....

ਹੇਮ ਕੁੰਟ ਪਰਬਤ ਹੈ ਜਹਾਂ।

ਸਪਤ ਸ੍ਰਿੰਗ ਸੋਬਤ ਹੈ ਤਹਾਂ। .....

ਦਸਮ ਗਰੰਥ ਵਿਚਲੇ ਬਚਿਤ੍ਰ ਨਾਟਕ ਦੇ ਛੇਵੇਂ ਅਧਿਆਇ ਵਿਚਲੀ ਉਪ੍ਰੋਕਤ ਕਵੀ ਰਚਨਾ ਨੂੰ ਕਈ ਅਜਾਣ ਸ਼ਰਧਾਲੂਆਂ ਨੇ ਦਸ਼ਮੇਸ਼ ਬਾਣੀ ਸਮਝ ਕੇ ਨਿਸ਼ਚੇ ਕਰ ਲਿਆ ਕਿ ਗੁਰੂ ਕਲਗੀਧਰ ਜੀ ਨੇ ਪਿਛਲੇ ਜਨਮ ਦੁਸ਼ਟ ਦਮਨ ਰੂਪ ਵਿੱਚ ਹੇਮਕੁੰਟ ਪਰਬਤ ਉਤੇ ਤਪ ਕੀਤਾ ਸੀ।

ਤਦੇ ਹੀ ਕਈ ਅਜਾਣ ਸ਼ਰਧਾਲੂ ਹੇਮਕੁੰਟ ਨੂੰ ਗੁਰੂ ਜੀ ਦਾ ਤਪ ਅਸਥਾਨ ਮਿੱਥ ਕੇ ਵੇਖੋ-ਵੇਖੀ ਵਡੀਆਂ-ਵਡੀਆਂ ਖੇਚਲਾਂ ਅਤੇ ਖ਼ਰਚ ਕਰ ਕੇ ਯਾਤਰਾ ਕਰਦੇ .... ਚੜ੍ਹਾਵੇ ਚਾੜ੍ਹਦੇ .... ਕਈ ਪ੍ਰਕਾਰ ਦੀਆਂ ਸੁਖਨਾ ਸੁਖਦੇ ਹਨ।

ਉਪ੍ਰੋਕਤ ਮਨੌਤ ਅਨੁਸਾਰ ਹੀ ਯਾਤਰੂਆਂ ਹਿਤ ਕਈ ਸਹੂਲਤੀ ਸਕੀਮਾਂ ਬਣੀਆਂ ਅਤੇ ਹੋਰ ਵੀ ਬਣ ਰਹੀਆਂ ਹਨ ਜਿਨ੍ਹਾਂ ਉਤੇ ਲੱਖਾਂ-ਕਰੋੜਾਂ ਤਕ ਖ਼ਰਚ ਹੋ ਚੁਕਾ, ਤੇ ਅਜੇ ਵੀ ਹੋ ਰਿਹਾ ਹੈ।

ਦੂਜੇ ਪਾਸੇ, ਸਿੱਖ ਪੰਥ ਦੇ ਅਨੇਕਾਂ ਮੰਨੇ-ਪ੍ਰਮੰਨੇ ਵਿਦਵਾਨ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਪਛਾਨਣ ਵਾਲੇ ਉਕਤ ਯਾਤਰਾ ਨੂੰ ਇਕ ਮਹਾਨ ਭੁੱਲ ਅਤੇ ਨਿਰੋਲ ਮਨਮਤ ਸਮਝਦੇ ਹਨ, ਜਿਵੇਂ ਕਿ ਸ੍ਰ. ਸ਼ਮਸ਼ੇਰ ਸਿੰਘ ਜੀ ਅਸ਼ੋਕ, ਸ੍ਰ. ਰਤਨ ਸਿੰਘ ਜੀ ਜੱਗੀ, ਡਾ. ਕਰਤਾਰ ਸਿੰਘ ਜੀ ਬਾੜੀ, ਸ੍ਰੀਮਾਨ ਭਾ.ਸਾ.ਭਾ. ਅਰਦਮਨ ਸਿੰਘ ਜੀ ਬਾਗੜੀਆ ਆਦਿਕਾਂ ਨੇ ਆਪਣੀਆਂ ਲਿਖਤਾਂ ਰਾਹੀਂ ਵੀ ਦਰਸਾਇਆ ਹੈ।

ਅਵੱਸ਼ ਮੰਨਣਾ ਪਵੇਗਾ ਕਿ ਹੇਮਕੁੰਟ ਨੂੰ ਗੁਰੂ ਸਾਹਿਬ ਦਾ ਤਪ ਅਸਥਾਨ ਮੰਨਣ ਵਾਲੇ ਗੁਰਸਿੱਖਾਂ ਨੂੰ ਭੁਲੇਖਾ ਪੈਣ ਦਾ ਕਾਰਣ ਉਤੇ ਦਰਸਾਈ 'ਅਬ ਮੈ ਅਪਨੀ ਕਥਾ ਬਖਾਨੋ' ਵਾਲੀ ਰਚਨਾ ਹੈ, ਜੋ ਮਹਾਂਕਾਲ ਅਤੇ ਕਾਲਕਾ (ਮਹਾਂਕਾਲੀ) ਦੇ ਅਰਾਧਕ ਇਕ ਸਾਕਤ ਕਵੀ ਵਲੋਂ ਰਚੀ ਹੋਈ ਰਚਨਾ ਹੈ, ਜਿਸਦੀ ਖੋਜ ਕੀਤਿਆਂ ਗੁਰੂ ਦਸ਼ਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਬਲਕਿ ਬਾਬਾ ਬੰਦਾ ਸਿੰਘ (ਗੁਰਬਖਸ਼ ਸਿੰਘ) ਜੀ ਦੀ ਸ਼ਾਹਦਤ ਤੋਂ ਵੀ ਪਿਛੋਂ ਦੀ ਰਚਨਾ ਸਿੱਧ ਹੁੰਦੀ ਹੈ।

ਉਤੇ ਦਰਸਾਏ ਮਹਾਂਕਾਲ ਦੇ ਉਪਾਸ਼ਕ ਕਵੀ ਦੀ ਆਪਣੀ ਰਚੀ ਰਚਨਾ ਨੂੰ ਗੁਰੂ ਕਲਗੀਧਰ ਜੀ ਵਲੋਂ ਉਚਰੀ ਦਰਸਾਉਣ ਤੋਂ ਮਨੋਰਥ ਇਹ ਸੀ ਕਿ ਸਿੱਖ ਪੰਥ ਨੂੰ ਇਹ ਨਿਸ਼ਚਾ ਹੋ ਜਾਵੇ ਕਿ ਦਸਮ ਪਾਤਸ਼ਾਹ ਪਿਛਲੇ ਜਨਮ ਵਿੱਚ ਵੀ ਮਹਾਂਕਾਲ ਅਤੇ ਕਾਲਿਕਾ ਦੇ ਅਰਾਧਕ ਸਨ।

ਉਪ੍ਰੋਕਤ ਚਾਲਾਕ ਕਵੀ ਵਲੋਂ ਚਲੀ ਗਈ ਡੂੰਘੀ ਚਾਲ ਹੋਰ ਵੀ ਕਈ ਗ੍ਰੰਥਾਕਾਰ ਆਪੋ-ਆਪਣੇ ਗ੍ਰੰਥਾਂ ਨੂੰ ਪ੍ਰਮਾਣੀਕ ਦਰਸਾਉਣ ਲਈ ਪ੍ਰੰਪਰਾ ਤੋਂ ਹੀ ਚਲਦੇ ਆਏ ਹਨ, ਭਾਵ ਆਪੋ-ਆਪਣੀਆਂ ਪੁਸਤਕਾਂ ਨੂੰ ਮਹਾਨ ਵਿਅਕਤੀਆਂ ਵਲੋਂ ਦੱਸਦੇ ਆਏ ਹਨ, ਜਿਵੇਂ ਕਿ-

ਰਾਮਾਇਣ - ਯਿਹ ਰਾਮਾਇਣ ਤ੍ਰਿਕਾਲਗ ਰਿਸ਼ੀ ਬਾਲਮੀਕ ਜੀ ਨੇ ਭਗਵਾਨ ਰਾਮ ਜੀ ਕੇ ਅਵਤਾਰ ਧਾਰਨ ਸੇ ਭੀ ਦਸ ਹਜ਼ਾਰ ਬਰਸ ਪਹਿਲੇ ਭਵਿਸ਼ ਬਾਨੀ ਕੇ ਰੂਪ ਮੇਂ ਉਚਾਰਨ ਕੀ ਥੀ।

ਯਹੀ ਅਮਰ ਕਥਾ (ਰਾਮਾਇਣ) ਅਮਰਕੁੰਡ ਅਸਥਾਨ ਪਰ ਸ਼ਿਵਜੀ ਮਹਾਰਾਜ ਨੇ ਪਾਰਬਤੀ ਕੋ ਸ੍ਰਵਨ ਕਰਾਈ। ਯਹੀ ਰਾਮਾਇਣ ਸਪਤਰਿਸ਼ੀ ਨੇ ਨੈਮਿਖਾਰ ਤੀਰਥ ਪਰ ਕਈ ਹਜ਼ਾਰ ਰਿਸ਼ੀਓਂ ਕੋ ਬੋਧ ਕਰਾਈ।

ਗਰੁੜ ਪੁਰਾਣ - ਯਿਹ 'ਗੁਰੜ ਪੁਰਾਣ' ਵਿਸ਼ਨੂੰ ਜੀ ਨੇ ਆਪਣੇ ਵਾਹਨ ਗਰੁੜ ਪ੍ਰਤੀ ਬੋਧ ਕਰਾਇਆ।

ਭਵਿਖਯਤ ਪੁਰਾਣ - ਯਿਹ ਮਹਾ-ਪਾਵਨ 'ਭਵਿਖਯਤ ਪੁਰਾਣ' ਬ੍ਰਹਮਾ ਜੀ ਨੇ ਨਾਰਦ ਕੋ ਨਿਸਚੈ ਕਰਾਇਆ।

ਜਨਮ ਸਾਖੀ - ਜਿਵੇਂ ਬਿਧੀਚੰਦ ਹਿੰਦਾਲੀਏ ਨੇ ਆਪਣੇ ਵਲੋਂ ਜਨਮ-ਸਾਖੀ ਵਿੱਚ ਅਨੇਕਾਂ ਮਨ-ਮਰਜ਼ੀ ਦੀਆਂ ਝੂਠੀਆਂ-ਸੱਚੀਆਂ ਸਾਖੀਆਂ ਲਿਖ ਕੇ ਪ੍ਰਮਾਣੀਕ ਦਰਸਾਉਣ ਹਿਤ ਭੂਮਿਕਾ ਵਿੱਚ ਇਹ ਲਿਖ ਦਿੱਤਾ ਕਿ ਇਹ ਸਾਖੀਆਂ ਭਾਈ ਬਾਲੇ ਨੇ ਗੁਰੂ ਅੰਗਦ ਦੇਵ ਜੀ ਨੂੰ ਸੁਣਾਈਆਂ ਤੇ ਪੈੜੇ ਮੋਖੇ ਨੇ ਲਿਖੀਆਂ।

ਕਥਾ ਪੂਰਨਮਾਸ਼ੀ - ਜਿਵੇਂ ਪਿੰਡ ਬਲਕਸਰ, ਤਹਿਸੀਲ ਚਕਵਾਲ, ਜ਼ਿਲਾ ਜਿਹਲਮ ਦੇ ਵਸਨੀਕ ਸੰਤ ਪੂਰਨ ਸਿੰਘ ਨੇ ਕਥਾ ਪੂਰਨਮਾਸ਼ੀ (ਕਪੋਲ ਕਲਪਨਾ) ਰਚ ਕੇ ਲਿਖਿਆ ਸੀ ਕਿ ਦਸ਼ਮੇਸ਼ ਜੀ ਨੇ ਇਕ ਰਾਤ ਵਿੱਚ ਇਕ ਸੌ ਯਾਰਾਂ ਸ਼ੇਰ ਮਾਰੇ .... ਅੰਨ੍ਹਾ ਖੂਹ ਸੁਜਾਖਾ ਹੋਇਆ .... ਇਤਿਆਦਿਕ ਤੋਲੇ ਹੋਏ ਕੁਫ਼ਰ ਨੂੰ ਭਾਈ ਦਇਆ ਸਿੰਘ ਅਤੇ ਭਾਈ ਮਨੀ ਸਿੰਘ ਵਲੋਂ ਦਰਸਾਇਆ ਯਥਾ ਦਇਆ ਸਿੰਘ ਕੋ ਸਿਖ ਥਾ ਮਨੀ ਸਿੰਘ ਬੁਧਵਾਨ।

(ਕਥਾ ਪੂਰਨਮਾਸ਼ੀ ਛੰਦੋਬੰਦੀ)

ਨੋਟ - ਪਾਠਕਾਂ ਨੂੰ ਇਹ ਵੀ ਪਤਾ ਹੋਵੇ ਕਿ ਇਸੇ ਸੰਤ ਪੂਰਨ ਸਿੰਘ ਨੇ ਸੰਨ 1909 ਨੂੰ ਪਿੰਡ ਮੁਰੀਦ, ਜ਼ਿਲ੍ਹਾ ਜਿਹਲਮ ਵਿੱਚ ਸਜੇ ਖ਼ਾਲਸਾ ਦੀਵਾਨ ਸਮੇਂ ਆਪਣੀ ਰਚੀ ਕਥਾ ਪੂਰਨਮਾਸ਼ੀ ਬਾਬਤ ਭੁੱਲ ਮੰਨਦਿਆਂ ਹੋਇਆਂ ਕੂਕ-ਕੂਕ ਕੇ ਕਿਹਾ ਸੀ ਕਿ



ਸੱਜਣੋਂ, ਮੈਂ ਝੂਠ ਲਿਖਿਆ.... ਮੈਂ ਕੁਫ਼ਰ ਤੋਲਿਆ .... ਮੈਨੂੰ ਬਖਸ਼ਿਆ ਜਾਵੇ।

ਕੋਈ ਪੁਛੇ ਕਿ ਸੰਤ ਪੂਰਨ ਸਿੰਘ ਵਲੋਂ ਭੁੱਲ ਮੰਨਣ ਦਾ ਸਬੂਤ ਕੀ ਹੈ ਤੇ ਉਥੋਂ ਦੇ ਹੀ ਵਸਨੀਕ ਕੈਪਟਨ ਮਿਹਰ ਸਿੰਘ ਜੀ ਜੋ ਦੀਵਾਨ ਵਿੱਚ ਮੌਜੂਦ ਸਨ ਅਤੇ ਹੁਣ ਇਸ ਵੇਲੇ ਅੰਬਾਲਾ ਛਾਉਣੀ ਵਿੱਚ ਰਹਿੰਦੇ ਅਤੇ ਪੰਜਾਬੀ ਗੁਰਦੁਆਰੇ ਦੇ ਪ੍ਰਧਾਨ ਹਨ, ਨਾਲ ਹੀ ਕਥਾ ਕੀਰਤਨ ਦੇ ਰਸੀਏ ਅਤੇ ਵਿਦਵਾਨ ਹਨ, ਉਨ੍ਹਾਂ ਤੋਂ ਪੁਛਿਆ ਜਾ ਸਕਦਾ ਹੈ।

ਟੀਕਾ ਜਪੁ ਜੀ - ਜਿਵੇਂ ਕਿਸੇ ਚਾਲਾਕ ਟੀਕਾਕਾਰ ਨੇ ਆਪਣੇ ਵਲੋਂ ਕੀਤੇ ਜਪੁ ਜੀ ਦੇ ਟੀਕੇ ਨੂੰ ਭਾਈ ਮਨੀ ਸਿੰਘ ਜੀ ਵਲੋਂ ਦਰਸਾਇਆ ਸੀ ਅਤੇ ਇਹ ਵੀ ਲਿਖਿਆ ਸੀ ਕਿ ਇਹ ਪਉੜੀ ਇਤਨੀ ਵਾਰੀ .... ਵੱਲ ਮੂੰਹ ਕਰਕੇ ਪੜ੍ਹਿਆਂ ਅਣਗਿਣਤ ਧਨ ਪ੍ਰਾਪਤ ਹੋਵੇਗਾ .... ਇਹ ਪਉੜੀ ਇਤਨੀ ਵਾਰੀ .... ਵੱਲ ਮੂੰਹ ਕਰਕੇ ਪੜ੍ਹਨ ਨਾਲ ਦੁਸ਼ਮਣ ਮਰ ਜਾਵੇਗਾ, ਇਤਿਆਦਿਕ।

ਜਿਵੇਂ ਰਤਨਮਾਲਾ, ਨਸੀਹਤ ਨਾਮਾ, ਪੈਂਤੀਸ ਅੱਖਰੀ, ਪ੍ਰਾਣ ਸੰਗਲੀ, ਜਿਤ ਦਰ ਲਖ ਮੁਹੰਮਦਾ ਆਦਿਕ ਰਚਨ ਵਾਲਿਆਂ ਨੇ ਗੁਰੂ ਨਾਨਕ ਦੇਵ ਜੀ ਦੀਆਂ ਰਚਨਾਵਾਂ ਦਰਸਾਈਆਂ ਹਨ।

ਜਿਵੇਂ ਪੈਂਤੀਸ ਅੱਖਰੀ ਦੀ ਅੰਤਕਾ ਵਿੱਚ ਦੁਰਗਾ ਮੰਤ੍ਰ ਨਾਲ ਰਲਾਇ ਲਿਖਿਆ ਮਹਲਾ ੧੦ ਆਦਿਕ।

ਸਿੱਟਾ ਇਹ ਕਿ ਉਪ੍ਰੋਕਤ ਲਿਖਾਰੀਆਂ ਵਾਂਗੂੰ ਉਤੇ ਲਿਖੇ ਮਹਾਂਕਾਲ ਦੇ ਅਰਾਧਕ ਕਵੀ ਨੇ ਵੀ 'ਅਬ ਮੈ ਅਪਨੀ ਕਥਾ ਬਖਾਨੋ' ਵਾਲੀ ਆਪਣੀ ਰਚਨਾ ਨੂੰ ਗੁਰੂ ਕਲਗੀਧਰ ਜੀ ਵਲੋਂ ਲਿਖੀ ਹੋਈ ਸਿੱਧ ਕਰਨ ਦੀ ਡੂੰਘੀ ਚਾਲ ਚਲੀ ਹੈ, ਜੋ ਉਕਾ ਹੀ ਨਿਰਮੂਲ ਅਤੇ ਕੋਰੇ ਦਾ ਕੋਰਾ ਝੂਠ ਹੈ।

ਸ਼ੋਕ, ਕਿ ਉਪ੍ਰੋਕਤ ਹਿਮਾਲੇ ਜਿੱਡੇ ਵਡੇ ਝੂਠ ਨੂੰ ਅਨਜਾਣ ਸ਼ਰਧਾਲੂ ਤਾਂ ਕਿਤੇ ਰਹੇ, ਚੰਗੀਆਂ-ਚੰਗੀਆਂ ਸੂਝਵਾਨ ਵਿਅਕਤੀਆਂ ਨੇ ਵੀ ਸੱਚ ਸਮਝ ਕੇ ਹੇਮਕੁੰਟ ਨੂੰ ਦਸ਼ਮੇਸ਼ ਜੀ ਦਾ ਤਪ ਅਸਥਾਨ ਨਿਸ਼ਚੇ ਕਰ ਲਿਆ ਜਿਸ ਦੇ ਕਈ ਇਕ ਕਾਰਣਾਂ ਵਿਚੋਂ ਇਕ ਇਹ ਵੀ ਠੋਸ ਕਾਰਣ ਹੈ ਕਿ ਸੂਰਜ ਪ੍ਰਕਾਸ਼ ਦੇ ਕਰਤਾ ਮਹਾਂ-ਕਵੀ ਭਾਈ ਸੰਤੋਖ ਸਿੰਘ ਜੀ ਵਰਗੇ ਮਹਾਨ ਵਿਅਕਤੀ ਨੇ ਵੀ ਦੁਸ਼ਟ ਦਮਨ ਦਾ ਪਿਛੋਕੜ (ਅਖੌਤੀ ਦੁਸ਼ਟ ਦਮਨ ਅਤੇ ਅਖੌਤੀ ਹੀ ਪਿਛੋਕੜ) ਦਰਸਾਉਣ ਹਿਤ ਕਵਿਤਾ ਦੇ ਲੋਰ ਅੰਦਰ ਉੱਚੀਆਂ-ਉੱਚੀਆਂ ਉਡਾਰੀਆਂ ਲਾ ਕੇ ਉਪ੍ਰੋਕਤ ਹਿਮਾਲਯ ਜਿੱਡੇ ਕੋਰੇ ਝੂਠ ਨੂੰ ਸਗੋਂ ਹੋਰ ਵੀ ਚਾਰ ਚੰਨ ਲਾ ਦਿੱਤੇ, ਜਿਸ ਸਬੰਧੀ ਸੂਰਜ ਪ੍ਰਕਾਸ਼ ਰਾਸ 11 ਅੰਸੂ 50 ਤੋਂ 52 ਤਕ ਦਿੱਤੇ ਗਏ ਲੰਮੇ-ਚੌੜੇ ਵਿਸਥਾਰ ਵਿਚੋਂ ਕੇਵਲ ਸੰਖੇਪਕੀ ਚੂਕਾਂ ਹੀ ਹੇਠ ਦਰਸਾਈਆਂ ਜਾਂਦੀਆਂ ਹਨ, ਯਥਾ -

ਸਤਿਜੁਗ ਵਿਚ ਦੇਵਤਿਆਂ ਦੀ ਸਹਾਇਤਾ ਲਈ ਆਦਿ-ਸ਼ਕਤੀ (ਦੁਰਗਾ ਭਵਾਨੀ) 90 ਪਦਮ ਦੈਤ ਮਾਰਣ ਉਪ੍ਰੰਤ ਥੱਕ ਕੇ ਹੇਮਕੁੰਟੀ ਪਹਾੜਾਂ ਵਿੱਚ ਲੁੱਕ ਗਈ, ਯਥਾ-

ਸੰਖਯਾ ਨੌ ਕੇ ਅੰਕ ਪਰ ਖੋੜਸ਼ ਸ਼ੂਨ ਲਗਾਇ।

9000000000000000

ਇਤੇ ਦੈਤ ਦੇਵੀ ਹੱਤੇ ਗਿਨੇਰਿਖਿਨ ਸਮੁਦਾਇ।

(ਸੂਰਜ ਪ੍ਰਕਾਸ਼, ਰਾਸ 11, ਅੰਸੂ 50, ਅੰਕ 13)

ਬੇਲ ਅਤੇ ਸੁਬੇਲ ਨਾਮ ਦੇ ਦੋ ਦੈਯੱਤ ਆਪਣੀ ਸੈਨਾ ਲੈ ਕੇ ਦੁਰਗਾ ਨੂੰ ਢੂੰਡਣ ਲਗੇ .... ਹੇਮਕੁੰਟ ਉਤੇ ਬੈਠੇ ਇਕ ਬ੍ਰਾਹਮਣ ਤਪਸਵੀ ਤੋਂ ਲੁੱਕੀ ਹੋਈ ਦੇਵੀ ਸਬੰਧੀ ਪੁੱਛ ਕੀਤੀ .... ਤਪਸਵੀ ਨੇ ਦੈਂਤਾਂ ਨੂੰ ਝਾੜ ਪਾਈ .... ਦੈਂਤ ਤਪਸਵੀ ਨੂੰ ਮਾਰਨ ਦੌੜੇ .... ਤਪਸਵੀ ਨੇ ਆਪਣਾ ਸ਼ੇਰ ਦੀ ਖਲ੍ਹ ਵਾਲਾ ਆਸਣ ਝਾੜਿਆ ਜਿਸ ਵਿਚੋਂ ਇਕ ਵਡੇ ਤੇਜ ਵਾਲਾ ਮਨੁੱਖ ਪੈਦਾ ਹੋ ਕੇ ਉਕਤ ਦੈਂਤਾਂ ਨਾਲ ਕਿਤਨੇ ਹੀ ਵਰ੍ਹੇ ਜੁੱਧ ਕਰਦਾ ਰਿਹਾ, ਦੈਂਤ ਮਾਰੇ ਗਏ .... ਪਹਾੜਾਂ ਵਿੱਚ ਲੁੱਕੀ ਹੋਈ ਆਦਿ ਸ਼ਕਤੀ (ਦੁਰਗਾ) ਵੀ ਆ ਗਈ। ਉਸ ਸਿੰਘ ਚਰਮਕਾਸੁਤ ਭਾਵ ਸ਼ੇਰ ਦੀ ਚਮੜੀਓਂ ਜੰਮਣ ਵਾਲੇ ਮਨੁੱਖ ਉਤੇ ਪ੍ਰਸੰਨ ਹੋ ਕੇ ਬੋਲੀ ਕਿ ਤੂੰ ਮੇਰੀ ਸਹਾਇਤਾ ਕੀਤੀ ਹੈ .... ਹੁਣ ਮੈਂ ਤੇਰੀ ਸਹਾਇਕ ਰਵ੍ਹਾਂਗੀ .... ਤੂੰ ਮੇਰਾ ਮਾਤ-ਲੋਕ ਵਿੱਚ ਅਵਾਹਨ ਕਰੀਂ, ਮੈਂ ਪ੍ਰਗਟ ਹੋ ਕੇ ਤੇਰੀ ਰੱਛਿਆ ਕਰਾਂਗੀ, ਯਥਾ-

ਕੀਨਸ ਬਹੁ ਸਹਾਇਤਾ ਮੇਰੀ, ਹੱਤ ਕੈ ਦੈਤ ਭੀਮ ਸਮੁਦਾਇ।
ਏਕ ਬੇਰ ਤੁਮ ਮੁਹਿ ਬੁਲਾਵਹੁ, ਤਬ ਆਵਹੁਗੀ ਮੈਂ ਹਰਕਾਇ।

(ਸੂਰਜ ਪ੍ਰਕਾਸ਼, ਰਾਸ 11, ਅੰਸੂ 51, ਅੰਕ 3)

ਫਿਰ ਬੋਲੀ ਕਿ ਅੱਜ ਤੋਂ ਤੇਰਾ ਨਾਮ ਦੁਸ਼ਟ ਦਮਨ ਹੋਇਆ। ਮੁੜ ਕਹਿਣ ਲੱਗੀ ਕਿ ਤੂੰ ਸ਼ੇਰ ਦੀ ਖੱਲ ਵਿਚੋਂ ਜੰਮਿਆ ਹੈ, ਇਸ ਲਈ ਤੇਰੇ ਪੰਥ ਦਾ ਨਾਂ ਵੀ ਖ਼ਾਲਸਾ ਹੋਵੇਗਾ।

ਸਦਕੇ ਜਾਈਏ, ਇਸ ਨਵੀਂ ਵਿਆਕਰਣਕ ਸੂਝ ਉਤੋਂ ਜੋ 'ਖੱਲ' (ਚਮੜੀ) ਅਤੇ 'ਖ਼ਾਲਸਾ' ਸ਼ਬਦ ਨੂੰ ਇਕੋ ਰੂਪ ਵਿੱਚ ਹੀ ਲਿਖ ਰਹੀ ਹੈ। ਜਿਵੇਂ ਵੱਛੇ ਨੂੰ ਗਊ ਚੱਟਦੀ ਹੈ ਤਿਵੇਂ ਦੁਸ਼ਟ ਦਮਨ ਨੂੰ ਦੁਰਗਾ ਦੇਵੀ ਚੱਟਣ ਲਗ ਪਈ। ....

ਅੰਤ ਦੁਸ਼ਟ ਦਮਨ ਨੂੰ ਤਪੱਸਿਆ ਕਰਨ ਅਤੇ ਚਿਰੰਜੀਵਤਾ ਦਾ ਵਰ ਦੇ ਕੇ ਦੁਰਗਾ ਲੋਪ ਹੋ ਗਈ।

(ਸੂਰਜ ਪ੍ਰਕਾਸ਼, ਰਾਸ, ਅੰਸੂ 51, ਅੰਕ 9)

ਹੁਣ ਗੁਰੂ ਜੀ ਨੂੰ ਮਹਾਂਕਾਲ ਅਤੇ ਕਾਲਿਕਾ ਦਾ ਅਰਾਧਕ ਮੰਨਣ ਵਾਲੇ ਹੇਮਕੁੰਟੀ ਸ਼ਰਧਾਲੂ ਵੀਰ ਬਿਰਥਾ ਹਠ ਛੱਡ ਕੇ ਨਿਰਪੱਖ ਭਾਵਨਾ ਨਾਲ ਉਪ੍ਰੋਕਤ ਹਵਾਲਿਆਂ ਨੂੰ ਵੀਚਾਰ ਕੇ ਪਹਿਲਾਂ ਇਹ ਦੱਸਣ ਕਿ ਦੁਰਗਾ ਨੇ 90 ਪਦਮ ਦੈਂਤ ਆਤਮਕ ਸ਼ਕਤੀ ਨਾਲ ਮਾਰੇ ਜਾਂ ਸ਼ਰੀਰਕ ਬਲ ਨਾਲ ?

ਜੇ ਆਤਮਕ ਸ਼ਕਤੀ ਨਾਲ ਮੰਨੀਏ ਤਾਂ ਦੁਰਗਾ ਦਾ ਥੱਕ ਕੇ (ਜਾਨ ਬਚਾਉਣ ਹਿਤ) ਪਹਾੜਾਂ ਵਿੱਚ ਲੁੱਕਣਾ ਕੋਰੇ ਦਾ ਕੋਰਾ ਝੂਠ ਸਿੱਧ ਹੋਵੇਗਾ ਅਤੇ ਸ਼ਰੀਰਕ ਬਲ ਨਾਲ 90 ਪਦਮ ਦੈਂਤਾਂ ਦਾ ਮਾਰਣਾ ਤਾਂ ਹੇਮਕੁੰਟ ਦੇ ਪ੍ਰਬੰਧਕ ਯਾਤਰੂਆਂ ਸਮੇਤ ਆਪ ਹੀ ਨਹੀਂ ਮੰਨਣ ਲੱਗੇ, ਜਿਸ ਤੋਂ ਸਪਸ਼ਟ ਹੋਇਆ ਕਿ 'ਮਹਾਂਕਾਲ ਕਾਲਿਕਾ ਅਰਾਧੀ' ਆਦਿਕ ਰਚਨਾ ਕੇਵਲ ਮਹਾਂਕਾਲ (ਸਾਕਤ ਮਤੀਆਂ ਦਾ ਮੰਨਿਆ ਇਕ ਇਸ਼ਟ ਦੇਵਤਾ) ਦੇ ਅਰਾਧਕ ਸਾਕਤ ਮਤੀਏ ਇਕ ਕਵੀ ਦੀ ਗੁਰਸਿੱਖਾਂ ਨੂੰ ਧੋਖਾ ਦੇਣ ਹਿਤ ਨਿਰੀ-ਪੁਰੀ ਕਪੋਲ ਕਲਪਨਾ ਹੈ। ਜੋ ਸੁੱਤੇ ਹੀ ਇਹ ਨਿਸ਼ਚਾ ਕਰਾਉਂਦੀ ਹੈ ਕਿ ਨਾ ਕੋਈ ਦੇਵੀ 90 ਪਦਮ ਦੈਤ ਮਾਰ ਕੇ



ਪਹਾੜਾਂ ਵਿੱਚ ਲੁੱਕੀ ਤੇ ਨਾ ਹੀ ਹੇਮਕੁੰਟ ਉਤੇ ਕਿਤੇ ਦੁਸ਼ਟ ਦਮਨ ਨੇ ਸ਼ੇਰ ਦੀ ਖਲੜੀ ਵਿਚੋਂ ਜਨਮ ਲੈ ਕੇ ਤਪਸਿਆ ਸਾਧੀ।

ਨੋਟ - ਕਈ ਵਿਦਵਾਨਾਂ ਨੇ ਮਹਾਂਕਾਲ ਦਾ ਅਰਥ ਦੀਰਘ ਕਾਲ (ਬਹੁਤ ਸਮਾਂ) ਅਤੇ ਕਾਲਾਂ ਦਾ ਕਾਲ ਤਥਾ ਕਾਲਿਕਾ ਦਾ ਅਰਥ ਈਸ਼ਵਰੀ ਸੰਘਾਰ ਸ਼ਕਤੀ ਵੀ ਕੀਤੇ ਹਨ, ਪ੍ਰੰਤੂ ਅਵੱਧਾਬ੍ਰਿਤੀ (ਅਸਥਾਨ ਭੇਦ) ਅਨੁਸਾਰ ਪ੍ਰਕਰਣਕ ਰੂਪ ਵਿੱਚ ਇਥੇ ਸਾਕਤਾਂ ਦਾ ਮੰਨਿਆ ਮਹਾਂਕਾਲ ਇਕ ਦੇਵਤਾ ਹੈ, ਜਿਸ ਦਾ ਸਰੂਪ ਦਸਮ ਗ੍ਰੰਥ ਵਿੱਚ ਪਾਖਯਾਨ ਚਰਿਤ੍ਰ ਅਰਥਾਤ ਤ੍ਰਿਯਾ ਚਰਿਤ੍ਰਾਂ ਦੇ ਪਹਿਲੇ ਅਧਿਆਏ ਦੇ 17ਵੇਂ ਅੰਕ ਵਿੱਚ ਹੇਠ ਲਿਖੇ ਅਨੁਸਾਰ ਹੈ, ਯਥਾ-

ਮੁੰਡ ਕੀ ਮਾਲ, ਦਿਸਾਨ ਕੋ ਅੰਬਰ,
ਬਾਮ ਕਰਯੋ ਗਲ ਮੈ ਅਸਿ ਭਾਰੋ।
ਲੋਚਨ ਲਾਲ ਕਰਾਲ ਦਿਪੈ ਦੋਊ,
ਭਾਲ ਬਿਰਾਜਤ ਹੈ ਅਨਿਯਾਰੋ।
ਛੂਟੇ ਹੈਂ ਬਾਲ, ਮਹਾਂ ਬਿਕਰਾਲ,
ਬਿਸਾਲ ਲਸੈ ਰਦ ਪੰਤਿ ਉਜਯਾਰੋ।
ਛਾਡਤ ਜੁਆਲ, ਲਏ ਕਰ ਬਯਾਲ,
ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ।

ਭਾਵ - ਗਲ ਵਿੱਚ ਖੋਪਰੀਆਂ ਦੀ ਮਾਲਾ, ਸਰੀਰੋਂ ਨਗਨ, ਗਲੇ ਵਿੱਚ ਵਜ਼ਨੀ ਤਲਵਾਰ ਖੱਬੇ ਪਾਸੇ ਕੀਤੀ ਹੋਈ; ਦੋਵੇਂ ਅੱਖਾਂ ਭਿਆਨਕ ਲਾਲੀ ਨਾਲ ਲਿਸ਼ਕਦੇ ਮੱਥੇ ਤੇ ਨੋਕਦਾਰ ਭਵ੍ਹਾਂ ਚੜ੍ਹੀਆਂ ਹੋਈਆਂ, ਸਿਰ ਦੇ ਖੁਲ੍ਹੇ ਭਿਆਨਕ ਵਾਲ, ਵਡੇ-ਵਡੇ ਚਿਟਿਆਂ ਦੰਦਾਂ ਦੀਆਂ ਪਾਲਾਂ, ਸਰਪ ਦੀ ਹਿਲਦੀ ਜੀਭ ਵਾਂਗੂ ਮੂੰਹ ਵਿਚੋਂ ਜੁਆਲਾ (ਅੱਗ) ਛੱਡਦਾ ਹੈ। ਐਸਾ ਕਾਲ ਅਥਵਾ ਮਹਾਂਕਾਲ ਤੁਹਾਡੀ ਸਦਾ ਪ੍ਰਤਿਪਾਲਣਾ ਕਰਦਾ ਹੈ।

ਸਿਰਫ਼ ਇਥੇ ਹੀ ਨਹੀਂ, ਉਪ੍ਰੋਕਤ ਮਹਾਂਕਾਲ ਦਾ ਸਰੂਪ ਸਾਕਤ ਕਵੀਆਂ ਨੇ ਹੋਰ ਵੀ ਕਈ ਥਾਈਂ ਚਿਤਰਿਆ ਹੈ ਜਿਸ ਸਬੰਧੀ ਵਿਸਥਾਰ ਭੈ ਕਾਰਣ ਕੇਵਲ ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿਚੋਂ ਕੁਝ ਸੰਖੇਪਕੀ ਟੂਕਾਂ ਹੀ ਹੇਠ ਦਿੱਤੀਆਂ ਹਨ, ਯਥਾ -

ਕਰੰ ਬਾਮ ਚਾਪਿਯੰ ਕ੍ਰਿਪਾਣੰ ਕਰਾਲੰ।
ਮਹਾਂ ਤੇਜ ਤੇਜੰ ਬਿਰਾਜੈ ਰਸਾਲੰ।
ਮਹਾਂ ਦਾੜ੍ਹ ਦਾੜੰ ਸੁ ਸੋਭੰ ਅਪਾਰੰ।
ਜਿਨੈ ਚਰਬੀਯੰ ਜੀਵ ਜੱਗਯੰ ਹਜ਼ਾਰੰ। (ਅੰਕ 18)
ਚਮੱਕਯੰ ਕ੍ਰਿਪਾਣੰ ਅਭੂਤੰ ਭਇਆਣੰ।
ਧੁਨੰ ਨੇਵਰਾਯੰ ਘੁਰੰ ਘੁੰਘਰਾਯੰ। (ਅੰਕ 31)
ਚਤੁਰਬਾਂਹ ਚਾਰੰ, ਨਿਜੂਟੰ ਸੁਧਾਰੰ।
ਗਦਾ, ਪਾਸ ਸੋਹੰ ਜਮੰ ਮਾਨ ਮੋਹੰ। (ਅੰਕ 32)
ਸਿਰੰ ਸੇਤ ਛੱਤਰੰ, ਸੁ ਸੁਭੰ ਬਿਰਾਜੈ।
ਲਖੈ ਛੈਲ ਛਾਇਆ ਕਰੇ ਤੇਜ ਲਾਜੈ।
ਬਿਸਾਲਾਲ ਨੈਨੰ ਮਹਾਰਾਜ ਸੋਹੰ।

ਢਿਗੰ ਅੰਸਪਾਲੰ ਹਸੈ ਕੋਟ ਕ੍ਰੋਹੰ। (ਅੰਕ 35)
ਮਦਰਾ ਕਰ ਮੱਤ ਭੱਭਕੰ।
ਬਨ ਮੈ ਮਨੋ ਬਾਘ ਬਚਾ ਬੱਬਕੰ। (ਅੰਕ 53)

ਭਾਵ - ਮਹਾਂਕਾਲ ਜੀ ਦੇ ਖੱਬੇ ਹੱਥ ਵਿੱਚ ਧਨੁਖ ਅਤੇ ਵੱਡੀ ਕ੍ਰਿਪਾਨ ਲਟਕਦੀ ਹੈ। ਲੰਮੀਆਂ-ਲੰਮੀਆਂ ਦਾੜ੍ਹਾਂ ਜਿਨ੍ਹਾਂ ਨਾਲ ਹਜ਼ਾਰਾਂ ਜੀਵ ਚੱਬ ਜਾਂਦਾ ਹੈ।

ਪੈਰਾਂ ਵਿੱਚ ਨੇਵਰ (ਝਾਜਰਾਂ) ਤੇ ਘੁੰਘਰੂਆਂ ਦੀ ਛਣਕਾਰ, ਚਾਰ ਬਾਹਾਂ, ਸਿਰ ਤੇ ਜੂੜਾ, ਹੱਥਾਂ ਵਿੱਚ ਗਦ੍ਹਾ (ਮੁਗਦਰ) ਅਤੇ ਪਾਸ (ਫਾਹੀ) ਹੈ।

ਵੱਡੀਆਂ-ਵੱਡੀਆਂ ਲਾਲ ਅੱਖਾਂ ਸੂਰਜ ਦੀਆਂ ਕਿਰਨਾਂ ਨੂੰ ਵੀ ਲੱਜਿਤ ਕਰਦੀਆਂ ਹਨ। ਸ਼ਰਾਬ ਪੀ ਕੇ ਮਸਤੀ ਵਿੱਚ ਇੰਜ ਭੱਭਕਦੇ ਹਨ ਜਿਵੇਂ ਜੰਗਲ ਵਿੱਚ ਸ਼ੇਰ ਦਾ ਬੱਚਾ ਬੁੱਕਦਾ ਹੈ।

ਉਜੈਨ ਵਿੱਚ ਉਤੇ ਦੱਸੇ ਸਰੂਪ ਵਾਲਾ ਮਹਾਂਕਾਲ ਦਾ ਸਰੂਪ ਅਕਾਲ ਪੁਰਖ ਲਖਾਇਕ ਨਹੀਂ ਹੋ ਸਕਦਾ ਤੇ ਨਾਂ ਹੀ ਲੱਛਣਾਂ ਬ੍ਰਿਤੀ ਦੁਆਰਾ ਅਥਵਾ ਹੋਰ ਕਿਸੇ ਅੰਤਰੀਵ ਅਰਥ ਦਾ ਆਸਰਾ ਲੈ ਕੇ ਇਸਦਾ ਅਰਥ ਅਕਾਲ ਪੁਰਖੀ ਵੈਰਾਟ ਸਰੂਪ ਕੀਤਾ ਜਾ ਸਕਦਾ ਹੈ ਕਿਉਂਕਿ ਉਤੇ ਲਿਖੇ ਅਨੁਸਾਰ ਕਵੀ ਕਲਪਤ ਮਹਾਂਕਾਲ ਦੇ ਚਾਰ ਹੱਥਾਂ ਵਿੱਚ ਧਨਖ, ਤਲਵਾਰ, ਗਦਾ ਤੇ ਫਾਹੀ ਹੈ, ਸਿਰ ਉਤੇ ਜੂੜਾ, ਲੰਮੀਆਂ-ਲੰਮੀਆਂ ਦਾੜ੍ਹਾ ਅਤੇ ਵੱਡੀਆਂ-ਵੱਡੀਆਂ ਲਾਲ ਅੱਖਾਂ ਹਨ। ਸ਼ਰਾਬ ਪੀ ਕੇ ਸ਼ੇਰ ਦੇ ਬੱਚੇ ਵਾਂਗੂੰ ਭੱਭਕਦਾ ਹੈ।

ਦੂਜੇ ਪਾਸੇ ਦਸ਼ਮੇਸ਼ ਜੀ ਦਾ ਅਕਾਲ ਪੁਰਖ (ਮਹਾਂਕਾਲ) ਪੰਚਮ ਪਾਤਸ਼ਾਹ ਵਲੋਂ ਸਹਸਕ੍ਰਿਤੀ ਸਲੋਕਾਂ ਅੰਦਰ 57ਵੇਂ ਸਲੋਕ ਵਿੱਚ ਹੇਠ ਲਿਖੇ ਅਨੁਸਾਰ ਹੈ, ਯਥਾ -

ਨ ਸੰਖੰ, ਨ ਚਕ੍ਰੰ, ਨ ਗਦਾ, ਨ ਸਿਆਮੰ।।
ਅਸਚਰਜ ਰੂਪੰ ਰਹੰਤ ਜਨਮੰ।।
ਨੇਤ ਨੇਤ ਕਥੰਤਿ ਬੇਦਾ।।
ਊਚ ਮੂਚ ਅਪਾਰ ਗੋਬਿੰਦਾ।।
ਹੋਰ ਵੇਖੋ ਦਸਮ ਪਿਤਾ ਜੀ ਦੀ ਆਪਣੀ ਹੀ ਬਾਣੀ ਜਾਪੁ ਵਿਚੋਂ, ਯਥਾ -
ਕਾਲਹੀਨ, ਕਲਾ ਸੰਜੁਗਤਿ ਅਕਾਲ ਪੁਰਖ, ਅਦੇਸ।
ਧਰਮ, ਧਾਮ ਸੁ ਭਰਮ ਰਹਿਤ ਅਭੂਤ, ਅਲੱਖ ਅਭੇਸ।
ਅੰਗ ਰਾਗ ਨ ਰੰਗ ਜਾ ਕਹਿ, ਜਾਤਿ ਪਾਤ ਨ ਨਾਮ।
ਗਰਬ ਗੰਜਨ, ਦੁਸ਼ਟ ਭੰਜਨ, ਮੁਕਤਿ ਦਾਇਕ ਕਾਮ। (ਅੰਕ 84)
ਅਕਾਲ, ਦਿਆਲ, ਅਲਖ, ਅਭੇਖ।
ਅਨਾਮ, ਅਕਾਮ, ਅਗਾਹ, ਅਢਾਹ। .....
ਨਾ ਰਾਗੇ, ਨਾ ਰੰਗੇ, ਨ ਰੂਪੇ ਨਾ ਰੇਖੇ।
ਅਕਰਮੰ, ਅਭਰਮੰ, ਅਗੰਜੇ, ਅਲੇਖੇ। (ਅੰਕ 195)

ਹੋਰ ਵੇਖੋ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਚੌਪਈ

ਕਾਲ ਰਹਿਤ, ਅਨਕਾਲ ਸਰੂਪਾ।
ਅਲਖ ਪੁਰਖੁ ਅਬਿਗਤ ਅਵਿਧੂਤਾ।



ਜਾਤਿ ਪਾਤਿ ਜਿਹ ਚਿਹਨ ਨ ਬਰਨਾ।
ਅਬਿਗੱਤ ਦੇਵ ਅਛੈ ਅਨ ਭਰਮਾ।

ਉਪ੍ਰੋਕਤ ਮਹਾਂਕਾਲ ਦਾ ਸਰੂਪ ਬਿਨਾਂ ਸੰਦੇਹ ਨਿਸ਼ਚਾ ਕਰਾਉਂਦਾ ਹੈ ਕਿ ਇਸ ਕਾਲ ਅਥਵਾ ਮਹਾਂਕਾਲ ਦਾ ਅਰਥ ਅਕਾਲ ਪੁਰਖ ਨਹੀਂ ਹੋ ਸਕਦਾ ਤੇ ਨਾ ਹੀ ਇਸਦਾ ਕੋਈ ਹੋਰ ਅਰਥ ਨਿਰੰਕਾਰ ਆਦਿਕ ਹੋ ਸਕਦਾ ਹੈ।

# ਦੁਸ਼ਟ ਦਮਨ

ਆਓ, ਹੁਣ ਹੇਮਕੁੰਟ ਉਤੇ ਤਪ ਅਸਥਾਨ ਵਾਲੇ ਦੁਸ਼ਟ ਦਮਨ ਦੇ ਖਲੜੀ ਵਾਲੇ ਆਸਣ ਵਿਚੋਂ ਪੈਦਾ ਹੋਣ ਸਬੰਧੀ ਵਿਚਾਰ ਕਰੀਏ।

ਪੁਰਾਣਕ ਗਪੌੜਿਆਂ ਰਾਹੀਂ ਸਿੱਧ ਹੁੰਦਾ ਹੈ ਕਿ ਇਕ ਰਿਗ ਰਿੱਛ ਤੋਂ ਬਣੀ ਸੁੰਦਰ ਇਸਤ੍ਰੀ ਉਤੇ ਮੋਹਤ ਹੋ ਕੇ ਇੰਦਰ ਦੇਵਤਾ ਦਾ ਵੀਰਜ ਉਸ ਇਸਤ੍ਰੀ ਦੇ ਬਾਲਾਂ (ਵਾਲਾਂ) ਵਿੱਚ ਗਿਰਿਆ, ਜਿਸ ਤੋਂ ਬੰਦਰ ਦੀ ਸ਼ਕਲ ਵਾਲਾ 'ਬਾਲੀ' ਜੰਮਿਆ, ਉਪ੍ਰੰਤ ਉਸੇ ਇਸਤ੍ਰੀ ਨੂੰ ਵੇਖ ਕੇ ਕਾਮ ਵੱਸ ਹੋਏ ਸੂਰਜ ਦਾ ਬੀਰਜ ਉਸਦੀ ਗ੍ਰੀਵ (ਗਰਦਨ) ਉਤੇ ਡਿੱਗਾ ਤਾਂ ਸੁਗ੍ਰੀਵ ਦਾ ਜਨਮ ਹੋਇਆ।

ਪਰਾਸ਼ਰ ਰਿਸ਼ੀ ਦਾ ਬੀਰਜ ਮੱਛੀ ਦੇ ਉਦਰ (ਪੇਟ) ਵਿੱਚ ਗਿਆ ਤਾਂ ਉਸਦੇ ਉਦਰੋਂ ਮਛੋਦਰੀ ਨਿਕਲ ਪਈ।

ਰੰਭਾ ਅਪੱਸਚਰਾ ਨੂੰ ਤੱਕ ਕੇ ਕਪਲਮੁਨੀ ਦਾ ਪਾਤ ਹੋਇਆ ਬਿੰਦੂ (ਬੀਰਜ) ਡਿੱਗਾ ਤਾਂ ਰੰਭਾ ਦੀ ਕੁਖੋਂ ਉਸ ਵੇਲੇ ਇਕ ਸੱਸੀ (ਚੰਨ ਵਰਗੀ) ਕੰਨਿਆ ਜੰਮ ਪਈ, ਜਿਸਦਾ ਵਿਸਥਾਰ ਇਸੇ ਦਸਮ ਗ੍ਰੰਥ ਵਿਚਲੇ ਤ੍ਰਿਯਾ ਚਰਿਤ੍ਰਾਂ ਦੇ 108ਵੇਂ ਚਰਿਤ੍ਰ ਵਿੱਚ ਹੈ, ਇਤਿਆਦਿਕ।

ਨੋਟ - ਕੋਈ ਜਾਣੇ ਬੀਰਜਪਾਤ ਹੋਣ ਦੀ ਬੀਮਾਰੀ ਉਪ੍ਰੋਕਤ ਮਹਾਨ ਵਿਅਕਤੀਆਂ ਉਤੇ ਹੀ ਰੀਝੀ ਹੋਈ ਸੀ। 'ਖੈਰ ਵਾਹ ਵਾਹ'।

ਗੁਰਬਾਣੀ ਤੋਂ ਵਿਦੱਤ ਹੁੰਦਾ ਹੈ ਕਿ -

"ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ।।" (ਗੋਂਡ ਕਬੀਰ ਜੀ)

ਜਿਸ ਨਾਲ ਉਪ੍ਰੋਕਤ ਮਿਥਿਹਾਸਕ ਢਕੌਂਸਲੇ ਭਾਵੇਂ ਮੇਲ ਨਹੀਂ ਖਾਂਦੇ ਪਰ ਫਿਰ ਵੀ ਬਿੰਦੂ (ਵੀਰਜ) ਸਪਰਸ਼ ਹੋਣ ਕਰਕੇ ਕੁਝ ਨਾ ਕੁਝ ਨੇੜ-ਤੇੜ ਰਖਦੇ ਹਨ, ਪ੍ਰੰਤੂ ਸੂਰਜ ਪ੍ਰਕਾਸ਼ ਵਿੱਚ ਲਿਖੇ ਅਨੁਸਾਰ ਹੇਮਕੁੰਟ ਉਤੇ ਬੈਠੇ ਇਕ ਬ੍ਰਾਹਮਣ ਤਪਸਵੀ ਦੇ ਆਸਣ ਵਿਚੋਂ ਦੁਸ਼ਟ ਦਮਨ ਦਾ ਜੰਮ ਪੈਣਾ ਕੇਵਲ ਅਸੰਭਵ ਹੀ ਨਹੀਂ ਬਲਕਿ ਉਪ੍ਰੋਕਤ ਪੁਰਾਣਕ ਢਕੌਂਸਲਿਆਂ ਨੂੰ ਵੀ ਮਾਤ ਪਾ ਦੇਣ ਵਾਲਾ ਇਕ ਅਜੀਬ ਢਕੌਂਸਲਾ ਹੈ।

ਭਲਾ, ਜੇ ਕੋਈ ਸੂਝਵਾਨ ਜਗਿਆਸੂ ਸਾਡੇ ਕੋਲੋਂ ਇਹ ਪੁੱਛ ਕਰੇ ਕਿ ਪਿਛਲੇ ਜਨਮ ਵਿੱਚ ਤਪ ਕਰਨ ਵਾਲਾ ਤੁਸਾਡਾ ਦੁਸ਼ਟ ਦਮਨ ਹੇਮਕੁੰਟ ਉਤੇ ਆਉਣ ਤੋਂ ਪਹਿਲਾਂ ਉਹ ਕਿਥੋਂ ਦਾ ਵਸਨੀਕ ਤੇ ਕਿਸ ਰੂਪ ਵਿੱਚ ਸੀ ਤਾਂ ਉਸ ਨੂੰ ਇਹੋ ਉੱਤਰ ਦੇਵਾਂਗੇ ਕਿ



ਇਕ ਤਪਸਵੀ ਬ੍ਰਾਹਮਣ ਨੇ ਆਪਣਾ ਸ਼ੇਰ ਦੀ ਖਲੜੀ ਵਾਲਾ ਆਸਣ ਝਾੜ ਕੇ ਉਸ ਵਿਚੋਂ ਇਕ ਜੋਧਾ ਕੱਢਿਆ ਸੀ ਜਿਸਦਾ ਨਾਮ ਦੇਵੀ ਭਗਵਤੀ ਨੇ ਪ੍ਰਸੰਨ ਹੋ ਕੇ ਦੁਸ਼ਟ ਦਮਨ ਰਖਿਆ ਸੀ।

ਜੇ ਉਪ੍ਰੋਕਤ ਜਗਿਆਸੂ ਇਸ ਅਖੌਤੀ ਦੁਸ਼ਟ ਦਮਨ ਦੀ ਉਤੇ ਦਰਸਾਈ ਹਾਸੋ-ਹੀਣੀ ਉਤਪੱਤੀ ਸੁਣ ਕੇ ਇਹ ਕਹਿ ਦੇਵੇ ਕਿ ਉਕਤ ਬ੍ਰਾਹਮਣ ਦਾ ਆਸਣ ਕਿਸੇ ਮਦਾਰੀ ਦਾ ਥੈਲਾ ਸੀ ਜਿਸ ਨੂੰ ਝਾੜਦਿਆਂ ਹੋਇਆਂ ਉਸ ਵਿਚੋਂ ਬੱਚੇ ਜਮੂਰੇ ਵਾਂਗੂੰ ਕੋਈ ਦੁਸ਼ਟ ਦਮਨ ਨਿਕਲ ਆਇਆ ਸੀ ਤਾਂ ਉਸਦਾ ਉੱਤਰ ਸਾਡੇ ਕੋਲ ਬਿਨਾਂ ਚੁਪ ਸਾਧਨ ਦੇ ਹੋਰ ਕੀ ਹੋ ਸਕਦਾ ਹੈ।

ਹਾਂ, ਇਹ ਜ਼ਰੂਰ ਹੋ ਸਕਦਾ ਹੈ ਕਿ ਭੁੱਲ ਮੰਨਣ ਅਤੇ ਲੱਜਿਤ ਹੋਣ ਦੀ ਥਾਵੇਂ ਉਲਟਾ ਇਹ ਕਹਿ ਦੇਈਏ ਕਿ ਤੂੰ ਸਾਨੂੰ ਟਿਚਕਰ ਕੀਤੀ ਹੈ, ਹਾਲਾਂਕਿ ਇਸ ਨੂੰ ਟਿਚਕਰ ਕਹਿਣਾ ਉਤਲੀ ਭੁੱਲ ਤੋਂ ਵੀ ਇਕ ਹੋਰ ਵਡੇਰੀ ਭੁੱਲ ਹੈ ਕਿਉਂਕਿ ਇਹ ਟਿਚਕਰ ਨਹੀਂ ਬਲਕਿ ਸਾਨੂੰ ਹੇਮਕੁੰਟੀ ਪਹਾੜਾਂ ਦੀਆਂ ਠੋਕਰਾਂ ਖਾਣ ਵਾਲੀ ਨਿਰੋਲ ਮਨਮਤ ਨੂੰ ਤਾੜਨਾ ਦੇ ਰੂਪ ਅੰਦਰ ਅਨੁਭਵ ਕਰਾਉਣ ਵਾਲਾ ਇਕ ਨਿੱਗਰ ਉਪਕਾਰ ਹੈ।

# ਇਕ ਹੋਰ ਦੁਸ਼ਟ ਦਮਨ

ਹੇਮਕੁੰਟੀ ਸ਼ਰਧਾਲੂਆਂ ਵਿਚੋਂ ਕਈ ਸੱਜਣ ਇਹ ਕਹਿੰਦੇ ਹਨ ਕਿ ਰਾਜਾ ਸੋਢੀ ਰਾਇ ਦੇ ਪੋਤਰੇ, ਪ੍ਰਿਥੀ ਰਾਇ ਦੇ ਪੁੱਤਰ, ਰਾਜਾ ਵਛਲ ਰਾਇ (ਆਪਣੇ ਆਪ ਨੂੰ ਦੁਸ਼ਟ ਦਮਨ ਅਖਾਉਣ ਵਾਲਾ ਵੱਡਾ ਸੂਰਮਾ) ਨੇ ਇਕ ਜੋਗੀ ਦੇ ਪ੍ਰਭਾਵ ਹੇਠ ਰਾਜ-ਸਾਜ ਛੱਡ ਕੇ ਹੇਮਕੁੰਟ ਉਤੇ ਤਪਸਿਆ ਸਾਧੀ ਸੀ।

## ਉੱਤਰ

ਪਹਿਲਾਂ ਤਾਂ ਸੂਰਜ ਪ੍ਰਕਾਸ਼ ਅਤੇ ਉਪ੍ਰੋਕਤ ਹਵਾਲੇ ਦਾ ਆਪੋ ਵਿੱਚ ਦਿਨ-ਰਾਤ ਜਿੱਡਾ ਵਿਰੋਧਾਭਾਵ ਹੈ, ਦੂਜਾ ਕਾਲ ਭੰਗ (ਸਮੇਂ ਦੇ ਉਲਟ) ਦੋਸ਼ ਕਾਰਨ ਇਹ ਹਵਾਲਾ ਸੂਰਜ ਪ੍ਰਕਾਸ਼ ਤੋਂ ਵੀ ਹਾਸੋ-ਹੀਣਾ ਹੈ ਕਿਉਂਕਿ ਰਾਜਾ ਸੋਢੀ ਰਾਇ ਲਵੀ ਕੁਲ ਦੇ ਰਾਜੇ ਕਾਲ ਰਾਇ ਦਾ ਪੁੱਤਰ ਦੁਆਪਰ ਜੁਗ ਦੇ ਅੰਤ ਵਿੱਚ ਹੋਇਆ ਹੈ, ਪ੍ਰੰਤੂ ਕਵੀ ਕਲਪਤ ਦੁਸ਼ਟ ਦਮਨ ਹੇਮਕੁੰਟ ਉਤੇ ਸੂਰਜ ਪ੍ਰਕਾਸ਼ ਵਿੱਚ ਲਿਖੇ ਅਨੁਸਾਰ ਸਤਯੁਗ ਤੋਂ ਤਪਸਿਆ ਕਰਦਾ ਰਿਹਾ ਹੈ।



# ਤਹ ਹਮ ਅਧਿਕ ਤਪਸਿਆ ਸਾਧੀ

ਹੁਣ ਬਚਿਤ੍ਰ ਨਾਟਕ ਵਿਚਲੀ 'ਤਹ ਹਮ ਅਧਿਕ ਤਪਸਿਆ ਸਾਧੀ' ਵਾਲੀ ਤੁੱਕ ਨੂੰ ਲਵੋ ਜਿਸ ਤੁੱਕ ਦਾ ਆਸਰਾ ਲੈ ਕੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਦੁਸ਼ਟ ਦਮਨ ਦੀ ਤਪਸਿਆ (ਅਖੌਤੀ ਦੁਸ਼ਟ ਦਮਨ ਤੇ ਅਖੌਤੀ ਹੀ ਤਪਸਿਆ) ਸਾਧਨ ਦੇ ਵਿਸਥਾਰਕ ਪੁੱਲ ਬੱਧੇ ਹਨ। ਉਸ ਵਿਸਥਾਰ ਵਿਚੋਂ ਕੇਵਲ ਸੰਕੋਚਵੇਂ ਇਸ਼ਾਰੇ, ਯਥਾ -

ਦੁਸ਼ਟ ਦਮਨ ਨੇ ਭਗੌਤੀ ਦੇਵੀ ਤੋਂ ਚਿਰੰਜੀਵਤਾ ਦਾ ਵਰ ਲੈਣ ਉਪ੍ਰੰਤ ਉਸਦੀ ਆਗਿਆ ਪਾਲਣ ਹਿਤ ਹੇਠ ਲਿਖੇ ਰੂਪ ਵਿੱਚ ਤੱਪ ਅਰੰਭਿਆ।

ਸਿਰ ਤੇ ਜਟਾਂ, ਸਰੀਰੋਂ ਨਗਨ, ਅੱਖਾਂ ਬੰਦ, ਨਿਰਾਹਾਰੀ ਅਤੇ ਮੋਨਧਾਰੀ ਰੂਪ ਵਿੱਚ ਇਕ ਪੈਰ ਦੇ ਭਾਰ ਖੜੋ ਕੇ, ਦੋਵੇਂ ਬਾਹਵਾਂ ਉਪਰ ਕਰ ਕੇ, ਨਿਰਜੀਵ ਅਤੇ ਜਲਹੀਨ ਬਨ ਵਿੱਚ ਅਸੰਖਾਂ ਵਰ੍ਹੇ ਇਹੋ ਜਿਹੀ ਕਠਿਨ ਤਪਸਿਆ ਕੀਤੀ ਕਿ ਸਰੀਰ ਸੁੱਕ ਕੇ ਹੱਡੀਆਂ ਹੀ ਹੱਡੀਆਂ ਰਹਿ ਗਈਆਂ। (ਸੂਰਜ ਪ੍ਰਕਾਸ਼ ਰਾਸ 11, ਅੰਸੂ 52)

## ਨਿਰਣਾ

ਅਸੰਖਾਂ ਵਰ੍ਹੇ ਤੱਪ ਕਰਨ ਵਾਲੀ ਉਤਲੀ ਲਿਖਤ ਪੜ੍ਹ ਕੇ ਸਾਧਾਰਣ ਤੋਂ ਸਾਧਾਰਣ ਸੂਝ ਵਾਲੇ ਬਲਕਿ ਪੁਰਾਣ ਪੰਥੀਏ ਵੀ ਅਸਚਰਜ ਹੋਣਗੇ ਕਿ ਅਸੰਖਾਂ ਵਰ੍ਹਿਆਂ ਵਿੱਚ ਤਾਂ ਅਨੇਕਾਂ ਵਾਰੀ ਪਰਲੈ ਅਤੇ ਕਈ ਵਾਰੀਂ ਮਹਾ-ਪ੍ਰਲੈ ਵੀ ਆਉਂਦੀ ਹੈ, ਜਿਸ ਕਾਰਣ ਹੇਮਕੁੰਟ ਪਰਬਤ ਆਦਿਕ ਸਾਰੀ ਦੀ ਸਾਰੀ ਰਚਨਾ ਦਾ ਹੀ ਨਾਸ ਹੋ ਕੇ ਕੇਵਲ ਜਲ ਹੀ ਜਲ ਦਾ ਵੀ ਅਭਾਵ ਹੋ ਕੇ -

"ਅਰਬਦ ਨਰਬਦ ਧੁੰਧੂਕਾਰਾ।।
ਧਰਣਿ ਨ ਗਗਨਾ, ਹੁਕਮੁ ਅਪਾਰਾ।।" (ਮਾਰੂ ਸੋਲਹੇ ਮ: ੧, 1035)

ਵਾਲਾ ਉਹ ਦ੍ਰਿਸ਼ ਹੋ ਜਾਂਦਾ ਹੈ ਜਿਸ ਦਾ ਕੋਈ ਧੁਰਾ ਹੀ ਨਹੀਂ ਬੰਨ੍ਹਿਆ ਜਾ ਸਕਦਾ, ਤਾਂ ਫਿਰ ਰੱਬ ਜਾਣੇ ਅਸੰਖਾਂ ਵਰ੍ਹੇ ਤਪਸਿਆ ਸਾਧਣ ਵਾਲਾ (ਕਵੀ ਕਲਪਤ) ਦੁਸ਼ਟ ਦਮਨ ਕਿਥੇ ਖੜੋ ਕੇ ਤਪ ਕਰਦਾ ਰਿਹਾ ਹੈ।

ਸਿੱਟਾ ਇਹ ਕਿ ਨਾ ਕੋਈ ਦੁਸ਼ਟ ਦਮਨ ਹੋਇਆ ਤੇ ਨਾ ਹੀ ਕਿਸੇ ਨੂੰ ਭਗਉਤੀ ਦੀ ਆਗਿਆ ਪਾਲਣ ਹਿਤ ਹੇਮਕੁੰਟ ਉਤੇ ਅਸੰਖਾਂ ਵਰ੍ਹੇ ਖੜੋ ਕੇ ਸਰੀਰ ਨੂੰ ਕਸ਼ਟ ਦੇਣ ਵਾਲਾ ਤਪ ਕੀਤਾ।

ਇਕ ਹੋਰ ਗੱਲ ਨੋਟ ਕਰਨ ਵਾਲੀ ਇਹ ਵੀ ਹੈ ਕਿ ਆਦਿ ਕਾਲ ਤੋਂ ਲੈ ਕੇ

ਵਰਤਮਾਨ ਸਮੇਂ ਤਕ ਸੰਸਾਰ ਮੰਡਲ ਵਿੱਚ ਆਉਣ ਵਾਲੇ ਜਪੀ, ਤਪੀ ਆਦਿਕਾਂ ਦੇ ਆਮ ਤੌਰ ਅਤੇ ਜਗਤ ਪ੍ਰਸਿੱਧ ਵਿਅਕਤੀਆਂ ਦੇ ਨਾਮ ਵਿਸ਼ੇਸ਼ ਕਰਕੇ ਹਿੰਦੂਆਂ ਦੇ ਅਨੇਕਾਂ ਗਰੰਥਾਂ ਵਿੱਚ ਨਿਰੂਪਣ ਹਨ, ਜਿਵੇਂ ਕਿ -

24 ਅਵਤਾਰ, 16 ਦੇਵੀਆਂ (ਜਿਨ੍ਹਾਂ ਨੂੰ ਖੋੜਸਾ ਮਾਤ੍ਰੀ ਵੀ ਕਹਿੰਦੇ ਹਨ), 9 ਮੁਨੀ, 7 ਰਿਸ਼ੀ, 9 ਨਾਥ, 84 ਸਿੱਧ ਅਤੇ 6 ਚਿਰੰਜੀਵੀ, ਜਤੀ ਆਦਿਕ।

(ਚਿਰੰਜੀਵੀ - ਕਾਕ ਭਸੁੰਭ, ਲੋਮਸ਼ ਰਿਸ਼ੀ (ਜਿਸਨੂੰ ਅਮਰ ਰਿਸ਼ੀ ਵੀ ਕਹਿੰਦੇ ਹਨ), ਮਾਰਕੰਡੇਯ, ਨਾਰਦ, ਗੋਰਖ ਅਤੇ ਵਿਭੀਖਣ।

ਜਤੀ - ਦੱਤਾਪਰੇਯ, ਭੀਸ਼ਮ, ਗੋਰਖ, ਹਨੂਮਾਨ, ਲੱਛਮਣ ਅਤੇ ਭੈਰੋ।)

ਉਤਲੇ ਕਥਨ ਤੋਂ ਭਾਵ ਇਹ ਕਿ ਬਚਿਤ੍ਰ ਨਾਟਕ ਅਤੇ ਸੂਰਜ ਪ੍ਰਕਾਸ਼ ਵਿੱਚ ਲਿਖੇ ਅਨੁਸਾਰ ਅਸੰਖਾਂ ਵਰ੍ਹੇ ਜੀਊਣ ਵਾਲੇ ਕਿਸੇ ਦੁਸ਼ਟ ਦਮਨ ਨੇ ਹੇਮਕੁੰਟ ਉਤੇ ਮਹਾਂਕਾਲ ਅਤੇ ਕਾਲਿਕਾ ਨੂੰ ਅਰਾਧਿਆ ਹੁੰਦਾ ਤਾਂ ਉਤੇ ਲਿਖੇ 6 ਚਿਰੰਜੀਵੀਆਂ ਵਾਂਗੂੰ ਸਤਵਾਂ ਚਿਰੰਜੀਵੀ, ਬਲਕਿ ਅਸੰਖਾਂ ਵਰ੍ਹੇ ਜੀਊਣ ਵਾਲਾ, ਸ਼੍ਰੋਮਣੀ ਸਤਵਾਂ ਚਿਰੰਜੀਵੀ ਦੁਸ਼ਟ ਦਮਨ ਵੀ ਕਿਸੇ ਨਾ ਕਿਸੇ ਗਰੰਥ ਵਿੱਚ ਜ਼ਰੂਰ ਲਿਖਿਆ ਹੋਇਆ ਹੋਣਾ ਸੀ। ਜਾਂ 6 ਜਤੀਆਂ ਵਾਂਗ ਸਤਵਾਂ ਜਤੀ ਸਗੋਂ ਸਤਵਾਂ ਮਹਾ ਜਤੀ ਦੁਸ਼ਟ ਦਮਨ ਦਾ ਨਾਮ ਵੀ ਕਿਸੇ ਨਾ ਕਿਸੇ ਪੁਸਤਕ ਵਿੱਚ ਅਵੱਸ਼ ਹੁੰਦਾ, ਨਹੀਂ ਤੇ ਆਮ ਜਪੀਆਂ-ਤਪੀਆਂ ਸਦਰਸ਼ ਹੀ ਕਿਤੇ ਨਾ ਕਿਤੇ ਜ਼ਰੂਰ ਹੋਣਾ ਸੀ, ਪ੍ਰੰਤੂ ਸੁਪਨੇ ਮਾਤ੍ਰ ਵੀ ਨਹੀਂ।

ਆਰੰਭ ਕਾਲ ਦੇ ਲਿਖਾਰੀ ਨੇ ਨਾ ਸਹੀ, ਦੁਆਪੁਰ ਜੁਗ ਵਿੱਚ 18 ਪੁਰਾਣਾਂ ਦੇ ਰਚਿਤਾ ਦੱਸੇ ਜਾਂਦੇ ਵੇਦ-ਵਿਆਸ ਨੇ ਵੀ ਕਿਸੇ ਪੁਰਾਣ ਵਿੱਚ ਕੋਈ ਦੁਸ਼ਟ ਦਮਨ ਨਹੀਂ ਦਰਸਾਇਆ।

ਫਿਰ ਰੱਬ ਜਾਣੇ, ਬਚਿਤ੍ਰ ਨਾਟਕ ਦੇ ਲਿਖਾਰੀ ਮਹਾਂਕਾਲ ਦੇ ਉਪਾਸ਼ਕ ਸਾਕਤ ਕਵੀ ਅਤੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਕਿਥੋਂ ਆਕਾਸ਼-ਬਾਣੀ ਸੁਣ ਕੇ ਉਪ੍ਰੋਕਤ 'ਅਪੌਤੀ ਦੁਸ਼ਟ ਦਮਨ' ਸਬੰਧੀ ਮਿਥਿਆਵਾਦ ਨਾਲ ਅਨੇਕਾਂ ਪਤਰੇ ਕਾਲੇ ਕੀਤੇ ਹਨ।

ਜੇ ਕਦੇ ਹੇਮਕੁੰਟ ਦੇ ਸ਼ਰਧਾਲੂ ਵੀਰਾਂ ਵਾਂਗੂੰ ਬਚਿਤ੍ਰ ਨਾਟਕ ਅਤੇ ਸੂਰਜ ਪ੍ਰਕਾਸ਼ ਵਿਚਲੇ ਮਿਥਿਆਵਾਦ ਨੂੰ ਥੋੜ੍ਹੇ ਚਿਰ ਵਾਸਤੇ ਸੱਚ ਹੀ ਮੰਨ ਲਿਆ ਜਾਵੇ ਕਿ ਗੁਰੂ ਕਲਗੀਧਰ ਜੀ ਨੇ ਉਤੇ ਲਿਖੇ ਅਨੁਸਾਰ ਦੇਵੀ (ਦੁਰਗਾ) ਦੀ ਆਗਿਆ ਪਾਲਣ ਹਿਤ ਪਿਛਲੇ ਜਨਮ ਹੇਮਕੁੰਟ ਉਤੇ ਵੱਡੀ ਭਾਰੀ ਕਠਨ ਤਪਸਿਆ ਸਾਧਨ ਦਾ ਹਠ ਕੀਤਾ ਸੀ ਤਾਂ ਸਗੋਂ ਗੁਰੂ ਜੀ ਉਤੇ ਗੁਰੂ ਆਦਰਸ਼ ਵਿਰੁੱਧ ਉਲਟਾ ਮਨਮਤ ਦਾ ਦੋਸ਼ ਅਰਪਣ ਹੋਵੇਗਾ (ਜੋ ਤਿੰਨੋ ਕਾਲ ਅਸੰਭਵ ਹੈ), ਕਾਰਣ ਇਹ ਕਿ ਗੁਰੂ ਘਰ ਵਿੱਚ ਇਹੋ ਜਿਹੇ ਹਠ ਜੋਗ ਆਦਿਕ ਕਠਨ ਸਾਧਨਾ ਦਾ ਮੁੱਲ ਕੱਚੀ-ਕੌਡੀ ਵੀ ਨਹੀਂ, ਬਲਕਿ ਨਿਰੋਲ ਮਨਮਤ ਹੈ, ਜਿਵੇਂ ਕਿ -

ਹਰਿ ਬਿਨ ਅਵਰ ਕ੍ਰਿਆ ਬਿਰਥੇ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥ ਗਉੜੀ ਮ: 5

**ਹੋਰ**

ਅੰਨੁ ਨ ਖਾਇਆ ਸਾਦੁ ਗਵਾਇਆ॥ .....



ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥
ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
(ਆਸਾ ਕੀ ਵਾਰ, ਸਲੋਕ ਮ: ੧, 467)

ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥
ਮਟਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥
(ਵਡਹੰਸ ਕੀ ਵਾਰ, ਮ: ੪, ਸਲੋਕ ਮ: ੩, 593)

**ਪੁਨਾ**

ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ,
ਅਨਿਕ ਸਾਸਤ੍ਰ ਬਹੁ ਖਟੂਆ॥
ਭਸਮ ਲਗਾਇ ਤੀਰਥ ਬਹੁ ਭਰਮਤੇ,
ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ,
ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥
ਪੂਜਾ ਚਕ੍ਰ ਕਰਤ ਸੋਮ ਪਾਕਾ
ਅਨਿਕ ਭਾਂਤਿ ਥਾਟਹਿ ਕਰਿ ਥਟੂਆ॥
(ਸਵਯੇ ਸ੍ਰੀ ਮੁਖਵਾਕ ਮ: ੫, 1389)

ਇਕ ਹੋਰ ਗੱਲ ਇਹ ਕਿ ਭਾਈ ਲਹਿਣਾ ਜੀ ਗੁਰੂ ਸ਼ਰਣ ਆਉਣ ਤੋਂ ਪਹਿਲਾਂ ਵਰ੍ਹਿਆਂ ਬੱਧੀ ਵੈਸ਼ਨੋ ਦੇਵੀ ਆਦਿਕ ਦੇਵੀ-ਦੁਆਰਿਆਂ 'ਤੇ ਪੁੱਜ ਕੇ ਜੋਤਾਂ ਜਗਾਉਂਦੇ ਰਹੇ ਪਰ ਕੋਈ ਗੁਰਸਿੱਖ ਉਨ੍ਹਾਂ ਦੀ ਰੀਸੇ ਦੇਵੀ ਦਰਸ਼ਨਾਂ ਨੂੰ ਨਹੀਂ ਗਿਆ ਕਿਉਂਕਿ ਉਹ ਕਰਤਾਰਪੁਰ ਵਿੱਚ ਗੁਰੂ ਨਾਨਕ ਦਰ ਉਤੇ ਆਉਣ ਤੋਂ ਪਹਿਲਾਂ, ਸੂਹੇ ਕਪੜੇ, ਗਲ ਵਿੱਚ ਮੌਲੀਆਂ ਦੇ ਅੱਟੇ, ਹੱਥਾਂ ਵਿੱਚ ਛੈਣੇ ਲੈ ਕੇ ਦੁਰਗਾ ਦੀਆਂ ਭੇਟਾਂ (ਗੀਤ) ਗਾਉਂਦੇ ਹੋਏ ਗੁਰੂ ਆਦਰਸ਼ ਵਿਰੁੱਧ ਵੈਸ਼ਨੋ ਦੇਵੀ ਆਦਿਕ ਦੁਆਰਿਆਂ ਤੇ ਜੋਤਾਂ ਜਗਾਉਣ ਵਾਲੇ ਦੇਵੀ ਪੂਜਕ ਸਨ।

ਹਾਂ, ਜਦੋਂ ਗੁਰੂ ਅੰਗਦ ਦੇਵ ਰੂਪ ਵਿੱਚ ਆਏ ਤਾਂ ਖਡੂਰ ਸਾਹਿਬ ਆਦਿਕ ਪਵਿੱਤਰ ਗੁਰਧਾਮਾਂ ਦੇ ਦਰਸ਼ਨ ਕਰਨੇ ਹਰ ਗੁਰਸਿੱਖ ਆਪਣੇ ਧੰਨ-ਭਾਗ ਸਮਝਣ ਲੱਗਾ।

ਗੁਰੂ ਅਮਰਦਾਸ ਸਾਹਿਬ 19-20 ਸਾਲ ਗੰਗਾ ਪੁੱਜ ਕੇ ਇਸ਼ਨਾਨ ਕਰਦੇ ਰਹੇ, ਜਿਨ੍ਹਾਂ ਦੀ ਰੀਸ ਕਰ ਕੇ ਕੋਈ ਵੀ ਸਿਦਕਵਾਨ ਸਿੱਖ ਇਸ ਭਾਵਨਾ ਨਾਲ ਗੰਗਾ ਯਾਤਰਾ ਨਹੀਂ ਕਰਦਾ ਕਿ ਗੁਰੂ ਅਮਰਦਾਸ ਜੀ ਗੰਗਾ-ਮਾਈ ਦੇ ਦਰਸ਼ਨ ਕਰਦੇ ਸਨ, ਇਸ ਲਈ ਅਸੀਂ ਭੀ ਜ਼ਰੂਰ ਗੰਗਾ ਇਸ਼ਨਾਨ ਕਰੀਏ। ਕਾਰਣ ਇਹ, ਕਿ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਲੈਣ ਤੋਂ ਪਹਿਲਾਂ ਉਹ ਤਿਲਕ ਜੰਞੂ ਆਦਿਕ ਵੈਸ਼ਨਵ ਰੂਪ ਵਿੱਚ ਇਕ ਕਰਮ-ਕਾਂਡੀ ਗੰਗਾ ਯਾਤਰੂ ਸਨ, ਪਰ ਗੁਰਗੱਦੀ ਉਤੇ ਸੁਸ਼ੋਭਿਤ ਹੋਣ ਉਪ੍ਰੰਤ ਹਰ ਗੁਰਸਿੱਖ ਗੋਇੰਦਵਾਲ ਆਦਿਕ ਗੁਰਧਾਮਾਂ ਦੀ ਚਰਣ ਧੂੜ ਮੱਥੇ ਲਾਉਣੀ ਆਪਣਾ ਸੁਭਾਗ ਸਮਝਣ ਲਗ ਪਿਆ।

ਉਤਲੇ ਹਵਾਲਿਆਂ ਦਾ ਸਿੱਟਾ ਇਹ ਕਿ ਇਸੇ ਜਨਮ ਵਿੱਚ ਹੁੰਦਿਆਂ ਹੀ ਗੁਰੂ ਅੰਗਦ ਦੇਵ ਅਤੇ ਗੁਰੂ ਅਮਰਦਾਸ ਜੀ ਦੀ ਰੀਸੇ ਅਸੀਂ ਵੈਸ਼ਨੋ ਦੇਵੀ ਅਤੇ ਗੰਗਾ ਮਾਈ ਦੀ

ਯਾਤਰਾ ਮਨਮੱਤ ਸਮਝਦੇ ਹਾਂ, ਤਾਂ ਦਸਮ ਪਿਤਾ ਦੇ ਪਿਛਲੇ ਜਨਮ ਦੁਸ਼ਟ ਦਮਨ (ਅਤੇ ਉਹ ਵੀ ਅਖੌਤੀ ਦੁਸ਼ਟ ਦਮਨ) ਦੇ ਤਪ ਅਸਥਾਨ ਹੇਮਕੁੰਟ ਦੀ ਯਾਤਰਾ ਕਰਨੀ ਕਿਥੋਂ ਤਕ ਬੁੱਧਮਤਾ ਹੈ।

ਬਹੁਤੀਆਂ ਲੰਮੀਆਂ-ਚੌੜੀਆਂ ਵਿਚਾਰਾਂ ਛੱਡ ਕੇ ਘਟੋ-ਘੱਟ ਇਤਨਾ ਹੀ ਸੋਚ ਲਿਆ ਜਾਵੇ ਕਿ ਬਚਿਤ੍ਰ ਨਾਟਕ ਅਤੇ ਸੂਰਜ ਪ੍ਰਕਾਸ਼ ਵਿੱਚ ਲਿਖੇ ਅਨੁਸਾਰ ਦਸਮ ਪਿਤਾ ਨੇ ਪਿਛਲੇ ਜਨਮ ਸੱਚ-ਮੁੱਚ ਹੀ ਸ਼ੇਰ ਦੀ ਖੱਲ ਵਿਚੋਂ ਪੈਦਾ ਹੋ ਕੇ (ਜੋ ਆਕਾਸ਼ ਦੇ ਫੁਲਾਂ ਵਾਂਗੂੰ ਤ੍ਰੈਵੈ ਕਾਲ ਅਸੰਭਵ ਤੋਂ ਵੀ ਅਸੰਭਵ ਹੈ) ਅਣਗਿਣਤ ਦੈਂਤ ਮਾਰਨ ਉਪ੍ਰੰਤ ਭਗੌਤੀ (ਦੁਰਗਾ) ਦੀ ਆਗਿਆ ਪਾਲਣ ਹਿਤ ਹੇਮਕੁੰਟ ਉਤੇ ਅਸੰਖਾਂ ਵਰ੍ਹੇ ਭੁੱਖਿਆਂ-ਤੱਸਿਆਂ ਰਹਿ ਕੇ ਤਪਸਿਆ ਕੀਤੀ ਹੁੰਦੀ ਤਾਂ ਇਹੋ ਜਿਹੇ ਉਘੇ ਅਤੇ ਨਿਜੀ ਅਸਥਾਨ ਦੀ ਯਾਤਰਾ ਹਿਤ ਦਸ਼ਮੇਸ਼ ਜੀ ਆਪ ਨਾ ਜਾਂਦੇ ? ਜ਼ਰੂਰ ਜਾਂਦੇ। ਅਤੇ ਸਭ ਤੋਂ ਪਹਿਲਾਂ ਜਾਂਦੇ, ਬਲਕਿ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਇਕ ਨਹੀਂ ਕਈ ਵਾਰੀ ਜਾਂਦੇ। ਪ੍ਰੰਤੂ ਆਪ ਜੀ ਨੇ ਸਾਰੀ ਦੀ ਸਾਰੀ ਆਯੂ ਵਿੱਚ ਇਕ ਵਾਰੀ ਵੀ ਜਾਣ ਦਾ ਉੱਦਮ ਨਹੀਂ ਕੀਤਾ ਤੇ ਨਾ ਹੀ ਦਸਮ ਪਿਤਾ ਦੇ ਜੋਤੀ ਜੋਤਿ ਸਮਾਉਣ ਤੋਂ ਪਿਛੋਂ ਅਨੇਕਾਂ ਨਿਕਟਵਰਤੀ ਗੁਰਚਰਨਾਂ ਦੇ ਭੌਰਿਆਂ (ਜਿਵੇਂ ਕਿ ਅਕਾਲੀ ਫੂਲਾ ਸਿੰਘ ਵਰਗੇ ਮਰਜੀਵੜੇ ਆਦਿਕਾਂ) ਵਿਚੋਂ ਕਿਸੇ ਇਕ ਸਿੱਖ ਨੇ ਵੀ ਹੇਮਕੁੰਟ ਨੂੰ ਗੁਰੂ ਜੀ ਦਾ ਤਪ ਅਸਥਾਨ ਮੰਨ ਕੇ ਯਾਤਰਾ ਕੀਤੀ।

ਹਰ ਕੋਈ ਜਾਣਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਜਿਥੇ-ਜਿਥੇ ਵੀ ਇਤਿਹਾਸਕ ਗੁਰਧਾਮਾਂ ਦੀ ਸੋ ਪੈਂਦੀ ਸੀ, ਉਥੇ ਹੀ ਪੁੱਜ ਕੇ ਉਹ ਕੇਵਲ ਦਰਸ਼ਨ ਹੀ ਨਹੀਂ ਕਰਦੇ ਸਨ, ਸਗੋਂ ਅਨਗਿਣਤ ਮਾਇਆ ਖ਼ਰਚ ਕੇ ਨਿਸ਼ਾਨ ਕਾਇਮ ਕਰਨੋਂ ਵੀ ਕਸਰ ਨਹੀਂ ਛੱਡਦੇ ਸਨ। ਕੀ ਉਨ੍ਹਾਂ ਨੂੰ ਵੀ ਕਿਸੇ ਗੁਰਸਿੱਖ ਨੇ ਹੇਮਕੁੰਟ ਦੀ ਸੂਹ ਨਾ ਦਿੱਤੀ ?

ਮੱਕਦੀ ਗੱਲ ਇਹ ਕਿ ਦੁਸ਼ਟ ਦਮਨ ਦੀ ਹੋਂਦ ਅਤੇ ਹੇਮਕੁੰਟ ਉਤੇ ਤਪ ਸਾਧਨਾ ਆਦਿਕ ਕਿਸੇ ਪਖੋਂ ਵੀ ਸਿੱਧ ਨਹੀਂ ਹੋ ਸਕਦੇ। ਇਸ ਲਈ ਅਜਾਣ ਸ਼ਰਧਾਲੂ ਸੱਜਣਾਂ ਵਲੋਂ ਹੇਮਕੁੰਟ ਨੂੰ ਗੁਰੂ ਜੀ ਦਾ ਤਪ ਅਸਥਾਨ ਸਮਝ ਕੇ ਯਾਤਰਾ ਹਿਤ ਵਹੀਰਾਂ ਪਾਉਣੀਆਂ ਆਦਿਕ ਸਾਰੇ ਦਾ ਸਾਰਾ ਉੱਦਮ ਨਿਸ਼ਫਲ ਅਤੇ ਬਿਰਥਾ ਹਠ ਬਲਕਿ ਨਿਰੋਲ ਮਨਮੱਤ ਹੈ।



# ਤਪ ਸਾਧਤ ਪ੍ਰਭ ਮੋਹਿ ਬੁਲਾਇਓ

ਹੁਣ ਪਾਠਕਾਂ ਦੀ ਗਿਆਤ ਹਿਤ ਉਪ੍ਰੋਕਤ ਸਿਰਲੇਖ ਵਾਲੀ ਰਚਨਾ ਸਬੰਧੀ ਬਚਿਤ੍ਰ ਨਾਟਕ ਵਿਚੋਂ ਸੰਖੇਪਕ ਅਤੇ ਸੂਰਜ ਪ੍ਰਕਾਸ਼, ਰਾਸ 11, ਅੰਸੂ 53 ਵਿੱਚ ਦਿੱਤੇ ਵਿਸਥਾਰਕ ਭੰਡਾਰ ਵਿਚੋਂ ਵਿਸਥਾਰ ਭੈ ਕਾਰਣ ਕੇਵਲ ਵੰਨਗੀ ਮਾਤਰ ਟੂਕਾਂ, ਯਥਾ -

ਮੈਂ (ਦੁਸ਼ਟ ਦਮਨ) ਪਿਛਲੇ ਜਨਮ ਹੇਮਕੁੰਟ ਉਤੇ ਵੱਡੀ ਭਾਰੀ ਕਠਨ ਤਪਸਿਆ ਕਰ ਰਿਹਾ ਸਾਂ .... ਅਕਾਲ ਪੁਰਖ ਨੇ ਸੇਵਕਾਂ ਰਾਹੀਂ ਪਾਲਕੀ ਵਿਮਾਨ ਭੇਜ ਕੇ ਮੈਨੂੰ ਆਪਣੇ ਕੋਲ (ਰਿਹਾਇਸ਼ੀ ਟਿਕਾਣੇ ਉਤੇ) ਬੁਲਾਇਆ, ਮੈਨੂੰ ਝੋਲੀ ਵਿੱਚ ਬਿਠਾ ਕੇ ਵਡੇ ਪਿਆਰ ਨਾਲ ਮੇਰਾ ਮੱਥਾ ਚੁੰਮਿਆ - ਮੈਨੂੰ ਕਿਹਾ ਕਿ ਤੂੰ ਜ਼ਰੂਰ ਬਰ ਜ਼ਰੂਰ ਮਾਤ-ਲੋਕ ਵਿੱਚ ਜਾ ਕੇ ਮੇਰਾ ਨਾਮ ਜਪਾ .... ਮੈਂ (ਅਕਾਲ ਪੁਰਖ) ਸ੍ਰਿਸ਼ਟੀ ਰਚਨ ਸਮੇਂ ਸਭ ਤੋਂ ਪਹਿਲਾਂ ਦੁਖਦਾਈ ਦੁਸ਼ਟ ਦੈਂਤ ਬਣਾਏ, ਯਥਾ -

ਜਬ ਪਹਿਲੇ ਹਮ ਸ੍ਰਿਸ਼ਟ ਬਣਾਈ।<br>ਦਯਤ ਰਚੇ ਦੁਸ਼ਟ ਦੁਖਦਾਈ।

ਪਰ ਉਨ੍ਹਾਂ (ਦੈਂਤਾਂ) ਮੇਰਾ ਨਾਮ ਨਾ ਜਪਾਇਆ ਸਗੋਂ 'ਤੇ ਭੁਜ ਬਲ ਬੌਰੇ ਹੋ ਗਏ,

(ਬਚਿਤ੍ਰ ਨਾਟਕ ਅਧਿਆਇ 9, ਅੰਕ 9)

ਮੈਂ ਗੁੱਸੇ ਵਿੱਚ ਆ ਕੇ ਉਹ ਦੈਂਤ ਛੇਤੀ ਹੀ ਖ਼ਤਮ ਕਰਨ ਉਪ੍ਰੰਤ ਦੇਵਤੇ ਥਾਪੇ, ਯਥਾ -

ਤੇ ਮੋਹਿ ਤਮਕ ਤਨਕ ਮੋ ਥਾਪੇ, ਤਿਨਕੀ ਠਉਰ ਦੇਵਤਾ ਥਾਪੇ।<br>ਤੇ ਭੀ ਬਲ ਪੂਜਾ ਉਰਝਾਇ, ਆਪਨ ਹੀ ਪ੍ਰਮੇਸ਼ਰ ਕਹਾਏ।

(ਬ.ਨ. ਅਧਿਆਇ 6, ਅੰਕ 7)

ਫਿਰ ਅਸ਼ਟ ਸਾਖੀ, ਸਿੱਧ, ਰਿਖੀ, ਦੱਤ, ਮਨੁੱਖ, ਗੋਰਖ ਆਦਿਕ ਭੇਜੇ ਪ੍ਰੰਤੂ ਮੇਰਾ ਨਾਮ ਕਿਸੇ ਨੇ ਭੀ ਨਾ ਜਪਿਆ-ਜਪਾਇਆ ....

ਪੁਨ ਹਰਿ ਰਾਮਾਨੰਦ ਕੋ ਕਰਾਂ, ਭੇਸ ਬੈਰਾਗੀ ਕੋ ਜਿਨ ਧਰਾ।<br>ਕੰਠੀ ਕੰਠ ਕਾਠ ਕੀ ਡਾਰੀ, ਪ੍ਰਭ ਕੀ ਕ੍ਰਿਆ ਨ ਕਿਛੂ ਬੀਚਾਰੀ।

(ਬ.ਨ.ਅਧਿ.9, ਅੰਕ 25)

ਮਹਾਂਦੀਨ ਤਬ ਪ੍ਰਭ ਉਪਰਜਾ, ਅਰਧ ਦੇਸ ਕੋ ਕੀਨੋ ਰਾਜਾ।

ਸਭ ਤੇ ਅਪਨਾ ਨਾਮ ਜਪਾਇਓ, ਸਤਿਨਾਮ ਕਾਂਹੂੰ ਨ ਦ੍ਰਿੜਾਇਓ।
(ਬ.ਨ.ਅਧਿ.9, ਅੰਕ 27)

ਤਪ ਸਾਧਤ ਪ੍ਰਭ ਮੋਹਿ ਬੁਲਾਇਓ, ਇਮ ਕਹਿਕੇ ਇਹ ਲੋਕ ਪਠਾਇਓ।
(ਬ.ਨ.ਅਧਿ.9, ਅੰਕ 28)

## ਨਿਰਣਾ

ਉਤਲੀ ਲਿਖਤ ਤੋਂ ਸਪਸ਼ਟ ਹੋਇਆ ਕਿ ਸੇਵਕਾਂ ਰਾਹੀਂ ਵਿਮਾਨ (ਹਵਾਈ ਜਹਾਜ਼) ਭੇਜ ਕੇ ਦੁਸ਼ਟ ਦਮਨ ਨੂੰ ਆਪਣੇ ਕੋਲ (ਰਿਹਾਇਸ਼ੀ ਟਿਕਾਣੇ ਉਤੇ) ਬੁਲਾਉਣ ਵਾਲਾ ਅਕਾਲ ਪੁਰਖ ਸਰਬ ਵਿਆਪੀ ਨਹੀਂ, ਬਲਕਿ ਈਸਾਈਆਂ ਅਤੇ ਮੁਸਲਮਾਨਾਂ ਦੀ ਮਨੌਤ ਅਨੁਸਾਰ ਸਤਵੇਂ ਅਤੇ ਚੌਥੇ ਆਸਮਾਨ ਉਤੇ ਰਹਿਣ ਵਾਲੇ ਰੱਬ ਵਾਂਗੂ ਕਿਸੇ ਨਿਸ਼ਚਿਤ ਅਸਥਾਨ ਉਤੇ ਰਹਿੰਦਾ ਹੈ, ਜਿਥੇ ਉਸਨੇ ਦੁਸ਼ਟ ਦਮਨ ਨੂੰ ਆਪਣੇ ਟਿਕਾਣੇ ਉਤੇ ਬੁਲਾਇਆ, ਭਾਵ ਉਹ ਸਰਬ-ਦੇਸੀ ਨਹੀਂ ਬਲਕਿ ਇਕ ਦੇਸੀ ਹੈ।

ਨੋਟ - ਕੀ ਜਾਣੀਏ ? ਜਿਵੇਂ ਦਸਮ ਗ੍ਰੰਥ ਅਤੇ ਸੂਰਜ ਪ੍ਰਕਾਸ਼ ਦੇ ਸ਼ਰਧਾਲੂ ਵੀਰ ਨੇ ਕਵੀਆਂ ਵਲੋਂ ਦੱਸੇ ਗਏ ਮਨੋਕਲਪਤ ਦੁਸ਼ਟ ਦਮਨ ਦਾ ਤਪ ਅਸਥਾਨ ਲੱਭ ਕੇ ਹੇਮਕੁੰਟੀ ਯਾਤਰਾ ਅਰੰਭੀ ਹੋਈ ਹੈ, ਕਿਸੇ ਦਿਨ ਕੋਈ ਪ੍ਰੇਮੀ ਇਹ ਨਾਅਰਾ ਵੀ ਲਾ ਦੇਵੇ ਕਿ ਮੈਨੂੰ ਉਹ ਅਸਥਾਨ ਵੀ ਲੱਭ ਪਿਆ ਹੈ ਜਿਥੇ ਅਕਾਲ ਪੁਰਖ ਨੇ ਦੁਸ਼ਟ ਦਮਨ ਨੂੰ ਹਵਾਈ ਜਹਾਜ਼ ਰਾਹੀਂ ਬੁਲਾ ਕੇ ਕਿਹਾ ਸੀ ਕਿ ਤੂੰ ਜ਼ਰੂਰ ਬਰ ਜ਼ਰੂਰ ਮਾਤ ਲੋਕ ਵਿੱਚ ਜਾ ਕੇ ਮੇਰਾ ਨਾਮ ਜਪਾ।

ਦੂਜੇ ਪਾਸੇ ਕਲਗੀਧਰ ਪਾਤਸ਼ਾਹ 'ਜਾਪ ਸਾਹਿਬ' ਆਦਿਕ ਬਾਣੀਆਂ ਵਿੱਚ ਆਪਣੇ ਅਕਾਲ ਪੁਰਖ ਨੂੰ ਬਾਰ-ਬਾਰ ਅਦੇਸ (ਅ-ਦੇਸ) ਦੇਸ-ਰਹਿਤ ਅਤੇ ਅਠਾਮੇ (ਅ-ਠਾਮੇ) ਅਸਥਾਨ ਰਹਿਤ ਆਦਿਕ ਪੁਕਾਰਦੇ ਹਨ ਜਿਸਦਾ ਮਤਲਬ ਇਹ ਕਿ ਅਕਾਲ ਪੁਰਖ ਸਰਬ ਵਿਆਪੀ ਹੋਣ ਕਰਕੇ ਕਿਸੇ ਨਿਸ਼ਚਤ ਅਸਥਾਨ ਉਤੇ ਰਹਿਣ ਵਾਲਾ ਇਕ ਦੇਸੀ ਨਹੀਂ ਭਾਵ ਉਹ ਜ਼ਾਹਰ ਜ਼ਹੂਰ ਅਤੇ ਹਾਜ਼ਰ ਹਜ਼ੂਰ ਹੈ।

ਕੀ ਕੋਈ ਸੂਝਵਾਨ ਗੁਰਸਿੱਖ ਉਪ੍ਰੋਕਤ ਨਿਰਸੰਸੇ ਕਰਨ ਵਾਲੀ ਦਸ਼ਮੇਸ਼ ਰਚਨਾ ਦੀ ਹੋਂਦ ਵਿੱਚ ਦਸਮ ਗਰੰਥ ਅਤੇ ਸੂਰਜ ਪ੍ਰਕਾਸ਼ ਵਿਚਲੀ ਉਤੇ ਲਿਖੀ ਭੁਲੇਖੇ ਹੀ ਭੁਲੇਖੇ ਪਾਉਣ ਵਾਲੀ ਕਵੀਆਂ ਦੀ ਕਪੋਲ ਕਲਪਨਾ ਨੂੰ ਦਸ਼ਮੇਸ਼ ਕ੍ਰਿਤ ਮੰਨ ਸਕਦਾ ਹੈ ? ਹਰਗਿਜ਼ ਨਹੀਂ।

ਦੂਜਾ ਇਹ ਕਿ ਅਕਾਲ ਪੁਰਖ ਨੇ ਦੁਸ਼ਟ ਦਮਨ ਨੂੰ ਝੋਲੀ ਵਿੱਚ ਬਿਠਾ ਕੇ ਮੱਥਾ ਚੁੰਮਿਆ ਅਤੇ ਮਾਤ ਲੋਕ ਵਿੱਚ ਜਾ ਕੇ ਨਾਮ ਜਪਾਉਣ ਦੀ ਤਾਕੀਦ ਕੀਤੀ ਜਿਸ ਤੋਂ ਸੁਤੇ ਹੀ ਸਿੱਧ ਹੋਇਆ ਕਿ ਮੱਥੇ ਚੁੰਮਣ ਵਾਲਾ ਅਤੇ ਆਪਣਾ ਨਾਮ ਜਪਾਉਣ ਲਈ ਤਰਲੇ ਲੈਣ ਵਾਲਾ (ਕਵੀ ਵਲੋਂ ਕਲਪਿਤ ਕੀਤਾ) ਕੋਈ ਹੋਰ ਹੀ ਸਰੀਰਧਾਰੀ ਅਕਾਲ ਪੁਰਖ ਹੈ, ਜੋ ਝੋਲੀ ਵਿੱਚ ਬਿਠਾਉਂਦਾ ਅਤੇ ਮੱਥਾ ਚੁੰਮਦਾ ਨਾਲੇ ਗੱਲਾਂ ਵੀ ਕਰਦਾ ਹੈ, ਪ੍ਰੰਤੂ ਦਸਮ ਪਾਤਸ਼ਾਹ ਆਪਣੇ ਅਕਾਲ ਪੁਰਖ ਨੂੰ ਅਨੰਗੀ (ਅਨ-ਅੰਗੀ) ਅੰਗ ਰਹਿਤ ਅਤੇ ਅਕਾਏ (ਅ-ਕਾਏ) ਕਾਇਆ (ਸਰੀਰ) ਰਹਿਤ ਦੱਸਦੇ ਹਨ, ਜਿਵੇਂ ਕਿ ਜਾਪੁ ਸਾਹਿਬ ਵਿੱਚ ਵੀ ਦਰਸਾਇਆ ਹੈ, ਯਥਾ -

ਚਕ੍ਰ, ਚਿਹਨ ਅਰ ਬਰਨ, ਜਾਤਿ ਅਰ ਪਾਤ ਨਹਿਨ ਜਿਹ।।



ਰੂਪ, ਰੰਗ ਅਰ ਰੇਖ, ਭੇਖ, ਕੋਉ ਕਹਿ ਨ ਸਕਤ ਕਿਹ।।

ਤਾਤਪਰਜ ਇਹ ਕਿ ਉਪ੍ਰੋਕਤ ਪ੍ਰਤੱਖ ਰੂਪੀ ਪ੍ਰਮਾਣਾਂ ਦੀ ਹੋਂਦ ਵਿੱਚ 'ਅਬ ਮੈ ਅਪਨੀ ਕਥਾ ਬਖਾਨੋ' ਵਾਲੀ ਕਵੀ ਦੀ ਮਨੋਕਲਪਿਤ ਰਚਨਾ ਦਸ਼ਮੇਸ਼ ਕ੍ਰਿਤ ਕਦਾਚਿਤ ਨਹੀਂ ਹੋ ਸਕਦੀ।

ਤੀਜਾ, ਇਸ ਰਚਨਾ ਵਿੱਚ ਵਿਆਕਰਣਕ ਭੁੱਲਾਂ ਹੋਣ ਕਰਕੇ ਵੀ ਅਭੁੱਲ ਗੁਰੂ ਵਲੋਂ ਉਚਰੀ ਸਿੱਧ ਨਹੀਂ ਹੁੰਦੀ, ਜਿਵੇਂ ਕਿ 'ਜਬ ਪਹਿਲੇ ਹਮ ਸ੍ਰਿਸ਼ਟ ਬਣਾਈ' ਵਾਲੀ ਤੁੱਕ ਤੋਂ ਅਕਾਲ ਪੁਰਖ ਉਤਮ ਪੁਰਖ ਪ੍ਰਤੀਤ ਹੁੰਦਾ ਹੈ ਪ੍ਰੰਤੂ 'ਪ੍ਰਭ ਕੋ ਪ੍ਰਭੂ ਨ ਕਿਨਹੂ ਜਾਨਾ' ਅਤੇ 'ਤਬ ਸਾਖੀ ਪ੍ਰਭ ਅਸ਼ਟ ਬਨਾਏ' ਆਦਿਕ ਤੁੱਕਾਂ ਵਿੱਚ ਅਕਾਲ ਪੁਰਖ 'ਅੰਨਯ ਪੁਰਖ' ਦਰਸਾਇਆ ਹੈ, ਇਤਿਆਦਿਕ ਭੁੱਲਾਂ ਅਕਾਲ ਪੁਰਖ ਜਾਂ ਦਸਮ ਪਿਤਾ ਵਲੋਂ ਸੁਪਨੇ ਵਿੱਚ ਵੀ ਨਹੀਂ ਹੋ ਸਕਦੀਆਂ ਜਿਸ ਤੋਂ ਇਹ ਰਚਨਾ ਨਿਰੋਲ ਕਵੀ ਦਾ ਹੀ ਮਿਥਿਆਵਾਦ ਸਿੱਧ ਹੁੰਦਾ ਹੈ।

ਚਤੁਰ ਕਵੀ ਨੇ ਭਾਵੇਂ ਕਿਤਨੇ ਹੀ ਵੱਲ-ਫੇਰ ਪਾ ਕੇ 'ਮਹਾਂਕਾਲ ਕਾਲਿਕਾ ਆਰਾਧੀ' ਵਾਲੀ ਰਚਨਾ ਦਸਮ ਪਿਤਾ ਵਲੋਂ ਰਚੀ ਗਈ ਸਿੱਧ ਕਰਨ ਦਾ ਬਿਰਥਾ ਜਤਨ ਕੀਤਾ ਹੈ ਪਰ "ਉਘਰਿ ਗਇਆ ਜੈਸੇ ਖੋਟਾ ਢਬੂਆ" ਗੁਰੂਵਾਕ ਅਨੁਸਾਰ ਆਪਣੇ ਆਪ ਹੀ ਝੂਠ ਨਿਖਰ-ਨਿਖਰ ਕੇ ਸਾਹਮਣੇ ਆ ਰਿਹਾ ਹੈ।

ਚੌਥਾ, ਇਸ ਰਚਨਾ ਵਿੱਚ ਕਾਲ ਭੰਗ (ਇਤਿਹਾਸਕ ਪੱਖ ਦੇ ਉਲਟ) ਦੋਸ਼ ਵੀ ਆਉਂਦਾ ਹੈ ਜੋ ਇਕ ਵੱਡੀ ਭਾਰੀ ਭੁੱਲ ਹੈ, ਜਿਵੇਂ ਕਿ ਰਾਮਾਨੰਦ ਨੂੰ ਸੰਸਾਰ ਵਿੱਚ ਭੇਜਣਾ ਪਹਿਲਾਂ ਦੱਸਿਆ ਹੈ ਅਤੇ ਮਹਾਂਦੀਨ (ਮੁਹੰਮਦ ਸਾਹਿਬ) ਨੂੰ ਪਿਛੇ ਲਿਖਿਆ ਹੈ ਪਰ ਮੁਹੰਮਦ ਸਾਹਿਬ ਰਾਮਾਨੰਦ ਤੋਂ ਲਗਪਗ 800 ਸਾਲ ਪਹਿਲਾਂ ਹੋਏ ਹਨ ਅਤੇ ਰਾਮਾਨੰਦ ਜੀ ਪਿਛੋਂ।

ਕੀ ਹਜ਼ਰਤ ਮੁਹੰਮਦ ਸਾਹਿਬ ਅਤੇ ਰਾਮਾਨੰਦ ਜੀ ਨੂੰ ਸੰਸਾਰ ਵਿੱਚ ਭੇਜਣ ਵਾਲੇ ਅਕਾਲ ਪੁਰਖ ਨੂੰ ਇਤਨਾ ਚੇਤਾ ਵੀ ਨਾ ਰਿਹਾ ਕਿ ਮੈਂ ਰਾਮਾਨੰਦ ਨੂੰ ਪਹਿਲਾਂ ਭੇਜਿਆ ਹੈ ਜਾਂ ਮੁਹੰਮਦ ਸਾਹਿਬ ਨੂੰ ?, ਜਿਸ ਤੋਂ ਆਪਣੇ ਆਪ ਹੀ ਸਿੱਧ ਹੋਇਆ ਕਿ ਇਹ ਕਪੋਲ ਕਲਪਨਾ ਕੇਵਲ ਕਵੀ ਦੀ ਹੈ।

ਕੇਵਲ ਇਥੇ ਹੀ ਨਹੀਂ, ਇਸ ਕਵੀ ਨੇ ਆਪਣੀਆਂ ਕ੍ਰਿਤੀਆਂ ਵਿੱਚ ਹੋਰ ਵੀ ਕਈ ਥਾਈਂ ਇਤਿਹਾਸਕ ਪੱਖ ਵਿਰੁੱਧ ਬੇਥਵੀਆਂ ਮਾਰੀਆਂ ਹਨ ਜਿਵੇਂ ਕਿ ਤ੍ਰੇਤਾ ਜੁਗ ਵਿੱਚ ਹੋ ਗੁਜ਼ਰੇ ਰਾਮ ਚੰਦਰ ਜੀ ਦੇ ਪੜਦਾਦਾ ਰਾਜੇ ਰਗ ਦੀ ਵਡਿਆਈ ਕਰਦਿਆਂ ਹੋਇਆਂ ਕਲਜੁਗ ਵਿੱਚ ਹੋਏ ਗੋਰਖ ਨਾਥ ਅਤੇ ਰਾਮਾਨੰਦ ਜੀ ਦੇ ਪ੍ਰਮਾਣ ਦਿੱਤੇ ਹਨ, ਯਥਾ -

ਸ੍ਰੀ ਰਘੁਰਾਜ ਰਾਜ ਜਗ ਕੀਨਾ। ..... (ਰਘੁਰਾਜ ਅੰਕ 135)
ਸੰਨਿਆਸਨ ਦੱਤ ਰੂਪ ਕਰ ਜਾਨਿਉ,
ਜੋਗਨ ਗੁਰ ਗੋਰਖ ਕਰ ਮਾਨਿਉ।
ਰਾਮਾਨੰਦ ਬੈਰਾਗਨ ਜਾਨਾ,
ਮਹਾਂਦੀਨ ਤੁਰਕਨ ਪਹਿਚਾਨਾ। (ਅੰਕ 140)

ਸਤਜੁਗ ਵਿੱਚ ਸੁਆਸ ਬੀਰਜ ਦੈਂਤ ਵਲੋਂ ਮਹਾਂਕਾਲ ਨਾਲ ਜੁੱਧ ਕਰਦਿਆਂ ਆਪਣੇ ਮੂੰਹ ਦੀ ਹਵਾੜ ਨਾਲ ਸ਼ੇਖ, ਸੱਯਦ, ਮੁਗ਼ਲ, ਪਠਾਣ ਪੈਦਾ ਕਰਨੇ ਲਿਖਿਆ ਹੈ,

ਵੇਖੋ ਮਹਾਂਕਾਲ ਦਾ 405ਵਾਂ ਚਰਿਤ੍ਰ ਅੰਕ 198 ਅਤੇ 199 ਇਤਿਆਦਿਕ।

ਪੰਜਵਾਂ, ਉਤੇ ਕਥਨ ਕੀਤੇ ਅਨੁਸਾਰ ਇਸ ਰਚਨਾ ਵਿੱਚ ਜਿਥੇ ਵਿਆਕਰਣਕ ਅਤੇ ਕਾਲ ਭੰਗ ਦੋਸ਼ ਹਨ, ਉਥੇ (ਕਵੀ ਕਲਪਤ) ਇਕ ਹੋਰ ਵੱਡਾ 'ਮਿਥਿਆਵਾਦਕ' ਦੋਸ਼ ਵੀ ਹੈ, ਇਸ ਲਈ ਇਸ ਰਚਨਾ ਨੂੰ ਦਸ਼ਮੇਸ਼ ਕ੍ਰਿਤ ਕਹਿਣਾ ਅਨੁਚਿਤ ਹੀ ਨਹੀਂ, ਸਗੋਂ ਨਿਰੋਲ ਬੁੱਧੂਪਣਾ ਹੈ।

ਉਪ੍ਰੋਕਤ ਭੁੱਲ ਦੇ ਪ੍ਰਭਾਵ ਹੇਠ ਹੀ ਅਨੇਕਾਂ ਸ਼ਰਧਾਲੂ ਇਸ ਰਚਨਾ ਵਿੱਚ ਆਏ 'ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ' ਅਤੇ 'ਮੈ ਅਪਨਾ ਸੁਤ ਤੋਹਿ ਨਿਵਾਜਾ' ਤਥਾ 'ਕਬਿਯੋਬਾਚ - ਠਾਢ ਭਇਓ ਮੈਂ ਜੋਰ ਕਰ' ਆਦਿਕ ਕਵੀਆਂ ਵਲੋਂ ਤੋਲੇ ਹੋਏ ਕੁਫ਼ਰ ਨੂੰ ਦਸਮ ਗਿਰਾ ਸਮਝ ਕੇ ਗੁਰਪੁਰਬਾਂ ਸਮੇਂ ਜਨਮ ਵੇਲੇ ਪੜ੍ਹਦੇ ਹੋਏ ਫੁੱਲੇ ਨਹੀਂ ਸਮਾਉਂਦੇ।

ਪਿਛੇ ਦੱਸ ਆਏ ਹਾਂ ਕਿ ਉਪ੍ਰੋਕਤ ਰਚਨਾ ਇਕ ਮਹਾਂਕਾਲ ਅਤੇ ਕਾਲੀ ਦੇਵੀ ਦੇ ਉਪਾਸ਼ਕ ਸਾਕਤ ਕਵੀ ਦਾ ਕੁਟਲ ਨੀਤੀ ਦੇ ਪ੍ਰਭਾਵ ਹੇਠ ਮਨੋਕਲਪਿਤ ਨਿਰੋਲ ਮਿਥਿਆਵਾਦ ਹੈ ਜਿਸਨੂੰ ਦਸ਼ਮੇਸ਼ ਕ੍ਰਿਤ ਇਸ ਲਈ ਦਰਸਾਇਆ ਗਿਆ ਕਿ ਸਿੱਖ ਪੰਥ ਇਹ ਨਿਸ਼ਚਾ ਕਰ ਲਵੇ ਕਿ ਦਸਮ ਪਿਤਾ ਪਿਛਲੇ ਜਨਮ ਦੁਸ਼ਟ ਦਮਨ ਰੂਪ ਵਿੱਚ ਵੀ ਮਹਾਂਕਾਲ ਅਤੇ ਕਾਲਿਕਾ ਦੇ ਆਰਾਧਕ ਸਨ।

ਇਹ ਵੀ ਦੱਸ ਆਏ ਹਾਂ ਕਿ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਜਾਣੇ ਜਾਂ ਬਿਨਾਂ ਜਾਣੇ ਇਹ ਰਚਨਾ ਦਸਮ ਗਿਰਾ ਸਮਝ ਕੇ ਸੂਰਜ ਪ੍ਰਕਾਸ਼ ਅੰਦਰ ਇਕ ਰੌਚਕ ਢੰਗ ਅਤੇ ਮਨੋਰੰਜਕ ਕਵਿਤਾ ਦੀ ਲਪੇਟ ਵਿੱਚ ਇਸ ਨਿਰੋਲ ਮਿਥਿਆਵਾਦ ਨੂੰ ਯਥਾਰਥਤਾ ਦਾ ਰੂਪ ਦੇਣ ਵਿੱਚ ਆਪਣੇ ਵਲੋਂ ਕੋਈ ਕਸਰ ਨਹੀਂ ਛੱਡੀ ਤੇ ਨਾਲ ਹੀ ਸਿੱਖ ਪੰਥ ਦੇ ਇਕ ਮੰਨੇ-ਪ੍ਰਮੰਨੇ ਉਚ ਕੋਟੀ ਦੇ ਵਿਦਵਾਨ ਸਚਖੰਡ ਵਾਸੀ ਪੰਡਤ ਤਾਰਾ ਸਿੰਘ ਜੀ ਨਰੋਤਮ ਜਿਹੀ ਮਹਾਨ ਵਿਅਕਤੀ ਨੇ ਵੀ ਧੋਖਾ ਖਾ ਕੇ ਮਹਾਭਾਰਤ ਦੇ ਆਦਿ ਪੁਰਬ ਧਿਆਇ 119ਵੇਂ ਵਿਚਲੇ 47 ਤੋਂ 50 ਤਕ 4 ਸਲੋਕਾਂ ਦਾ ਆਸਰਾ ਲੈ ਕੇ ਸਪਤ ਸ੍ਰਿੰਗ ਅਤੇ ਹੇਮਕੁੰਟ ਤਥਾ 'ਪੰਡੁਰਾਜ ਜਿਹ ਜੋਗ ਕਮਾਵਾ' ਆਦਿਕ ਤੁੱਕਾਂ ਦੇ ਆਧਾਰ ਉਤੇ ਆਪਣੇ ਵਲੋਂ ਗੁਰੂ ਜੀ ਦੇ ਤਪ-ਅਸਥਾਨ ਦਾ ਗਲਤ ਫੈਸਲਾ ਦੇ ਦਿੱਤਾ, ਹਾਲਾਂਕਿ ਉਪ੍ਰੋਕਤ 4 ਸਲੋਕਾਂ ਵਿੱਚ ਹੇਮਕੁੰਟ ਅਤੇ ਗੰਧ ਮਾਦਮ ਆਦਿਕ ਅਸਥਾਨਾਂ ਉਤੇ ਵਿਚਰਨਾ ਅਤੇ ਨਿਵਾਸ ਕਰਨ ਦਾ ਵਰਨਣ ਰਾਜਾ ਪੰਡੂ ਸਬੰਧੀ ਹੈ, ਦਸਮ ਗੁਰੂ ਜੀ ਦਾ ਇਹਨਾਂ ਸਲੋਕਾਂ ਵਿੱਚ ਰੰਚਕ ਮਾਤ੍ਰ ਵੀ ਜ਼ਿਕਰ ਨਹੀਂ।

ਕੋਈ ਸ਼ੱਕ ਨਹੀਂ ਕਿ ਸਤਿਕਾਰਜੋਗ ਪੰਡਤ ਤਾਰਾ ਸਿੰਘ ਜੀ ਸਿੱਖ ਪੰਥ ਵਿੱਚ ਉਚ ਕੋਟੀ ਦੇ ਵਿਦਵਾਨ ਸਨ ਅਤੇ ਉਨ੍ਹਾਂ ਨੇ ਸਿੱਖ ਪੰਥ ਨੂੰ ਬਹੁਤ ਕੁਝ ਦੇਣ ਦਿੱਤੀ ਹੈ ਜਿਵੇਂ ਕਿ 'ਗੁਰੂ ਗ੍ਰੰਥ ਕੋਸ਼' ਅਤੇ 'ਗੁਰਮਤਿ ਨਿਰਣੈ ਸਾਗਰ' ਤਥਾ 'ਭਗਤ ਬਾਣੀ ਸਟੀਕ' ਆਦਿਕ ਗਰੰਥ ਦਿੱਤੇ ਹਨ, ਪਰ ਕਈ ਥਾਈਂ ਉਨ੍ਹਾਂ ਲਾਪਰਵਾਹੀ ਤੋਂ ਵੀ ਬਹੁਤ ਕੰਮ ਲਿਆ ਹੈ ਜੋ ਵਿਸਥਾਰ ਭੈ ਕਾਰਣ ਕੇਵਲ ਭਗਤ ਬਾਣੀ ਨੂੰ ਹੀ ਲਿਆ ਜਾਵੇ ਤਾਂ ਇਕ-ਇਕ ਸ਼ਬਦ ਦੇ ਦੋ-ਦੋ, ਤਿੰਨ-ਤਿੰਨ ਬਲਕਿ ਕਈ ਥਾਈਂ ਚਾਰ-ਚਾਰ ਅਰਥ ਵੀ ਕੀਤੇ ਹਨ, ਜਿਨ੍ਹਾਂ ਦੀ ਵੇਖੋ-ਵੇਖੀ ਸੰਤ ਭਗਵਾਨ ਸਿੰਘ ਜੀ ਨੇ ਵੀ ਆਪਣੀ ਬਾਲ ਬੋਧਨੀ ਭਗਤ ਬਾਣੀ ਸਟੀਕ ਵਿੱਚ ਇਕ ਤੋਂ ਬਹੁਤੇ ਅਰਥ ਦਿੱਤੇ ਹਨ ਅਤੇ ਹੋਰ ਵੀ ਕਈ ਟੀਕਾਕਾਰਾਂ ਨੇ ਇਹ ਰੀਸ ਕੀਤੀ ਹੈ, ਜੋ ਕਿ ਇਕ ਤੋਂ ਬਹੁਤੇ ਅਰਥ ਕਰਨੇ ਅਨੁਚਿਤ ਹਨ।



ਤਿਲੰਗ ਰਾਗ ਵਿਚਲੇ ਨਾਮਦੇਵ ਜੀ ਦੇ 'ਹਲੇ ਯਾਰਾਂ ਹਲੇ ਯਾਰਾਂ' ਵਾਲੇ ਸ਼ਬਦ ਦੀ ਉਥਾਨਕਾ ਵਿੱਚ ਨਾਮਦੇਵ ਜੀ ਸਬੰਧੀ ਦੁਆਰਕਾ ਦੇ ਰਸਤੇ ਵਿੱਚ ਥੱਕ ਕੇ ਘੋੜੀ ਦੀ ਲਾਲਸਾ ਕਰਨੀ, ਜਿਸ ਬਦਲੇ ਮੁਗ਼ਲ ਨੇ ਸੱਜਰ ਸੂਈ ਵਛੇਰੀ ਚੁਕੌਣ ਲਈ ਵਿਗਾਰੇ ਪਕੜ ਲੈਣਾ ਆਦਿਕ ਲਿਖ ਕੇ ਸਾਰੇ ਹੀ ਟੀਕਾਕਾਰਾਂ ਨੂੰ ਪਿਛੇ ਛੱਡ ਗਏ ਹਨ।

ਹੋਰ ਤੇ ਹੋਰ ਰਹੀ, ਭਗਤ ਬਾਣੀ ਸਬੰਧੀ ਇਹ ਲਿਖਿਆ ਕਿ ਭਗਤ ਬਾਣੀ ਗੁਰੂ ਅਰਜਨ ਦੇਵ ਜੀ ਨੇ ਆਪ ਰਚ ਕੇ ਨਾਮ ਭਗਤਾਂ ਦੇ ਲਿਖ ਦਿੱਤੇ ਹਨ। ਤਿਵੇਂ ਦਸ਼ਮੇਸ਼ ਜੀ ਦੇ ਹੇਮਕੁੰਟ ਉਤੇ ਤਪ ਅਸਥਾਨ ਦਾ ਫੈਸਲਾ ਵੀ ਮਾਨਜੋਗ ਪੰਡਿਤ ਜੀ ਨੇ ਭੁਲੇਖਾ ਪਾ ਕੇ ਗਲਤ ਦਿੱਤਾ ਹੈ।

ਫਲ ਸਰੂਪ ਇਸ ਮਨੋਕਲਪਿਤ ਅਸਥਾਨ ਉਤੇ ਸੰਨ 1936 ਵਿੱਚ ਗੁਰਦੁਆਰਾ ਬਣ ਗਿਆ। .... ਯਾਤਰਾ ਅਰੰਭੀ ਗਈ .... ਫਿਰ 'ਜੱਗ ਕੀ ਭੇਡਾ-ਚਾਲ ਚਲਤੇ ਕੇ ਪਾਛੇ ਚਲੇ' ਵਾਂਗੂੰ ਵੇਖੋ-ਵੇਖੀ ਯਾਤ੍ਰਿਕ ਵਹੀਰਾ ਪੈ ਗਈਆਂ।

ਇਥੇ ਹੀ ਬਸ ਨਹੀਂ, ਕਈ ਥਾਈਂ ਗੁਰਪੁਰਬ ਪੋਹ ਸੁਦੀ ਸਪਤਮੀ ਸਮੇਂ ਅੱਧੀ ਰਾਤ ਚਲਣ ਪਿਛੋਂ ਉਪ੍ਰੋਕਤ ਕਵੀ ਰਚਨਾ 'ਅਬ ਮੈ ਅਪਨੀ ਕਥਾ ਬਖਾਨੋ' ਨੂੰ ਜਨਮ ਕਥਾ ਦਾ ਰੂਪ ਦੇ ਕੇ ਸਜੇ ਦੀਵਾਨਾਂ ਵਿੱਚ ਜ਼ਰੂਰੀ ਪੜ੍ਹਣਾ ਗੁਰਪੁਰਬ ਦਾ ਇਕ ਅਤੀ ਲੋੜੀਂਦਾ ਅੰਗ ਬਣ ਗਿਆ।

ਕੋਈ ਪੁਛੇ ਕਿ 'ਅਬ ਮੈ ਅਪਨੀ ਕਥਾ ਬਖਾਨੋ' ਵਾਲੀ ਰਚਨਾ ਵਿੱਚ ਕੁਝ ਸੱਚ ਵੀ ਹੈ ਕਿ ਝੂਠ ਹੀ ਝੂਠ ਲਿਖਿਆ ਹੈ ਜਾਂ 'ਰਾਈਂ ਦਾ ਪਹਾੜ' ਅਥਵਾ ਖੰਭ ਦਾ ਕਾਂ ਬਣਾ ਕੇ ਦੱਸਣ ਵਾਂਗੂੰ ਅਤਿ-ਕਥਨੀ ਹੈ ਅਤੇ ਇਸ ਸੱਚ-ਝੂਠ ਤਥਾ ਅਤਿ-ਕਥਨੀ ਦਾ ਨਿਤਾਰਾ ਕਿਵੇਂ ਕੀਤਾ ਜਾਵੇ ਤਾਂ ਇਸ ਸਬੰਧੀ ਕਿਸੇ ਉਕਤੀ-ਜੁਗਤੀ ਭਾਵ ਦਲੀਲਬਾਜੀ ਦੀ ਗੁੰਝਲ ਵਿੱਚ ਪੈਣ ਦੀ ਲੋੜ ਨਹੀਂ ਬਲਕਿ 'ਪ੍ਰਤੱਖ ਨੂੰ ਪ੍ਰਮਾਣ ਕੀ' ਵਾਂਗੂੰ ਕਿਸੇ ਦ੍ਰਿਸ਼ਟਾਂਤ ਪ੍ਰਮਾਣ ਆਦਿਕ ਦੀ ਜ਼ਰੂਰਤ ਵੀ ਨਹੀਂ। ਕਾਰਣ ਇਹ ਕਿ ਇਸ ਰਚਨਾ ਵਿਚਲਾ ਅੱਖਰ-ਅੱਖਰ ਆਪਣੇ ਆਪ ਹੀ ਫੁਟ-ਟੁਟ ਕੇ ਇਸਨੂੰ (ਕਵੀ ਕਲਪਿਤ) ਨਿਰੋਲ ਮਿਥਿਆਵਾਦ ਦਰਸਾ ਰਿਹਾ ਹੈ, ਜਿਸ ਦਾ ਸੰਖੇਪਕ ਵੇਰਵਾ ਹੇਠ ਲਿਖੇ ਅਨੁਸਾਰ ਹੈ, ਯਥਾ -

ਇਸ ਰਚਨਾ ਨੂੰ ਜਨਮ ਕਥਾ ਦੇ ਰੂਪ ਵਿੱਚ ਯਥਾਰਥ ਮੰਨਿਆ ਜਾਵੇ ਭਾਵ ਸੱਚ-ਮੁੱਚ ਹੀ ਅਕਾਲ ਪੁਰਖ ਅਤੇ ਦੁਸ਼ਟ ਦਮਨ ਦਾ ਵਾਰਤਾਲਾਪ ਸਮਝਿਆ ਜਾਵੇ ਤਾਂ ਸਭ ਤੋਂ ਪਹਿਲਾਂ (ਕਵੀਆਂ ਦੇ ਮੰਨੇ ਹੋਏ) ਅਕਾਲ ਪੁਰਖ ਉਤੇ ਹੀ ਕਈ ਕਿੰਤੂ ਹੋ ਸਕਦੇ ਹਨ ਜਿਨ੍ਹਾਂ ਵਿਚੋਂ ਵਿਸਥਾਰ ਭੈ ਕਾਰਣ ਕੇਵਲ ਇਹ ਪੱਖ ਹੀ ਲਿਆ ਜਾਵੇ ਕਿ ਅਕਾਲ ਪੁਰਖ ਨੇ ਦੁਸ਼ਟ ਦਮਨ ਕੋਲ ਇਹ ਗਿਲ੍ਹਾ ਕੀਤਾ ਕਿ ਮੈਂ ਆਦਿ ਕਾਲ ਤੋਂ ਲੈ ਕੇ ਹੁਣ ਤਕ ਅਨੇਕਾਂ ਦੈਂਤ, ਦੇਵਤੇ, ਅਸ਼ਟ ਸਾਖੀ, ਦੱਤ, ਗੋਰਖ, ਮਨੁੱਖ, ਰਾਮਾਨੰਦ। ਮੁਹੰਮਦ ਆਦਿਕ ਅਨੇਕਾਂ ਹੀ ਵਿਅਕਤੀਆਂ ਸੰਸਾਰ ਵਿੱਚ ਭੇਜੀਆਂ ਪਰ ਕਿਸੇ ਵਿਅਕਤੀ ਨੇ ਵੀ ਮੇਰਾ ਨਾਮ ਨਹੀਂ ਜਪਿਆ-ਜਪਾਇਆ ਸਗੋਂ ਸਭ ਨੇ ਆਪੋ-ਆਪਣੀ ਪੂਜਾ ਵਿੱਚ ਉਰਝ ਕੇ ਮੈਨੂੰ ਵਿਸਾਰ ਦਿੱਤਾ, ਯਥਾ -

ਜਬ ਪਹਿਲੇ ਹਮ ਸ੍ਰਿਸ਼ਟ ਬਨਾਈ। ਦਈਤ ਰਚੇ ਦੁਸ਼ਟ ਦੁਖਦਾਈ।<br>
ਤੇ ਭਜਬਲ ਬਵਰੇ ਹੋਇ ਗਏ। ਪੂਜਤ ਪਰਮ ਪੁਰਖ ਰਹਿ ਗਏ।

ਦੱਸੋ, ਜਿਸ ਅਕਾਲ ਪੁਰਖ ਨੇ ਸਭ ਤੋਂ ਪਹਿਲਾਂ ਦੁਖ ਦੇਣ ਵਾਲੇ ਦੁਸ਼ਟ ਦੈਂਤ ਆਪ ਹੀ ਰਚੇ ਤੇ ਆਪ ਹੀ ਉਹਨਾਂ ਦੀਆਂ ਭੁਜਾਂ ਬਲਵਾਨ ਕੀਤੀਆਂ ਤਾਂ ਉਸ ਅਕਾਲ ਪੁਰਖ ਨੂੰ ਗਿਲਾ ਕਰਨ ਦਾ ਕੀ ਹੱਕ ਹੈ ਕਿ ਦੈਂਤ ਪਰਮ ਪੁਰਖ ਦੀ ਪੂਜਾ ਕਰਨ ਤੋਂ ਰਹਿ ਗਏ।

ਹੁਣ ਵੇਖਣਾ ਇਹ ਹੈ ਕਿ ਇਸ ਜਨਮ ਕਥਾ ਵਾਲੀ ਰਚਨਾ ਵਿੱਚ ਅਖੌਤੀ ਅਕਾਲ ਪੁਰਖ ਗਿਲਾ ਕਰਦਾ ਹੈ ਕਿ ਅੱਜ ਤਕ ਮੇਰਾ ਨਾਮ ਕਿਸੇ ਨੇ ਵੀ ਨਹੀਂ ਜਪਿਆ-ਜਪਾਇਆ ਪਰ ਆਦਿ ਗੁਰੂ ਜੀ ਦੇ ਅਵਤਾਰ ਦਿਨ ਵਿਸਾਖ ਸਦੀ ਤੀਜ, ਸੰਮਤ 1526 ਤੋਂ ਲੈ ਕੇ ਪੋਹ ਸੁਦੀ ਸਪਤਮੀ, ਸੰਮਤ 1723 ਗੁਰੂ ਕਲਗੀਧਰ ਜੀ ਦੇ ਅਵਤਾਰ ਤਕ ਪੂਰੇ 197 ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਨਵਾਂ ਜਾਮਿਆਂ ਵਿੱਚ ਸਤਿਨਾਮ ਜਪਣ-ਜਪਾਉਣ ਦਾ ਜੋ ਚੱਕਰ ਚਲਾਇਆ ਸੀ, ਕੀ ਉਹ ਅਕਾਲ ਪੁਰਖ ਦੀ ਦ੍ਰਿਸ਼ਟੀ ਤੋਂ ਬਾਹਰ ਸੀ ? ਜਾਂ ਅਕਾਲ ਪੁਰਖ ਨੂੰ ਗੁਰੂ ਨਾਨਕ ਦੇਵ ਉਤੇ ਨਾਮ ਜਪਾਉਣ ਵਾਲਾ ਇਤਬਾਰ ਨਾ ਰਿਹਾ।

ਦੂਜੇ ਪਾਸੇ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਆਦਿਕ ਅਨੇਕਾਂ ਬਾਣੀਆਂ ਵਿੱਚ ਇਹ ਦਰਸਾਉਂਦੇ ਹਨ ਕਿ ਜਿਸ ਬਿਸੰਭਰ (ਵਿਸ਼ਵ-ਪਾਲਕ) ਨੂੰ ਮੈਂ ਸਿਮਰਦਾ ਹਾਂ, ਉਸਦਾ ਨਾਮ ਅਨੇਕਾ ਹੀ ਵਿਅਕਤੀਆਂ ਜਪਦੀਆਂ ਹਨ, ਯਥਾ -

ਸਿਮਰਉ ਜਾਸ ਬਿਸੁੰਭਰ ਏਕੈ।। ਨਾਮੁ ਜਪਤ ਅਗਨਤ ਅਨੇਕੈ।।
(ਗਉੜੀ ਸੁਖਮਨੀ ਮ: ੫, ਅਸਟਪਦੀ ੧, 262)

## ਪੁਨਾ

ਕਈ ਕੋਟਿ ਭਏ ਬੈਰਾਗੀ।। ਰਾਮ ਨਾਮ ਸੰਗਿ ਤਿਨਿ ਲਿਵ ਲਾਗੀ।।
ਕਈ ਕੋਟਿ ਪ੍ਰਭ ਕਉ ਖੋਜੰਤੇ।। ਆਤਮ ਮਹਿ ਪਾਰਬ੍ਰਹਮੁ ਲਹੰਤੇ।।
ਕਈ ਕੋਟਿ ਦਰਸਨ ਪ੍ਰਭ ਪਿਆਸ।।
ਤਿਨ ਕਉ ਮਿਲਿਓ ਪ੍ਰਭ ਅਬਿਨਾਸ।।
ਕਈ ਕੋਟਿ ਮਾਗਹਿ ਸਤਿਸੰਗੁ।। ਪਾਰਬ੍ਰਹਮ ਤਿਨ ਲਾਗਾ ਰੰਗੁ।।
(ਗਉੜੀ ਸੁਖਮਨੀ ਮ: ੫, ਅਸਟਪਦੀ ੧੦, 276)

ਕਈ ਕੋਟਿ ਪਾਰਬ੍ਰਹਮ ਕੇ ਦਾਸ।। ਤਿਨ ਹੋਵਤ ਆਤਮ ਪਰਗਾਸ।।
ਕਈ ਕੋਟਿ ਤਤ ਕੇ ਬੇਤੇ।। ਸਦਾ ਨਿਹਾਰਹਿ ਏਕੋ ਨੇਤ੍ਰੇ।।
ਕਈ ਕੋਟਿ ਨਾਮ ਰਸੁ ਪੀਵਹਿ।। ਅਮਰ ਭਏ ਸਦ ਸਦ ਹੀ ਜੀਵਹਿ।।
ਕਈ ਕੋਟਿ ਨਾਮ ਗੁਨ ਗਾਵਹਿ।। ਆਤਮ ਰਸ ਸੁਖ ਸਹਜਿ ਸਮਾਵਹਿ।।
ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ।। ਨਾਨਕ ਓਇ ਪਰਮੇਸਰ ਕੇ ਪਿਆਰੇ।।
(ਗਉੜੀ ਸੁਖਮਨੀ ਮ: ੫, ਅਸਟਪਦੀ ੧੦, 276)

ਫਿਰ ਇਸੇ ਜਨਮ ਕਥਾ ਵਿੱਚ ਲਿਖੇ ਅਨੁਸਾਰ ਅਕਾਲ ਪੁਰਖ ਵਲੋਂ ਭਗਤ ਰਾਮਾਨੰਦ ਜੀ ਉਤੇ 'ਪ੍ਰਭ ਕੀ ਕ੍ਰਿਆ ਨ ਕਿਛੂ ਬੀਚਾਰੀ' ਵਾਲਾ ਝੂਠਾ ਦੋਸ਼ ਅਰੋਪਣ ਕੀਤਾ ਗਿਆ ਹੈ ਜਿਸਦਾ ਖੰਡਨ ਆਦਿ ਗੁਰੂ ਗ੍ਰੰਥ ਸਾਹਿਬ ਦੁਆਰਾ ਹੋ ਰਿਹਾ ਹੈ, ਯਥਾ -

ਗੁਰੂ ਨਾਨਕ ਦੇਵ ਜੀ ਨੇ 8 ਸਾਲਾ ਪਹਿਲੀ ਉਦਾਸੀ ਸਮੇਂ ਬਨਾਰਸੋਂ ਭਗਤ



ਰਾਮਾਨੰਦ ਜੀ ਦੇ ਨਿਕਟਵਰਤੀ ਸੇਵਕਾਂ ਕੋਲੋਂ ਭਗਤ ਜੀ ਦਾ ਜੋ ਸ਼ਬਦ ਲਿਖ ਲਿਆਂਦਾ ਸੀ, ਜਿਸ ਨੂੰ ਬਸੰਤ ਰਾਗ ਵਿੱਚ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਅਰਜਨ ਦੇਵ ਜੀ ਨੇ ਵਿਦਮਾਨ ਕੀਤਾ, ਉਸ ਸ਼ਬਦ ਵਿਚਲੀਆਂ "ਸਤਿਗੁਰ ਮੈ ਬਲਿਹਾਰੀ ਤੋਰ" ਅਤੇ "ਰਾਮਾਨੰਦ ਸੁਆਮੀ ਰਮਤ ਬ੍ਰਹਮ, ਗੁਰ ਕਾ ਸਬਦਿ ਕਾਟੈ ਕੋਟਿ ਕਰਮ" ਆਦਿਕ ਤੁੱਕਾਂ ਤੋਂ 'ਪ੍ਰਭ ਕੀ ਕ੍ਰਿਆ ਨ ਕਿਛੂ ਬੀਚਾਰੀ, ਵਾਲਾ ਦੋਸ਼ ਰਾਮਾਨੰਦ ਜੀ ਉਤੇ ਲਿਆਉਣ ਦੀ ਥਾਵੇਂ ਉਲਟਾ ਮਿਥਿਆਵਾਦਕ ਦੋਸ਼ ਕਵੀ ਕਲਪਿਤ ਅਕਾਲ ਪੁਰਖ ਉਤੇ ਆਉਂਦਾ ਹੈ।

ਹੁਣ ਲਵੋ ਮਹਾਂਦੀਨ (ਮੁਹੰਮਦ ਜੀ) ਉਤੇ ਆਪਣਾ ਨਾਮ ਜਪਾਉਣ ਵਾਲੇ ਦੋਸ਼ ਸਬੰਧੀ ਵੀਚਾਰ ਯਥਾ ਪਹਿਲਾਂ ਤਾਂ ਭਗਤ ਰਾਮਾਨੰਦ ਜੀ ਤੋਂ ਪਿਛੋਂ ਮੁਹੰਮਦ ਸਾਹਿਬ ਦਾ ਆਉਣਾ ਨਿਰੋਲ ਝੂਠ ਲਿਖਿਆ ਹੈ ਕਿਉਂਕਿ ਮੁਹੰਮਦ ਸਾਹਿਬ ਭਗਤ ਰਾਮਾਨੰਦ ਜੀ ਤੋਂ ਉਤੇ ਲਿਖੇ ਅਨੁਸਾਰ ਲਗਭਗ 800 ਸਾਲ ਪਹਿਲਾਂ ਹੋਏ ਹਨ।

ਦੂਜਾ, ਮੁਹੰਮਦ ਸਾਹਿਬ ਜੀ ਨੇ ਆਯੂ ਪ੍ਰਯੰਤ (ਸਾਰੀ ਜ਼ਿੰਦਗੀ ਵਿੱਚ) ਕਿਤੇ ਵੀ ਆਪਣਾ ਨਾਮ ਨਹੀਂ ਜਪਾਇਆ, ਜਿਸਦਾ ਪ੍ਰਤੱਖ ਸਬੂਤ ਉਨ੍ਹਾਂ ਦੀ ਕਲਾਮ (ਕਲਮਾਸ਼ਰੀਫ਼) ਹੈ, ਜਿਸ ਵਿੱਚ ਰੱਬ (ਅਕਾਲ ਪੁਰਖ) ਨੂੰ ਰਹਿਮਾਨ, ਰਹੀਮ ਅਤੇ ਅੱਲਾ ਸ਼ਰੀਕ ਕਹਿ ਕੇ ਨਾਲ ਹੀ ਇਹ ਨਿਖੇੜਾ ਕਰ ਦਿੱਤਾ ਹੈ ਮੈਂ ਅਲਾਹ (ਰੱਬ) ਅਰਥਾਤ ਅਕਾਲ ਪੁਰਖ ਨਹੀਂ। ਮੈਂ ਅਲਾਹ ਵਲੋਂ ਭੇਜਿਆ ਹੋਇਆ ਰਸੂਲ ਹਾਂ, ਯਥਾ 'ਮੁਹੰਮਦਰਸੂਲਇਲਾਹ'।

ਜੇ ਅਜੇ ਵੀ ਮੁਹੰਮਦ ਸਾਹਿਬ ਉਤੇ ਆਪਣਾ ਨਾਮ ਜਪਾਉਣ ਵਾਲਾ ਸ਼ੱਕ ਹੋਵੇ ਤਾਂ ਹਰ ਮਸਜਿਦ ਵਿੱਚ ਪੰਜ ਵੇਰੀ ਰੋਜ਼ ਜੋ ਅਜ਼ਾਨ (ਬਾਂਗ) ਦਿੱਤੀ ਜਾਂਦੀ ਹੈ, ਉਸ ਵਿਚਲੇ ਲਫ਼ਜ਼ਾਂ ਨੂੰ ਸਮਝਣਾ (ਕਵੀ ਕਲਪਿਤ) ਅਕਾਲ ਪੁਰਖ ਵਾਸਤੇ ਬਹੁਤ ਜ਼ਰੂਰੀ ਹੈ, ਯਥਾ -

1. ਅੱਲਾਹ ਹੂ ਅੱਕਬਰ। ਚਾਰ ਵੇਰੀਂ, ਜਿਸਦਾ ਮਤਲਬ ਇਹ ਹੈ ਕਿ ਰੱਬ ਵੱਡਾ ਹੈ। ਰੱਬ ਵੱਡਾ ਹੈ। ਰੱਬ ਵੱਡਾ ਹੈ। ਰੱਬ ਵੱਡਾ ਹੈ।
2. ਲਾਇਲਾਇੱਲ ਲਿੱਲਾ। ਇਸਦਾ ਮਤਲਬ ਇਹ ਕਿ ਰੱਬ ਲਾਸ਼ਰੀਕ ਹੈ, ਭਾਵ ਉਸਦਾ ਸਾਨੀ ਕੋਈ ਨਹੀਂ।
3. ਅੱਸ਼ਹਾਦਾਨ ਲਾ ਇਲਾ ਇੱਲ ਲਿੱਲਾ। ਭਾਵ, ਮੈਂ ਗਵਾਹੀ ਦਿੰਦਾ ਹਾਂ ਕਿ ਰੱਬ ਸਭ ਤੋਂ ਵੱਡਾ ਹੈ, ਉਸਦਾ ਕੋਈ ਸ਼ਰੀਕ ਨਹੀਂ।
4. ਅੱਸ਼ਹਾਦਾਨ ਮੁਹੰਮਦ ਰਸੂਲ ਲਿੱਲਾ। ਇਸ ਦਾ ਭਾਵ ਇਹ ਕਿ ਮੈਂ (ਮੁਹੰਮਦ ਰੱਬ ਨਹੀਂ) ਮੈਂ ਉਸ ਵਲੋਂ ਭੇਜਿਆ ਹੋਇਆ ਰਸੂਲ ਹਾਂ।
5. ਹੀ ਅਲੀਅਲ ਸੱਲਹਾ, ਹੀ ਅਲੀਅਲ ਸੱਲਹਾ। ਜਿਸ ਦਾ ਅਰਥ ਇਹ ਕਿ ਆਓ, (ਮੋਮਨੋ) ਅਲਾਹ ਦੀ ਸਿਫ਼ਤ ਕਰੀਏ।
6. ਹੀ ਅਲੀਅਲ ਫ਼ੱਲਾਹ, ਹੀ ਅਲੀਅਲ ਫ਼ਲਾਹ। ਤਾਤਪਰਜ ਇਹ ਕਿ ਆਓ, (ਮੋਮਨੋ) ਨਿਜਾਤ ਹਾਸਲ ਕਰੀਏ।
7. ਅਲਾਹ ਹੂ ਅੱਕਬਰ, ਅੱਲਾ ਹੂ ਅੱਕਬਰ। ਮਤਲਬ ਰੱਬ ਵੱਡਾ ਹੈ, ਰੱਬ ਵੱਡਾ ਹੈ।
8. ਲਾਇਲਾ ਇੱਲਲਿਲਾ। ਅਰਥਾਤ ਰੱਬ ਲਾਸ਼ਰੀਕ ਹੈ।

ਉਪ੍ਰੋਕਤ ਬਾਂਗ ਦੇ ਹੁੰਦਿਆਂ ਵੀ ਕਵੀ ਕਲਪਿਤ ਅਕਾਲ ਪੁਰਖ ਨੂੰ ਮੁਹੰਮਦ ਸਾਹਿਬ ਉਤੇ 'ਆਕੀ' ਹੋਣ ਦਾ ਸ਼ੱਕ ਹੋਵੇ ਤਾਂ ਉਸਨੂੰ ਸਾਕਤ ਮਤੀਏ ਕਵੀ ਸਿਆਮ, ਰਾਮ ਆਦਿਕ ਹੀ ਸਮਝਾ ਸਕਦੇ ਹਨ ਜਾਂ ਫਿਰ ਸਿੱਖ ਪੰਥ ਦੇ ਮੰਨੇ-ਪ੍ਰਮੰਨੇ ਉਹ ਵਿਦਵਾਨ ਜੋ ਸਮੁੱਚੇ ਦਸਮ ਗ੍ਰੰਥ ਨੂੰ ਦਸ਼ਮੇਸ਼ ਕ੍ਰਿਤ ਦਰਸੌਂਦੇ ਹਨ, ਉਹੀ ਸਮਝਾਉਣ।

ਕਿਹਾ ਚੰਗਾ ਹੁੰਦਾ ਜੇ ਸੂਝਵਾਨ ਖੋਜੀ ਵਿਦਵਾਨਾਂ ਵਾਂਗੂ 'ਅਬ ਮੈਂ ਅਪਨੀ ਕਥਾ ਬਖਾਨੋ' ਵਾਲੀ ਰਚਨਾ ਵਿਚਲੀ ਮਹਾਂਕਾਲ ਦੇ ਅਰਾਧਕ ਸਾਕਤ ਕਵੀ ਦੀ ਕੁਟਿਲਨੀਤੀ ਨੂੰ ਸਮਝ ਲਿਆ ਜਾਂਦਾ ਤਾਂ ਕਿ ਇਹ ਰਚਨਾ ਗੁਰੂ ਸਾਹਿਬ ਜੀ ਦੀ ਹੋਣ ਦਾ ਭੁਲੇਖਾ ਸੁਪਨੇ ਵਿੱਚ ਵੀ ਨਾ ਪੈਂਦਾ, ਪ੍ਰੰਤੂ 'ਭੁਲਣ ਅੰਦਰਿ ਸਭੁ ਕੋ' ਅਥਵਾ 'ਭੁਲਣ ਵਿਚ ਕੀਆ ਸਭੁ ਕੋਈ' ਗੁਰੂਵਾਕਾਂ ਅਨੁਸਾਰ ਆਦਿ ਕਾਲ ਤੋਂ ਹੀ ਸਾਧਾਰਣ ਜੀਵ ਤਾਂ ਕਿਤੇ ਰਹੇ, ਕਈ ਵੱਡੀਆਂ-ਵੱਡੀਆਂ ਮਹਾਨ ਵਿਅਕਤੀਆਂ ਵੀ ਭੁੱਲਦੀਆਂ ਰਹੀਆਂ ਅਤੇ ਹੁਣ ਵੀ ਕਈ ਹਸਤੀਆਂ ਭੁੱਲ ਰਹੀਆਂ ਹਨ।

ਚੇਤੇ ਰਹੇ ਕਿ ਭੁੱਲ ਨੂੰ ਮੰਨ ਲੈਣਾ ਵੀ ਕਿਸੇ ਸੂਰਮੇ ਦਾ ਕੰਮ ਹੈ। ਜਿਸ ਭੁੱਲ ਮੰਨ ਲਈ ਉਹ ਨਾ ਭੁੱਲੇ ਵਰਗਾ ਹੋ ਗਿਆ, ਜਿਵੇਂ ਕਿ ਪੰਜਾਬੀ ਕਹਾਵਤ ਵਿੱਚ ਕਿਹਾ ਜਾਂਦਾ ਹੈ ਕਿ 'ਭੁੱਲਾ ਉਹ ਨਾ ਜਾਣੀਐ ਜੋ ਫਿਰ ਘਰ ਆਵੈ'। ਇਸ ਦੇ ਉਲਟ ਭੁੱਲ ਨਾ ਮੰਨਣੀ ਸਗੋਂ ਇਕ ਹੋਰ ਵਡੇਰੀ ਭੁੱਲ ਹੈ ਕਿਉਂਕਿ ਭੁੱਲ ਭਾਵੇਂ ਕੋਈ ਮੰਨਿਆ-ਪ੍ਰਮੰਨਿਆ ਵਿਦਵਾਨ ਕਰੇ ਜਾਂ ਅਣਜਾਣ, ਅੰਤ ਭੁੱਲ, ਭੁੱਲ ਹੀ ਹੈ।

ਇਥੇ ਇਹ ਵੀ ਮੰਨਣਾ ਪਵੇਗਾ ਕਿ ਅਣਜਾਣ ਦੀ ਭੁੱਲ ਦਾ ਨਤੀਜਾ ਕੇਵਲ ਅਜਾਣ ਲਈ ਹੀ ਹਾਨੀਕਾਰਕ ਹੁੰਦਾ ਹੈ ਪਰ ਕਿਸੇ ਮੰਨੀ-ਪ੍ਰਮੰਨੀ ਵਿਅਕਤੀ ਦੀ ਭੁੱਲ ਉਸਦੇ ਅਨੇਕਾਂ ਨਿਕਟਵਰਤੀ, ਅਜਾਣ ਸ਼ਰਧਾਲੂਆਂ ਉਤੇ ਵੀ ਅਸਰ ਭਰਪੂਰ ਹੁੰਦੀ ਹੈ। ਜਿਵੇਂ ਕਿ ਉਤੇ ਲਿਖੇ ਅਨੁਸਾਰ ਸੂਰਜ ਪ੍ਰਕਾਸ਼ ਦੇ ਕਰਤਾ ਕਵਿ ਸੰਤੋਖ ਸਿੰਘ ਜੀ ਅਤੇ ਪੰਡਤ ਤਾਰਾ ਸਿੰਘ ਜੀ ਨਰੋਤਮ ਦੀ ਭੁੱਲ ਦਾ ਨਤੀਜਾ ਇਹ ਨਿਕਲਿਆ ਕਿ ਇਸ ਵੇਲੇ ਅਨੇਕਾਂ ਗੁਰਸਿੱਖਾਂ ਨੇ ਭੇਡਾ-ਚਾਲ ਵਾਂਗੂੰ ਵੇਖੋ-ਵੇਖੀ ਹੇਮਕੁੰਟ ਦੀ ਯਾਤਰਾ ਅਤੇ ਫਿਲਮਾਂ ਰਾਹੀਂ ਪ੍ਰਚਾਰ ਅਰੰਭਿਆ ਹੋਇਆ ਹੈ। ਜਿਨ੍ਹਾਂ ਵਾਸਤੇ ਹੁਣ ਭੁੱਲ ਮੰਨਣੀ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ, ਕਾਰਣ ਇਹ ਕਿ ਜਦੋਂ ਕੋਈ ਸੱਜਣ ਨਿੱਜੀ ਸੁਆਰਥ ਜਾਂ ਹਉਮੈ ਦੇ ਪ੍ਰਭਾਵ ਹੇਠ ਆਪਣੀ ਭੁੱਲ ਨੂੰ ਜਾਤੀ ਸੁਆਲ ਜਾਂ ਜਿੱਤ-ਹਾਰ ਦਾ ਵਿਸ਼ਾ ਬਣਾ ਲਵੇ ਤਾਂ ਉਸ ਵੇਲੇ ਉਸ ਨੂੰ ਹਠ ਛੱਡਣਾ ਅਰਥਾਤ ਭੁੱਲ ਮੰਨਣੀ ਪ੍ਰਾਣ ਛੱਡਣ ਤੋਂ ਵੀ ਕਠਿਨ ਹੋ ਜਾਂਦੀ ਹੈ। ਜਿਵੇਂ ਕਿ ਫਿਊਜ਼ ਹੋ ਚੁਕੇ ਬਲਬ ਵਿੱਚ ਲਾਈਟ ਨਹੀਂ ਆ ਸਕਦੀ, ਤਿਵੇਂ ਹੀ ਅਹੰਗਤਾ ਮੱਮਤਾ, ਭਾਵ ਹਉਮੈ ਅਤੇ ਸੁਆਰਥ ਵੱਸ ਹੋ ਚੁਕੇ ਮਨ ਵਿੱਚ ਸ਼ਰਧਾ ਅਤੇ ਸੂਝ ਦਾ ਆਉਣਾ ਵੀ ਅਸੰਭਵ ਹੋ ਜਾਂਦਾ ਹੈ।

ਮੱਕਦੀ ਗੱਲ ਇਹ ਹੈ ਕਿ ਇਸ ਵੇਲੇ ਰੀਸ-ਪਰੀਸੇ ਚਲੇ ਹੋਏ ਹੇਮਕੁੰਟੀ ਪ੍ਰਵਾਹ ਨੂੰ ਰੋਕਣਾ ਵੱਗਦੇ ਹੜ ਨੂੰ ਰੋਕਣ ਵਾਂਗੂੰ ਭਾਵੇਂ ਅਸੰਭਵ ਤਾਂ ਨਹੀਂ ਪਰ ਕਠਿਨ ਜ਼ਰੂਰ ਹੋ ਚੁਕਾ ਹੈ, ਕਾਰਣ ਇਹ ਕਿ ਕੁਝ ਇਹੋ ਜਿਹੇ ਅਜਾਣ ਸ਼ਰਧਾਲੂ ਵੀ ਹੁੰਦੇ ਹਨ ਜੋ ਨਿੱਜ ਪ੍ਰਯੋਜਨੀ ਆਗੂਆਂ ਦੇ ਚੁਕੇ-ਚੁਕਾਏ ਸਗੋਂ ਅਸਲੀਅਤ ਦਰਸਾਉਣ ਵਾਲਿਆਂ ਉਤੇ ਉਲਟੇ ਕਈ ਕਿਸਮ ਦੇ ਨਿਰਮੂਲ ਦੂਸ਼ਣ ਲਾਉਣ ਬਲਕਿ ਧਮਕੀਆਂ ਦੇਣ ਤਕ ਵੀ ਆ ਜਾਂਦੇ ਹਨ ਜਿਸ ਤੋਂ ਕਈ ਇਕ ਡਰਾਕਲ ਵਿਦਵਾਨ ਭੈਭੀਤ ਹੋ ਕੇ ਸਹਿਮ ਜਾਂਦੇ ਹਨ ਅਤੇ ਕਈ ਵੇਰਾਂ ਬਹੁ-



ਗਿਣਤੀ ਦੀ ਹਾਂ ਨਾਲ ਹਾਂ ਵੀ ਮਿਲਾ ਦਿੰਦੇ ਹਨ।

ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਕੇਂਦਰੀ ਸਿੰਘ ਸਭਾ ਸ਼ਤਾਬਦੀ ਕਮੇਟੀ ਆਦਿਕ ਇਤਿਹਾਸਕ ਸਿੰਘ ਸਭਾਵਾਂ ਇਸ ਅਤੀ ਲੋੜੀਂਦੀ ਪੰਥਕ ਸੇਵਾ ਵਾਲੇ ਨਿਗਰ ਕੰਮ ਨੂੰ ਹੱਥ ਵਿੱਚ ਲੈ ਲੈਣ ਦਾ ਉਪਰਾਲਾ ਕਰਨ ਤਾਂ ਸਹਜੇ ਹੀ ਸਫਲਤਾ ਹੋ ਸਕਦੀ ਹੈ।

# ਮੁਰ ਪਿਤ ਪੂਰਬ ਕੀਅਸ ਪਯਾਨਾ

ਸੂਝਵਾਨ ਪਾਠਕਾਂ ਅਨੁਭਵ ਕਰ ਲਿਆ ਹੋਵੇਗਾ ਕਿ ਉਪ੍ਰੋਕਤ ਸਾਕਤ (ਸਕਤੀ-ਕਾਲਕਾ ਉਪਾਸ਼ਕ) ਕਵੀ ਨੇ ਗੁਰੂ ਕਲਗੀਧਰ ਪਾਤਸ਼ਾਹ ਨੂੰ ਪਿਛਲੇ ਜਨਮ 'ਦੁਸ਼ਟ ਦਮਨ' ਰੂਪ ਵਿੱਚ ਮਹਾਂਕਾਲ ਅਤੇ ਕਾਲਕਾ ਅਰਾਧਕ ਦਰਸਾਉਣ ਲਈ ਕਿਤਨੀ ਚਤੁਰਾਈ ਤੋਂ ਕੰਮ ਲਿਆ ਹੈ ਭਾਵ 'ਅਬ ਮੈਂ ਆਪਨੀ ਕਥਾ ਬਖਾਨੋ' ਵਾਲੀ ਆਪਣੀ ਰਚੀ ਰਚਨਾ ਕਿੱਡੇ ਅਨੋਖੇ ਢੰਗ ਨਾਲ ਦਸ਼ਮੇਸ਼ ਰਚਨਾ ਕਰਕੇ ਦਰਸਾਈ ਹੈ ਕਿਉਂਕਿ ਆਪਣੀ ਰਚੀ ਕਵਿਤਾ ਦਾ ਆਪ ਹੀ ਜ਼ਿੰਮੇਵਾਰ ਬਣਦਾ ਤਾਂ ਗੁਰੂ ਜੀ ਵਲੋਂ ਭਗਵਤੀ ਦੀ ਆਗਿਆ ਪਾਲਨ ਹਿਤ 'ਹੇਮਕੁੰਟ' ਉਤੇ ਅਸੰਖਾਂ ਵਰ੍ਹੇ ਭੁਖਿਆਂ-ਤੱਸਿਆਂ ਰਹਿ ਕੇ ਮਹਾਂਕਾਲ ਅਤੇ ਕਾਲਕਾ ਅਰਾਧਨ ਦਾ ਹਠ ਕਰਨਾ ਕਿਸੇ ਗੁਰਸਿੱਖ ਨੇ ਸੁਪਨੇ ਵਿੱਚ ਵੀ ਨਹੀਂ ਮੰਨਣਾ ਸੀ ਤੇ ਨਾ ਹੀ ਕਿਸੇ ਭਗਵਤੀ ਦੇਵੀ ਨੇ ਖ਼ਾਲਸੇ ਦੇ ਲੂੰ-ਲੂੰ ਵਿੱਚ ਪ੍ਰਵੇਸ਼ ਕਰਕੇ 'ਪ੍ਰਥਮ ਭਗਉਤੀ ਸਿਮਰ ਕੇ... ਆਦਿਕ ਉਚਾਰਣ ਦੀ ਪ੍ਰੇਰਣਾ ਦੇਣੀ ਸੀ।

ਬਲਕਿ ਵੱਸ ਲਗਦੇ ਗੁਰਸਿੱਖ ਇਸ ਚਾਲਾਕ ਕਵੀ ਨੂੰ ਮਾਫ਼ੀ ਮੰਗਣ ਤਕ ਮਜਬੂਰ ਕਰ ਦਿੰਦੇ, ਹੋ ਸਕਦਾ ਹੈ ਕੋਈ ਜੋਸ਼ੀਲਾ ਸਿਦਕਵਾਨ ਗੁਰਸਿੱਖ ਇਸਨੂੰ ਅਗੋਂ ਲਈ ਮਹਾਂਕਾਲ ਅਤੇ ਕਾਲਿਕਾ ਦੀ ਏਜੰਟੀ ਹਿਤ ਕੁਫ਼ਰ ਤੋਲਨੋਂ ਹਮੇਸ਼ਾ ਲਈ ਕੰਨ੍ਹੀ ਹੱਥ ਲਵਾ ਕੇ ਛੱਡਦਾ।

ਦੂਜੀ, ਇਹ ਗੱਲ ਵੀ ਪਾਠਕਾਂ ਵਾਸਤੇ ਸਮਝਣੀ ਜ਼ਰੂਰੀ ਹੈ ਕਿ ਇਸ ਚਤੁਰ ਕਵੀ ਨੇ ਮਿੱਠੇ ਦੇ ਲਾਲਚ ਜ਼ੂਠ ਖਵਾਉਣ ਵਾਂਗੂ ਹੇਠ ਲਿਖੀਆਂ ਫੁਲਹੁਣੀਆਂ ਦੀ ਲਪੇਟ ਵਿੱਚ ਦਸਮ ਪਿਤਾ ਜੀ ਨੂੰ ਕਾਲਿਕਾ ਆਰਾਧਕ ਸਿੱਧ ਕਰਨ ਵਾਲਾ ਸਿੱਖਾਂ ਨੂੰ ਧੋਖਾ ਦਿੱਤਾ ਹੈ, ਜਿਵੇਂ ਕਿ -

ਤਹ ਹਮ ਅਧਿਕ ਤਪਸਿਆ ਸਾਧੀ।।
ਮਹਾਕਾਲ ਕਾਲਿਕਾ ਆਰਾਧੀ।।
ਇਹ ਬਿਧ ਕਰਤ ਤਪਸਯਾ ਭਯੋ।।
ਦਵੈ ਤੇ ਏਕ ਰੂਪ ਹਵੈ ਗਯੋ।।
ਤਪ ਸਾਧਤ ਪ੍ਰਭ ਮੋਹਿ ਬੁਲਾਯੋ।।
ਇਮ ਕਹਿ ਕੇ ਇਹ ਲੋਕ ਪਠਾਯੋ।। .... ....
ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਾਇ।।
ਪੰਥ ਚਲੇ ਤਬ ਜਗਤ ਮੈ ਜਬ ਤੁਮ ਕਰੋ ਸਹਾਇ।। ਆਦਿਕ



ਸ਼ੋਕ ਕਿ ਉਪ੍ਰੋਕਤ ਕਵੀ ਕ੍ਰਿਤ ਫੁਲਹੁਣੀਆਂ ਨੂੰ ਅਜਾਣ ਸ਼ਰਧਾਲੂਆਂ ਨੇ ਦਸਮ ਗਿਰਾ ਨਿਸ਼ਚੇ ਕਰਕੇ ਹੇਮਕੁੰਟ ਨੂੰ ਯਾਤ੍ਰਿਕ ਵਹੀਰਾਂ ਪਾ ਦਿੱਤੀਆਂ ਅਤੇ ਕਵੀ ਵਲੋਂ 'ਪ੍ਰਥਮ ਭਗਉਤੀ ਸਿਮਰ ਕੇ....' ਵਾਲੀ ਪਉੜੀ ਵਿੱਚ ਕੀਤੇ ਭਗਉਤੀ ਨੂੰ ਅਰਦਾਸੇ ਵਿੱਚ ਸ਼ਾਮਲ ਕਰ ਲਿਆ।

ਇਥੇ ਹੀ ਬਸ ਨਹੀਂ, ਇਸ ਕਵੀ ਨੇ ਕੂਟਲਨੀਤੀ ਦੇ ਪ੍ਰਭਾਵ ਹੇਠ ਨਿਰੋਲ ਮਿਥਿਆਵਾਦ ਤੋਂ ਕੰਮ ਲੈਂਦਿਆਂ ਹੋਇਆਂ ਲਿਖਿਆ ਇਕ ਹੋਰ ਕੁਫ਼ਰ ਇਹ ਤੋਲਿਆ, ਯਥਾ-

# ਅਬ ਕਬਿ ਜਨਮ ਕਥਨੰ

ਮੁਰ ਪਿਤ ਪੂਰਬ ਕੀਅਸ ਪਯਾਨਾ॥
ਭਾਂਤ ਭਾਂਤ ਕੇ ਤੀਰਥ ਨਾਨਾ॥
ਜਬ ਹੀ ਜਾਤ ਤ੍ਰਿਬੇਣੀ ਭਏ॥
ਪੁੰਨ ਦਾਨ ਦਿਨ ਕਰਤ ਬਿਤਏ॥
ਤਹੀ ਪ੍ਰਕਾਸ਼ ਹਮਾਰਾ ਭਯੋ॥
ਪਟਨਾ ਸ਼ਹਿਰ ਵਿਖੇ ਭਵ ਲਯੋ॥

(ਬਚਿਤ੍ਰ ਨਾਟਕ, ਸਪਤਮੋਂ ਧਿਆਇ)

ਭਾਵ ਮੇਰੇ ਪਿਤਾ ਨੇ (ਪੁੱਤਰ ਲਾਲਸਾ ਅਧੀਨ) ਪੂਰਬ ਦਿਸ਼ਾ ਦੇ ਕਈ ਤੀਰਥਾਂ ਉਤੇ ਇਸ਼ਨਾਨ ਕਰਣ ਉਪ੍ਰੰਤ ਤ੍ਰਿਬੇਣੀ (ਪ੍ਰਯਾਗਰਾਜ) ਪੁੱਜਣ ਤੇ ਦਾਨ-ਪੁੰਨ ਕਰਦਿਆਂ ਕਈ ਦਿਨ ਬਿਤਾ ਦਿੱਤੇ ਤਾਂ .... ਮੇਰਾ ਜਨਮ ਪਟਨੇ ਸ਼ਹਿਰ ਵਿੱਚ ਹੋਇਆ।

ਉਤੇ ਲਿਖੇ ਅਨੁਸਾਰ ਕਵੀ ਵਲੋਂ ਤੋਲੇ ਹੋਏ ਕੁਫ਼ਰ ਦਾ ਵਿਸਥਾਰ ਸੂਰਜ ਪ੍ਰਕਾਸ਼ ਦੇ ਕਰਤਾ ਨੇ ਹੇਠ ਲਿਖੇ ਅਨੁਸਾਰ ਕੀਤਾ ਹੈ, ਯਥਾ -

ਇਤ ਸ੍ਰੀ ਤੇਗ਼ ਬਹਾਦਰ ਗੁਰ ਜੀ,
ਬਿੰਦ ਤੀਰਥਨ ਤੀਰ ਨਿਵਾਸ॥
ਸਭਿ ਅਸਥਾਨ ਦਾਨ ਦੇ ਮਾਨਦ,
ਪਾਵਨ ਤੇ ਪਾਵਨ ਕਰਿ ਤਾਸ॥
ਜਗਯ, ਹੋਮ, ਦਛਨਾ ਬਹੁ ਕੰਚਨ,
ਸਾਧਨ, ਦਿਜਨ ਰੰਕ ਜੇ ਰਾਸ॥
ਅਨਿਕ ਪ੍ਰਕਾਰ ਕਰਾਇ ਅਹਾਰਨ,
ਦੇਤਿ ਅਚਾਵਤਿ ਸਾਧਨ ਰਾਸ॥

(ਸੂਰਜ ਪ੍ਰਕਾਸ਼ ਰਾਸ 11, ਅੰਸੂ 53, ਅੰਕ 12)

ਇਮ ਅਨੇਕ ਹੀ ਤੀਰਥ ਕਰਕੇ,
ਤੀਰਥ ਰਾਜ ਤ੍ਰਿਬੇਣੀ ਤੀਰ॥
ਪੁੰਨ ਦਾਨ ਕਰ ਦਿਵਸ ਬਿਤਾਇ,
ਜੰਗ ਸਮਾਧਿ ਬਿਖੈ ਗੰਭੀਰ॥
ਕਰੈ ਜਗਯ ਬਹੁ ਕੰਚਨ ਦੇਵਹਿ,



ਪਾਟੰਬਰ ਪਸ਼ਮੰਬਰ ਚੀਰ॥
ਬਹੁਤ ਮੋਲ ਕੇ ਦੁਰਲਭ ਸੁੰਦਰ,
ਦੇਤਿ ਵਿਭੂਖਨ ਮੁਕਤਾ ਹੀਰ॥

(ਸੂਰਜ ਪ੍ਰਕਾਸ਼, ਰਾਸ 11, ਅੰਸੂ 53, ਅੰਕ 13)

ਦੇਸਿ ਬਿਦੇਸਨਿ ਤੇ ਦਿਜ ਆਵਤਿ,
ਪਾਵਤਿ ਹੈ ਧਨ ਕੋ ਮਨ ਭਾਯੋ॥
ਬ੍ਰਿੰਦ ਆਹਾਰ ਸੁ ਕੀਨਿਸ ਮਾਧਰ,
ਪੂਰਕ, ਮੋਦਕ, ਧੂਪ ਖਵਾਯੋ॥
ਭੂਰ ਪੰਚਾਮ੍ਰਿਤ ਹੋਤ ਰਹੇ ਨਿਤ,
ਹੋਮ ਕਰਹਿ ਜਵ, ਘ੍ਰਿਤ ਮੰਗਾਯੋ॥
ਕਾਮਨਾ ਪੂਰਨ ਹੋਤਿ ਅਨੇਕਨ,
ਸ੍ਰੀ ਗੁਰ ਨੇ ਜਸੁ ਯੋਂ ਬਿਥਰਾਯੋ॥

(ਸੂ.ਪ੍ਰ.ਰਾਸ 11, ਅੰਸੂ 53, ਅੰਕ 16)

ਰਾਤਿ ਕੋ ਠਾਨ ਕੈ ਤਯਾਗ ਮਹਾਨ,
ਅਲੱਖ ਕੀ ਸੇਵ ਕਰੈਂ ਉਰ ਮਾਹੀਂ॥
ਪ੍ਰਾਣ ਨਿਰੋਧ ਕੈ ਉਰਧ ਕੋ,
ਕਰਿ ਮੂਰਧ ਮੇਂ ਥਿਰਤਾ ਨ ਚਲਾਹੀਂ॥
ਚੰਚਲ ਜੋ ਮਨ ਕੋ ਬਸਿ ਮੈਂ ਕਰਿ,
ਪ੍ਰੇਮ ਅਗਾਧ ਤੇ ਨਾ ਨਿਕਸਾਹੀਂ॥
ਕੇਤਕ ਕਾਲ ਬਿਤੀਤਹਿ ਬੈਠਤ,
ਸ੍ਰੀ ਪ੍ਰਮੇਸ਼ਰ ਮੈਂ ਥਿਰ ਪਾਹੀਂ॥

(ਸੂ.ਪ੍ਰ. ਰਾਸ 11, ਅੰਸੂ 53, ਅੰਕ 17)

ਇਸ ਬਿਧਿ ਕਰੀ ਅਰਾਧਨਾ ਅਲੇਖ ਰੂਪ ਗੁਰਦੇਵ॥
ਪਰਮ ਪ੍ਰਸੀਦੇ ਜਾਨਿਕੈ, ਨਿਸ ਬਾਸੁਰ ਕੀ ਸੇਵ॥

(ਸੂ.ਪ੍ਰ. ਰਾਸ 11 ਅੰਸੂ 53 ਅੰਕ 18)

ਦੁਸ਼ਟ ਦਮਨ ਪਠਿਯੋ ਕਰੇ ਅਪਨੀ ਅੰਸ ਸੁਜਾਨ॥
ਮੋਹਿ ਪੁਤ੍ਰ ਕਰਿਬੋ ਚਹਤਿ, ਅਸ ਸੰਕਲਪ ਪਛਾਨਿ॥

(ਸੂ.ਪ੍ਰ. ਰਾਸ 11 ਅੰਸੂ 53 ਅੰਕ 19)

ਤੀਰਥਰਾਜ ਤ੍ਰਿਬੇਣੀ ਊਪਰ ਬੀਤ ਗਏ ਜਬਿਹੂੰ ਖਟਮਾਸ॥
ਪੁੰਨ ਦਾਨ, ਦਿਨ ਕਰਤਿ ਬਿਤਾਏ, ਤਹੀਂ ਆਨ ਕੀਨਸਿ ਪ੍ਰਕਾਸ॥

(ਸੂ.ਪ੍ਰ. ਰਾਸ 11 ਅੰਸੂ 53 ਅੰਕ 20)

(ਇਥੇ ਸੂਰਜ ਪ੍ਰਕਾਸ਼ ਦੇ ਹਵਾਲੇ ਕੁਝ ਵਿਸਥਾਰ ਨਾਲ ਇਸ ਲਈ ਦਿੱਤੇ ਹਨ ਕਿ ਹੇਮਕੁੰਟ ਦੇ ਸ਼ਰਧਾਲੂਆਂ ਨੇ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟਰੱਸਟ, ਲਾਟੂਸ ਰੋਡ, ਕਾਨਪੁਰ, ਯੂ.ਪੀ. ਦੁਆਰਾ ਮਈ 1969 ਵਿੱਚ ਜਾਰੀ ਕੀਤੇ ਹੇਮਕੁੰਟ ਦੇ ਇਤਿਹਾਸ ਅਤੇ ਗਾਈਡ ਸਬੰਧੀ ਟਰੈਕਟ ਦੇ ਸਫ਼ਾ 10 ਦੀ ਚੌਥੀ ਅਤੇ ਪੰਜਵੀਂ ਪੰਗਤੀ ਵਿੱਚ ਕਵੀ ਸੰਤੋਖ ਸਿੰਘ ਜੀ ਦੀ ਇਸ ਕ੍ਰਿਤੀ ਨੂੰ ਬਹੁਤ ਮਹੱਤਤਾ ਦਿੱਤੀ ਹੈ। ਆਸ ਹੈ, ਉਪ੍ਰੋਕਤ

ਵਿਸਥਾਰਥਕ ਟੂਕਾਂ ਤੋਂ ਪਾਠਕ ਆਪ ਹੀ ਸੂਰਜ ਪ੍ਰਕਾਸ਼ ਵਿਚਲੇ ਦਸ਼ਮੇਸ਼ ਜੀ ਦੇ ਜਨਮ ਬਾਰੇ ਲਿਖੇ ਗਪੋੜੇ ਤੋਂ ਵਾਕਫ਼ ਹੋ ਜਾਣਗੇ।)

ਕਵੀ ਸੰਤੋਖ ਸਿੰਘ ਜੀ ਦੀ ਉਪ੍ਰੋਕਤ ਲਿਖਤ ਜੋ ਵਾਸਤਵ ਵਿੱਚ ਬਚਿਤ੍ਰ ਨਾਟਕ ਦੇ ਆਧਾਰ ਉਤੇ ਹੀ ਲਿਖੀ ਗਈ ਹੈ, ਦਾ ਤਾਤਪਰਜ ਹੇਠ ਲਿਖੇ ਅਨੁਸਾਰ ਹੈ :

(ਪੁੱਤਰ ਪ੍ਰਾਪਤੀ ਹਿਤ ਕਰਮ ਕਾਂਡੀਆਂ ਦੀ ਤਰ੍ਹਾਂ) ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਅਨੇਕਾਂ ਤੀਰਥਾਂ ਦਾ ਰੱਟਨ ਕੀਤਾ, ਜੱਗ-ਹੋਮ ਕੀਤੇ ਅਤੇ ਬ੍ਰਹਿਮਣ ਆਦਿਕਾਂ ਨੂੰ ਦਛਣਾਂ ਦਿੱਤੀਆਂ।

ਇਸੇ ਤਰ੍ਹਾਂ ਰੱਟਨ ਕਰਦੇ ਹੋਏ ਤੀਰਥਰਾਜ ਪ੍ਰਯਾਗ ਪੁੱਜੇ, ਜਿਥੇ ਬੇਅੰਤ ਪੁੰਨ-ਦਾਨ ਕੀਤੇ, ਯੋਗ-ਸਮਾਧੀਆਂ ਲਗਾਈਆਂ ਭਾਵ ਪ੍ਰਣਾਯਾਮ ਕੀਤੇ।

(ਪੁੱਤਰ ਪ੍ਰਾਪਤੀ ਲਈ) ਸਤਿਗੁਰਾਂ ਨੇ ਇਤਨਾ ਦਾਨ ਦਿੱਤਾ ਕਿ ਦੇਸ਼-ਬਿਦੇਸ਼ਾਂ ਦੇ ਅਣਗਿਣਤ ਬ੍ਰਹਿਮਣ ਦਾਨ ਲੈਣ ਆਏ ਅਤੇ ਮੂੰਹ-ਮੰਗੀਆਂ ਵਸਤਾਂ ਪ੍ਰਾਪਤ ਕੀਤੀਆਂ। ਬ੍ਰਹਿਮਣਾਂ ਨੂੰ ਖਾਣ ਲਈ ਭਾਂਤ-ਭਾਂਤ ਦੇ ਭੋਜਨ, ਲੱਡੂ, ਪੂੜੀਆਂ, ਕੜਾਹ, ਮਾਲ੍ਹ-ਪੂੜੇ ਆਦਿਕ ਦਿੱਤੇ ਗਏ, ਰੇਸ਼ਮੀ ਕਪੜੇ ਤੇ ਗਰਮ ਦੁਸ਼ਾਲੇ ਦਿੱਤੇ ਗਏ। ਜੱਗ ਕੀਤੇ ਅਤੇ ਜੌਂ, ਘ੍ਰਿਤ ਆਦਿਕ ਸਮੱਗ੍ਰੀ ਮੰਗਾ ਕੇ ਹੋਮ ਕੀਤੇ ਗਏ।

ਰਾਤ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪ੍ਰਾਣਾਯਾਮ ਦੀ ਸਾਧਨਾ ਕਰਦੇ ਰਹੇ।

ਇਸ ਪ੍ਰਕਾਰ ਬ੍ਰਹਿਮਣਾਂ ਨੂੰ ਦਾਨ-ਪੁੰਨ ਤੇ ਹੋਮ, ਜੱਗ ਕਰਕੇ ਪ੍ਰਾਣਾਯਾਮ ਦੀਆਂ ਸਾਧਨਾਵਾਂ ਸਾਧ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਪਰਮੇਸ਼ਰ ਨੂੰ ਪ੍ਰਸੰਨ ਕਰ ਲਿਆ ਜਿਸਦੇ ਫਲਸਰੂਪ ਵਾਹਿਗੁਰੂ ਨੇ ਤੁੱਠ ਕੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਗ੍ਰਹਿ ਵਿਖੇ ਆਪਣੀ ਨਿੱਜੀ ਅੰਸ਼ 'ਦੁਸ਼ਟ ਦਮਨ' ਨੂੰ ਘੱਲਿਆ ਭਾਵ, ਤੀਰਥਰਾਜ ਪ੍ਰਯਾਗ ਵਿਖੇ ਛੇ ਮਹੀਨੇ ਤਕ ਲਗਾਤਾਰ ਇਸ ਪ੍ਰਕਾਰ ਦੀਆਂ ਸਾਧਨਾਵਾਂ ਕਰਨ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਦੁਸ਼ਟ ਦਮਨ) ਦਾ ਪ੍ਰਕਾਸ਼ ਹੋਇਆ ਅਤੇ ਪੋਹ ਸੁਦੀ ਸਪਤਮੀ ਸੰਮਤ 1723 ਬਿਕ੍ਰਮੀ ਨੂੰ ਪਟਨਾ ਸਾਹਿਬ ਵਿਖੇ ਆਪ ਦਾ ਜਨਮ ਹੋਇਆ।

ਮੁੱਕਦੀ ਗੱਲ ਇਹ ਕਿ ਕਰਤਾ ਸੂਰਜ ਪ੍ਰਕਾਸ਼ ਨੇ ਇਹ ਪ੍ਰਗਟ ਕੀਤਾ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਪੂਰਬ ਦੇ ਤੀਰਥਾਂ ਦਾ ਰੱਟਨ ਕੇਵਲ ਪੁੱਤਰ ਪ੍ਰਾਪਤੀ ਵਾਸਤੇ ਹੀ ਕੀਤਾ। ਇਸੇ ਕਾਮਨਾ ਅਧੀਨ ਹੀ ਉਨ੍ਹਾਂ ਨੇ ਹਿੰਦੂ ਕਰਮ-ਕਾਂਡੀਆਂ ਵਾਂਗੂੰ ਘਿਓ, ਜੌਂ ਆਦਿਕ ਹਵਨ ਸਮੱਗ੍ਰੀ ਦੇ ਹੋਮ ਕੀਤੇ ਅਤੇ ਪੁੰਨ ਦਾਨ ਕੀਤੇ। ਸਵਾਸਾਂ ਨੂੰ ਪੂਰਕ ਕੁੰਭਕ, ਰੇਚਕ ਰਾਹੀਂ ਵਰਤ ਕੇ ਪ੍ਰਾਣਾਯਾਮ ਦੇ (ਗੁਰਮਤਿ ਵਿਰੋਧੀ) ਕਰਮ ਸਤਿਗੁਰਾਂ ਵਲੋਂ ਅਪਣਾਏ ਦੱਸੇ ਗਏ ਹਨ।

ਇਹ ਗੱਲ ਨਾ ਤਾਂ ਗੁਰਬਾਣੀ ਵਿੱਚ ਦਰਸਾਏ, ਸਿੱਖ ਮਤ ਦੇ ਸਿਧਾਂਤਾਂ ਨਾਲ ਮੇਲ ਖਾਂਦੀ ਹੈ ਤੇ ਨਾ ਹੀ ਇਤਿਹਾਸਕ ਖੋਜ ਦੀ ਕਸੌਟੀ 'ਤੇ ਪੂਰੀ ਉਤਰਦੀ ਹੈ। ਇਹ ਗੱਲ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸਰਬ ਵਿਖਿਆਤ ਮਹਾਨ ਸ਼ਖ਼ਸੀਅਤ ਨਾਲ ਵੀ ਪੂਰੀ ਨਹੀਂ ਤੁੱਲਦੀ ਅਤੇ ਨਾ ਹੀ ਨੌਵੀਂ ਪਾਤਸ਼ਾਹੀ ਦੀ ਰਚੀ ਬਾਣੀ ਨੂੰ ਸਾਹਵੇਂ ਰਖਿਆਂ ਹੀ ਠੀਕ ਸਿੱਧ ਹੁੰਦੀ ਹੈ।



ਗੁਰਬਾਣੀ ਵਿੱਚ ਇਕ ਥਾਵੇਂ ਨਹੀਂ, ਅਨੇਕਾਂ ਥਾਵੇਂ ਹਿੰਦੂ ਮਤ ਦੁਆਰਾ ਪ੍ਰਚਾਰੇ ਗਏ ਹੋਮ, ਜੱਗ ਆਦਿਕ ਕਰਮ-ਕਾਂਡਾਂ ਦਾ ਭਰਵਾਂ ਖੰਡਨ ਕੀਤਾ ਗਿਆ ਹੈ। ਤੀਰਥ ਪਰਸਣ ਦੇ ਫੋਕੇ ਸਿਧਾਂਤ ਨੂੰ ਤਾਂ ਬਹੁਤ ਕਰੜੇ ਹੱਥਾਂ ਨਾਲ ਲਿਆ ਗਿਆ ਹੈ। ਫਿਰ ਉਸੇ ਗੁਰਬਾਣੀ ਦਾ ਪ੍ਰਚਾਰ ਕਰਨ ਵਾਲੇ ਸਤਿਗੁਰੂ ਆਪ ਖ਼ੁਦ ਗੁਰਬਾਣੀ ਵਿਰੁੱਧ ਕਰਮ ਕਿਵੇਂ ਕਰ ਸਕਦੇ ਸਨ ? ਗੁਰਬਾਣੀ ਵਿੱਚ ਤਾਂ ਇਸ ਸਬੰਧੀ ਗੁਰਮਤਿ ਸਿਧਾਂਤ ਬਿਲਕੁਲ ਸਪਸ਼ਟ ਰੂਪ ਵਿੱਚ ਆਏ ਹਨ, ਯਥਾ :

### ਹੋਮ ਬਾਰੇ

ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ 'ਹੋਮੇ' ਬਹੁ ਰਤਨਾ॥
ਸਰੀਰੁ ਕਟਾਇ ਕਰੈ ਬਹੁ ਭਾਂਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥

(ਗਉੜੀ ਸੁਖਮਨੀ ਮ: ੫, ਅਸਟਪਦੀ ੩, 265)

### ਜੱਗਾਂ ਬਾਰੇ

ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ॥

(ਰਾਮਕਲੀ ਨਾਮਦੇਉ, 973)

### ਤੀਰਥ ਬਾਰੇ

ਤੀਰਥ ਦੇਖਿ ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉਗੋ॥

(ਰਾਮਕਲੀ ਨਾਮਦੇਉ, 973)

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ॥

(ਗਉੜੀ ਕਬੀਰ, 336)

ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥
ਬਿਨੁ ਹਰਿ ਭਗਤਿ ਨ ਮੁਕਤ ਹੋਇ ਇਉ ਕਹਿ ਰਮੇ ਕਬੀਰ॥

(ਸਲੋਕ ਕਬੀਰ, 1367)

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠ ਤੀਰਥ ਜਾਹਿ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ॥

(ਸਲੋਕ ਕਬੀਰ, 1371)

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥

(ਜਪੁ, ਪਉੜੀ 6, 2)

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦੁ ਵੀਚਾਰ ਅੰਤਰਿ ਗਿਆਨੁ ਹੈ॥

(ਧਨਾਸਰੀ ਮ: ੧, 687)

ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ।।

(ਆਸਾ ਕੀ ਵਾਰ, ਸਲੋਕ ਮ: ੧, 473)

ਤਟਿ ਤੀਰਥ ਨਹੀ ਮਨੁ ਪਤੀਆਇ।।

(ਗਉੜੀ ਕਬੀਰ ਜੀ, 325)

ਇਤਿਹਾਸ ਦੀ ਸਹੀ ਜਾਣ-ਪਛਾਣ ਵੀ ਇਸ ਸੱਚਾਈ ਨੂੰ ਹੋਰ ਉਘੇੜ ਦਿੰਦੀ ਹੈ। ਗੁਰੂ ਨਾਨਕ ਦੇਵ ਸਾਹਿਬ ਅਰ ਗੁਰੂ ਅਮਰਦਾਸ ਜੀ ਦਾ ਤੀਰਥਾਂ ਉਤੇ ਜਾਣਾ ਇਤਿਹਾਸ ਵਿਦਤ ਹੈ, ਪਰ ਉਸ ਦਾ ਪ੍ਰਯੋਜਨ ਨਾ ਤਾਂ ਹਿੰਦੂ ਕਰਮਕਾਂਡ ਦਾ ਪੱਖ ਪੂਰਨਾ ਸੀ ਤੇ ਨਾ ਹੀ ਉਸ ਮੱਤ ਅਨੁਸਾਰ ਘਟੀਆ ਸੰਸਾਰਕ ਪ੍ਰਾਪਤੀਆਂ ਸਨ, ਸਗੋਂ ਉਸਦਾ ਸਪਸ਼ਟ ਪ੍ਰਯੋਜਨ ਲੋਕਾਂ ਦੇ ਹੋਏ ਵੱਡੇ-ਵੱਡੇ ਇਕੱਠਾਂ ਵਿੱਚ ਸੱਚ ਧਰਮ ਦਾ ਉਪਦੇਸ਼ ਦ੍ਰਿੜਾਉਣਾ ਸੀ। ਜਿਵੇਂ ਕਿ ਤੁਖਾਰੀ ਰਾਗ ਵਿੱਚ ਇਸ ਪ੍ਰਯੋਜਨ ਨੂੰ ਸਪਸ਼ਟ ਕੀਤਾ ਹੈ -

ਤੀਰਥ ਊਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ।।

(ਤੁਖਾਰੀ ਮ: ੪, 1116)

ਗੁਰੂ ਨਾਨਕ ਸਾਹਿਬ ਹਰਿਦੁਆਰ ਜ਼ਰੂਰ ਗਏ, ਪਰ ਪਿੰਡ ਭਰਾਉਣ ਜਾਂ ਸੂਰਜ ਵੱਲ ਮੂੰਹ ਕਰਕੇ ਪਿੱਤਰਾਂ ਨੂੰ ਪਾਣੀ ਦੇਣ ਲਈ ਨਹੀਂ ਬਲਕਿ ਪੱਛਮ ਨੂੰ ਪਾਣੀ ਝੱਟ ਕੇ ਭੁੱਲੇ -ਭਟਕੇ ਜੀਵਾਂ ਨੂੰ ਇਹਨਾਂ ਵਹਿਮਾਂ ਤੋਂ ਆਜ਼ਾਦ ਕਰਨ ਲਈ ਗਏ ਸਨ। ਆਪ ਜਗਨਨਾਥ ਪੁਰੀ ਵੀ ਗਏ ਪਰ ਦੀਵੇ ਜਗਾ ਕੇ ਆਰਤੀ ਕਰਨ ਲਈ ਨਹੀਂ, ਸਗੋਂ ਆਰਤੀ ਕਰਨ ਦੇ ਫੋਕੇ ਕਰਮ ਤੋਂ ਲੋਕਾਂ ਨੂੰ ਛੁਟਕਾਰਾ ਦਿਵਾਉਣ ਲਈ।

ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੂਰਬ ਦੇਸ਼ ਦੇ ਦੌਰੇ ਬਾਰੇ ਤਾਂ ਇਤਿਹਾਸ ਖੋਜੀਆਂ ਨੇ ਉਘੜ ਕੇ ਵਿਚਾਰ ਪੇਸ਼ ਕਰ ਦਿੱਤੇ ਹਨ। ਆਪ ਦਾ ਮੁੱਖ ਆਸ਼ਾ ਤਾਂ ਪੂਰਬ ਦੇਸ਼ ਦੀ ਕਮਜ਼ੋਰ ਤੇ ਨਿਤਾਣੀ ਹਿੰਦੂ ਜਨਤਾ ਨੂੰ ਸੱਚ ਧਰਮ ਦੇ ਲੜ ਲਾ ਕੇ ਧੀਰਜ, ਦਿਲਾਸਾ ਤੇ ਹੌਂਸਲਾ ਦੇਣਾ ਅਤੇ ਉਹਨਾਂ ਵਿੱਚ ਧਰਮ ਲਈ ਡੱਟਣ ਦਾ ਬਲ ਪੈਦਾ ਕਰਨਾ ਸੀ। ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੇ ਇਸ ਦੌਰੇ ਨਾਲ ਇਕ ਹੋਰ ਸੰਦੇਸ਼ ਨੂੰ ਸੰਬੋਧਿਤ ਕੀਤਾ ਹੈ। ਉਹ ਇਹ ਕਿ ਉਸ ਸਮੇਂ ਦੇਸ਼ ਵਿੱਚ ਆਸਾਮ ਹੀ ਇਕ ਐਸਾ ਇਲਾਕਾ ਸੀ ਜਿਥੇ ਹਿੰਦੂ ਰਾਜਿਆਂ ਦੀ ਆਜ਼ਾਦੀ ਕੁਝ ਕਾਇਮ ਸੀ ਜਿਸ ਨੂੰ ਔਰੰਗਜ਼ੇਬ ਆਪਣੇ ਭੇਜੇ ਇਕ ਜਾਸੂਸ ਰਾਹੀਂ ਉਥੋਂ ਦੇ ਰਾਜਾ ਬਿਸ਼ਨ ਰਾਏ ਤੇ ਰਾਮ ਰਾਏ ਨੂੰ ਆਪਸ ਵਿੱਚ ਲੜਾ ਕੇ ਖ਼ਤਮ ਕਰਨਾ ਚਾਹੁੰਦਾ ਸੀ। ਗੁਰੂ ਸਾਹਿਬ ਨੇ ਦੋਹਾਂ ਰਾਜਿਆਂ ਦਾ ਆਪਸੀ ਸਮਝੌਤਾ ਕਰਵਾ ਕੇ ਇਸ ਘਰੋਗੀ ਜੰਗ ਨੂੰ ਹੋਣੋਂ ਰੋਕ ਦਿੱਤਾ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸਾਰੀ ਬਾਣੀ ਹਿੰਦੀ ਭਾਸ਼ਾ ਵਿੱਚ ਹੈ ਜਿਸ ਦਾ ਕਾਰਣ ਇਹੀ ਹੈ ਕਿ ਸ੍ਰੀ ਗੁਰੂ ਜੀ ਕਾਫ਼ੀ ਚਿਰ ਪੂਰਬ ਦੇਸ਼ ਵਿੱਚ ਹੀ ਪ੍ਰਚਾਰ ਕਰਦੇ ਰਹੇ।

ਮੁੱਕਦੀ ਗੱਲ ਇਹ ਕਿ ਨੌਵੇਂ ਗੁਰਦੇਵ ਜੀ ਵਲੋਂ ਪੂਰਬ ਦਿਸ਼ਾ ਵਿੱਚ ਇਤਨਾ ਵਕਤ ਦੇਣ ਦਾ ਪ੍ਰਯੋਜਨ ਇਹ ਸੀ ਕਿ ਉਸ ਪਾਸੇ ਬਨਾਰਸ, ਗਯਾ, ਪ੍ਰਯਾਗ ਆਦਿਕ ਪ੍ਰਸਿੱਧ ਹਿੰਦੂ ਤੀਰਥਾਂ ਉਤੇ ਪਾਂਡਿਆਂ ਵਲੋਂ ਹਿੰਦੂ ਕਰਮਕਾਂਡਾਂ ਦਾ ਪੁਰਾਣਕ ਮਤ ਅਨੁਸਾਰ ਪ੍ਰਚਾਰ ਹੋ ਰਿਹਾ ਸੀ ਜਿਸ ਕਰਕੇ ਉਨ੍ਹਾਂ ਵਹਿਮਾਂ-ਭਰਮਾਂ ਵਿੱਚ ਭਟਕਦੀ ਭੋਲੀ-ਭਾਲੀ ਲੁਕਾਈ ਨੂੰ



ਗੁਰਮਤਿ ਦ੍ਰਿੜਾਉਣ ਲਈ ਇਹ ਰੱਟਨ ਸੀ ਜੋ ਕਿ ਉਨ੍ਹਾਂ ਦੀ ਉਚਰੀ ਬਾਣੀ ਤੋਂ ਵੀ ਪ੍ਰਤੱਖ ਦਿੱਸ ਰਿਹਾ ਹੈ।

ਹੁਣ ਪਾਠਕ ਨਿਰਪੱਖ ਰੂਪ ਵਿੱਚ ਵਿਚਾਰ ਕਰ ਲੈਣ ਕਿ ਗੁਰਦੇਵ ਜੀ ਦੇ ਉਪ੍ਰੋਕਤ ਉਪਕਾਰਾਂ ਨੂੰ ਬਚਿਤ੍ਰ ਨਾਟਕ ਦੇ ਕਰਤਾ ਕਵੀ ਅਤੇ ਸੂਰਜ ਪ੍ਰਕਾਸ਼ ਦੇ ਰਚਿਤਾ ਭਾਈ ਸੰਤੋਖ ਸਿੰਘ ਜੀ ਨੇ ਕਿੰਨੀ ਦਲੇਰੀ ਨਾਲ ਛੁਟਿਆਇਆ ਹੈ, ਭਾਵ ਉਨ੍ਹਾਂ ਦੀ ਸਾਰੀ ਘਾਲਨਾ ਨੂੰ ਪੁੱਤਰ ਕਾਮਨਾ ਹਿਤ ਹਿੰਦੂ ਕਰਮਕਾਂਡੀਆਂ ਵਾਂਗੂ ਯੱਗ, ਹੋਮ ਅਤੇ ਪ੍ਰਾਣਾਯਾਮ ਆਦਿਕ ਵਿੱਚ ਦਰਸਾ ਕੇ ਕਿਨਾਂ ਵੱਡਾ ਅਨਰਥ ਕੀਤਾ ਹੈ, ਬਲਕਿ ਉਨ੍ਹਾਂ ਉਤੇ 'ਅਵਰ ਉਪਦੇਸੈ ਆਪ ਨ ਕਰੈ' ਵਾਲਾ ਇਕ ਨਿਰਮੂਲ ਦੂਸ਼ਨ ਲਾਇਆ ਹੈ।

ਆਸ ਹੈ ਗੁਰਮਤਿ ਅਵਲੰਬੀ ਗੁਰਸਿੱਖਾਂ ਵਾਂਗੂ ਨਿਰਪੱਖ ਰੂਪ ਵਿੱਚ ਸਿੱਖੀ ਆਦਰਸ਼ ਨੂੰ ਮੁਖ ਰੱਖ ਕੇ, 'ਪਹਿਲਾਂ ਵਸਤੁ ਸਿਞਾਣ ਕੈ ਤਾਂ ਕੀਚੈ ਵਾਪਾਰ', ਗੁਰਵਾਕ ਅਨੁਸਾਰ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤ ਨੂੰ ਪਛਾਨਣ ਵਾਲਾ ਗੁਰਸਿੱਖ ਹੇਮਕੁੰਟ ਸਬੰਧੀ ਭੁਲੇਖੇ ਤੋਂ ਕੇਵਲ ਆਪ ਹੀ ਨਹੀਂ ਬਚੇਗਾ ਬਲਕਿ ਹੋਰ ਵੀ ਅਨੇਕਾਂ ਭੁੱਲੜ ਸ਼ਰਧਾਲੂਆਂ ਨੂੰ, ਇਸ ਬੇ-ਲੋੜੇ ਮਨੋ-ਕਲਪਿਤ ਤੀਰਥ ਦੀ ਯਾਤਰਾ ਵਾਲੀ ਮਨਮਤ ਤੋਂ ਬਚਾਉਣ ਦਾ ਅਤੀ ਲੋੜੀਂਦਾ ਉਪਕਾਰ ਕਰੇਗਾ।

# ਅਖੌਤੀ ਦੁਸ਼ਟ ਦਮਨ ਤੇ ਅਖੌਤੀ ਹੀ ਤਪ ਅਸਥਾਨ

ਇਸੇ ਹੇਮਕੁੰਟੀ ਪ੍ਰਕਰਣ ਵਿੱਚ ਪ੍ਰਬਲ ਪ੍ਰਮਾਣਾਂ ਦੇ ਆਧਾਰ ਉਤੇ ਦੱਸੇ ਆਏ ਹਾਂ ਕਿ ਨਾ ਕੋਈ ਦੇਵੀ 90 ਨਵ੍ਹੇਂ ਪਦਮ ਦੈਂਤ ਮਾਰ ਕੇ ਹੇਮਕੁੰਟ ਪਰਬਤ ਉਤੇ ਲੁੱਕੀ ਤੇ ਨਾ ਹੀ ਕਿਸੇ ਦੁਸ਼ਟ ਦਮਨ ਨੇ ਬ੍ਰਾਹਮਣ ਦੇ ਖਲੜੀ ਵਾਲੇ ਆਸਣੋਂ ਜਨਮ ਲੈ ਕੇ ਦੇਵੀ ਦੀ ਆਗਿਆ ਪਾਲਣ ਹਿਤ ਅਸੰਖਾਂ ਵਰ੍ਹੇ ਮਹਾਂਕਾਲ ਅਤੇ ਕਾਲਿਕਾ ਨੂੰ ਅਰਾਧਿਆ।

ਤਾਤਪਰਜ ਇਹ ਕਿ ਜੋ ਜੰਮਿਆ ਹੀ ਨਹੀਂ ਉਸ ਮਰਨਾ ਕਿਥੇ, ਵਾਲੀ ਕਹਾਵਤ ਵਾਂਗੂੰ ਜਦ ਦੁਸ਼ਟ ਦਮਨ ਹੀ ਕੋਈ ਨਹੀਂ ਹੋਇਆ ਤਾਂ ਉਸਦਾ ਤਪ ਅਸਥਾਨ ਕਿਥੇ ਹੋਣਾ ਸੀ।

ਤਾਂ ਤੇ ਸਾਡੇ ਭੁੱਲੜ ਵੀਰਾਂ ਨੇ ਜਿਹੋ ਜਿਹਾ ਕਵੀ ਕਲਪਤ ਦੁਸ਼ਟ ਦਮਨ ਨਿਸ਼ਚੇ ਕੀਤਾ ਹੋਇਆ ਹੈ, ਉਹੋ ਜਿਹਾ ਹੀ ਮਨੋਕਲਪਤ ਤਪ ਅਸਥਾਨ ਮਿੱਥ ਕੇ ਹੇਠ ਲਿਖੇ ਅਨੁਸਾਰ ਯਾਤ੍ਰਿਕ ਵਹੀਰਾਂ ਅਰੰਭੀਆਂ ਹੋਈਆਂ ਹਨ। ਜਿਵੇਂ ਕਿ ਪਹਿਲਾਂ ਪਹਿਲ ਸ੍ਰੀਮਾਨ ਗਿਆਨੀ 'ਠਾਕੁਰ ਸਿੰਘ ਜੀ' ਅੰਮ੍ਰਿਤਸਰ ਵਾਲਿਆਂ ਦੇ ਇਸ਼ਾਰਿਆਂ ਅਨੁਸਾਰ ਸੁਕੇਤ ਮੰਡੀ ਦੇ ਲਾਗੇ ਰਵਾਲਸਰ ਦੀਆਂ 7 ਉਚੀਆਂ ਪਹਾੜੀਆਂ ਨੂੰ ਸਪਤ ਸ੍ਰਿੰਗ ਨਿਸ਼ਚੇ ਕਰਕੇ ਇਸਨੂੰ ਤਪ ਅਸਥਾਨ ਮਿੱਥੀ ਰਖਿਆ ਸੀ। ਕਿਉਂਕਿ ਇਥੇ ਇਕ 'ਕੁੰਤੀ ਕੁੰਡ' ਵੀ ਬਣਿਆ ਹੋਇਆ ਹੈ।

ਯਾਦ ਰਹੇ ਕਿ 'ਕੁੰਤੀ' ਰਾਜਾ ਪੰਡੂ ਦੀ ਰਾਣੀ ਅਤੇ ਯੁਧਿਸ਼ਟਰ, ਅਰਜਨ, ਭੀਮਸੈਨ ਦੀ ਮਾਤਾ ਤੇ ਕ੍ਰਿਸ਼ਨ ਜੀ ਦੀ ਭੂਆ (ਫੁੱਫੀ) ਲਗਦੀ ਸੀ।

ਜੋਗਿੰਦਰ ਨਗਰ ਵਿੱਚ 'ਬਿਜਲੀ ਘਰ' ਬਣਨ ਸਮੇਂ ਇਕ ਠੇਕੇਦਾਰ ਸ੍ਰ. ਟਹਲ ਸਿੰਘ ਜੀ ਨੇ ਇਥੇ ਇਕ ਗੁਰਦੁਆਰਾ ਵੀ ਬਣਵਾ ਦਿੱਤਾ ਸੀ।

ਕੁਝ ਚਿਰ ਪਿਛੋਂ ਉਕਤ ਭੁੱਲੜਾਂ ਨੇ ਅਨੁਭਵ ਕੀਤਾ ਕਿ ਤਪ ਅਸਥਾਨ ਇਹ ਨਹੀਂ ਕੋਈ ਹੋਰ ਹੈ, ਜਿਸ ਲਈ ਨਵੀਂ ਖੋਜ ਅਨੁਸਾਰ ਗੁਰਪੁਰਵਾਸੀ ਪੰਡਤ ਤਾਰਾ ਸਿੰਘ ਜੀ ਨਰੋਤਮ ਵਲੋਂ ਵਰਤਮਾਨ ਅਸਥਾਨ ਦਾ ਫੈਸਲਾ ਦੇਣ ਉਤੇ ਸੰਤ ਸੋਹਣ ਸਿੰਘ ਜੀ ਟੀਹੜੀ ਗੜ੍ਹਵਾਲ ਵਾਲਿਆਂ ਨੇ ਸੰਨ 1936 ਵਿੱਚ ਗੁਰਦੁਆਰਾ ਬਣਵਾਇਆ।

ਉਕਤ ਅਸਥਾਨ ਸਬੰਧੀ ਪ੍ਰਬੰਧਕ ਕਮੇਟੀਆਂ ਵਜੂਦ ਵਿੱਚ ਆਈਆਂ .... ਫਿਲਮਾਂ



ਆਦਿਕ ਕਈ ਤਰੀਕਿਆਂ ਨਾਲ ਪ੍ਰਾਪੇਗੰਡਾ ਹੋਣ ਤੇ ਅਜਾਣੇ ਸ਼ਰਧਾਲੂ ਵੇਖੋ-ਵੇਖੀ ਜਥਿਆਂ ਦੇ ਰੂਪ ਅੰਦਰ ਟੋਲਿਆਂ ਦੇ ਟੋਲੇ ਬਣ ਕੇ ਆਉਣ ਲਗੇ .... ਚੜ੍ਹਾਵੇ ਚੜ੍ਹਣੇ ਆਰੰਭ ਹੋਏ .... ਸੁਖਨਾਂ ਸੁਖੀਨ ਲਗੀਆਂ .... ਯਾਤਰੂਆਂ ਹਿਤ ਸਹੂਲਤੀ ਸਕੀਮਾਂ ਅਨੁਸਾਰ ਲੱਖਾਂ-ਕਰੋੜਾਂ ਤਕ ਖ਼ਰਚ ਆਉਣ ਲੱਗਾ।

ਥੋੜ੍ਹੇ ਸਮੇਂ ਉਪ੍ਰੰਤ ਫਿਰ ਸੋਚ ਆਈ ਕਿ ਇਹ ਜਗ੍ਹਾ ਵੀ ਤਪ ਅਸਥਾਨ ਨਹੀਂ ਜਿਸ ਲਈ ਤਹਕੀਕਾਤੀ ਕਮੇਟੀ ਬਣੀ ਜਿਸ ਨੇ ਫੈਸਲਾ ਦਿੱਤਾ ਕਿ ਤਪ ਅਸਥਾਨ ਇਥੋਂ ਘਟੋ-ਘੱਟ ਵੀ 7 ਫਰਲਾਂਗ ਦੂਰ ਹੈ, ਹਾਲਾਂਕਿ ਇਹ ਫੈਸਲਾਵੀ ਮਨੋ-ਕਲਪਤ ਹੀ ਸੀ।

ਫਲ ਸਰੂਪ ਅੰਦਰੋਂ-ਅੰਦਰੀਂ ਪ੍ਰਬੰਧਕ ਭਾਵੇਂ ਕਿਸੇ ਵੀ ਅਸਥਾਨ ਸਬੰਧੀ ਦ੍ਰਿੜ ਵਿਸ਼ਵਾਸੀ ਨਹੀਂ ਸਨ, ਪਰ ਉਤੇ ਦੱਸੇ ਅਨੁਸਾਰ ਅਣਗਿਣਤ ਖ਼ਰਚ ਹੋ ਚੁਕੇ ਕਾਰਣ ਉਨ੍ਹਾਂ ਇਹੋ ਜੋਗ ਸਮਝਿਆ ਕਿ ਹੁਣ ਇਸੇ ਵਰਤਮਾਨ ਅਸਥਾਨ ਦੀ ਪ੍ਰਸਿੱਧਤਾ ਹੀ ਠੀਕ ਹੈ।

ਉਕਤ ਵਰਤਮਾਨ ਅਸਥਾਨ ਦੀ ਮੁਸਮਿਦਤਾ (ਪ੍ਰਮਾਣੀਕਤਾ) ਲਈ ਕਈ ਪ੍ਰਾਪੇਗੰਡਿਆਂ ਵਿਚੋਂ ਇਕ ਇਹ ਢੰਗ ਵੀ ਅਪਣਾਇਆ ਗਿਆ ਕਿ ਇਕ ਮਾਈ ਨੂੰ ਸੁਪਨੇ ਵਿੱਚ ਗੁਰੂ ਕਲਗੀਧਰ ਜੀ ਨੇ ਇਸੇ ਅਸਥਾਨ ਲਈ ਪ੍ਰੇਰਿਆ ਹੈ, ਬਲਕਿ ਉਕਤ ਮਾਈ ਕੁਝ ਚਿਰ ਯਾਤਰੂਆਂ ਨੂੰ ਇਸੇ ਵਰਤਮਾਨ ਅਸਥਾਨ ਹਿਤ ਪ੍ਰਭਾਵਤ ਕਰਨ ਲਈ ਲੈਕਚਰ ਵੀ ਦਿੰਦੀ ਰਹੀ ਸੀ।

ਸੰਨ 1974 ਵਿੱਚ ਜਨਵਰੀ ਦੇ ਮਹੀਨੇ ਜਬਲਪੁਰ ਵਿੱਚ ਇਕ ਸਰਦੇ-ਪੁਜਦੇ ਗੁਰਬਾਣੀ ਅਤੇ ਕੀਰਤਨ ਰਸੀਏ ਸ੍ਰ. ਨੱਥਾ ਸਿੰਘ ਜੀ ਨੇ ਵੀ ਇਸ ਲਿਖਾਰੀ ਨੂੰ ਦੱਸਿਆ ਕਿ ਹੇਮਕੁੰਟ ਯਾਤਰਾ ਸਮੇਂ ਉਪ੍ਰੋਕਤ ਮਾਈ ਸਾਨੂੰ ਪ੍ਰਭਾਵਤ ਕਰਨ ਹਿਤ ਵਰਤਮਾਨ ਅਸਥਾਨ ਦੀ ਪੁਸ਼ਟੀ ਲਈ ਸੁਪਨੇ ਵਿਆਖਿਆ ਸੁਣਾਉਂਦੀ ਰਹੀ ਸੀ।

ਸ੍ਰ. ਨੱਥਾ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਇਕ ਵੇਰੀ ਸਾਡੇ ਜੱਥੇ ਦੇ ਕੁਝ ਯਾਤਰੂ ਉਚੀ-ਉਚੀ ਇਹ ਕਹਿਣ ਲਗੇ ਕਿ ਆਓ ਵੇਖੋ ਨਿਸ਼ਾਨ ਸਾਹਿਬ ਵਿਚ ਦੀ ਗੁਰੂ ਗੋਬਿੰਦ ਸਿੰਘ ਜੀ ਘੋੜੇ ਉਤੇ ਸਵਾਰ ਹੋ ਕੇ ਦਰਸ਼ਨ ਦੇ ਰਹੇ ਹਨ।

ਉਕਤ ਆਵਾਜ਼ ਸੁਣ ਕੇ ਸਾਰੇ ਯਾਤਰੂ ਨਿਸ਼ਾਨ ਸਾਹਿਬ ਦੇ ਦੁਆਲੇ ਦਰਸ਼ਨ ਲਈ ਖੜੇ ਹੋ ਗਏ, ਜਿਨ੍ਹਾਂ ਵਿਚੋਂ ਕੁਝ ਤਾਂ ਹਾਂ ਨਾਲ ਹਾਂ ਮਿਲਾ ਕੇ ਹਾਂ ਜੀ, ਹਾਂ ਜੀ ਕਹੀ ਜਾਂਦੇ ਸਨ ਤੇ ਕੁਝ ਵੀਰ ਚੁੱਪ-ਚੁਪਾਤੇ ਦੱੜ ਵੱਟ ਕੇ ਖੜੇ ਸਨ।

ਦੂਜੇ ਪਾਸਿਉਂ ਲਗਾਤਾਰ ਇਹ ਆਵਾਜ਼ ਆ ਰਹੀ ਸੀ ਕਿ ਵਡਭਾਗੀ ਗੁਰਮੁੱਖੋ ਰੱਜ-ਰੱਜ ਕੇ ਦਰਸ਼ਨ ਕਰ ਲਵੋ ਪ੍ਰੰਤੂ ਮੈਨੂੰ (ਸ: ਨਥਾ ਸਿੰਘ ਜੀ) ਕੇਵਲ ਪਾਲਸ਼ ਕੀਤੇ ਹੋਏ ਲਿਸ਼ਕਦੇ ਖੰਡੇ ਤੋਂ ਬਿਨਾ ਕੋਈ ਦਰਸ਼ਨ-ਦੁਰਸ਼ਨ ਨਾ ਹੋਇਆ ਤਾਂ ਮੈਂ ਸੋਚਿਆ ਕਿ ਇਹ ਕਹਵਾਂ ਕਿ ਮੈਨੂੰ ਇਸ ਪਾਲਸੀ ਖੰਡੇ ਵਿਚੋਂ ਦਰਸ਼ਨ ਨਹੀਂ ਹੋਇਆ ਤਾਂ ਇਹ ਪ੍ਰੇਰਕ ਕਹਿਣਗੇ ਤੂੰ ਵਡਭਾਗੀ ਗੁਰਮੁੱਖ ਨਹੀਂ, ਜੇ ਇਹ ਕਹਵਾਂ ਕਿ ਦਰਸ਼ਨ ਹੋਏ ਹਨ ਤਾਂ ਕੋਰੇ ਦਾ ਕੋਰਾ ਝੂਠ ਹੈ।

ਸੋਚ-ਸੋਚ ਕੇ ਮੈਂ ਆਪਣੇ ਨਾਲ ਦੇ ਯਾਤਰੂ ਜਬਲਪੁਰ ਗੁਰਦੁਆਰਾ ਸਿੰਘ ਸਭਾ ਸਦਰ ਦੇ ਪ੍ਰਧਾਨ ਚੌਧਰੀ ਮਹਾਂ ਸਿੰਘ ਜੀ ਤੋਂ ਪੁੱਛਿਆ ਕਿ ਤੁਸਾਂ ਦਰਸ਼ਨ ਕੀਤੇ ਹਨ ਤਾਂ ਉਹ ਵੀ ਮਲਕੜਾ ਜਿਹਾ ਹਾਸਾ ਹੱਸ ਕੇ ਚੁੱਪ ਹੋ ਗਏ।

ਤਾਤਪਰਜ ਇਹ ਕਿ ਕੀ ਇਹੋ ਜਿਹੀਆਂ ਹੋਰ ਵੀ ਅਨੇਕਾਂ ਗੱਲਾਂ ਯਾਤ੍ਰੂਆਂ ਦੀ ਰੁਚੀ ਵਧਾਉਣ ਅਤੇ ਵਰਤਮਾਨ ਅਸਥਾਨ ਦੀ ਪ੍ਰਸਿੱਧਤਾ ਤਥਾ ਪ੍ਰਮਾਣੀਕਤਾ ਹਿਤ ਮਨੋਕਲਪਤ ਨਵੀਆਂ ਤੋਂ ਨਵੀਆਂ ਘੜੀਆਂ ਜਾਂਦੀਆਂ ਹਨ। ਜਿਵੇਂ ਕਿ ਮਾਨਯੋਗ ਮੇਜਰ ਉਮਰਾਉ ਸਿੰਘ ਜੀ 'ਬੈਂਸ' ਆਰ.ਕੇ. ਪੁਰਮ ਨਵੀਂ ਦਿੱਲੀ ਵਾਲਿਆਂ ਵੱਲੋਂ ਇਸੇ ਮੰਤਵ ਲਈ ਸ੍ਰੀ ਹੇਮਕੁੰਟ ਸਾਹਿਬ ਦੀ ਅਲੌਕਿਕ ਅਤੇ ਅਮਰ ਕਥਾ ਨਾਮ ਕਰਕੇ ਟਰੈਕਟ ਛਪਵਾਇਆ ਗਿਆ, ਜਿਸਦਾ ਸੰਖੇਪਕ ਵੇਰਵਾ ਇਸ ਹੇਮਕੁੰਟੀ ਪ੍ਰਕਰਣ ਵਿੱਚ ਦਿੱਤਾ ਗਿਆ ਹੈ।

ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ ਲਾਟੂਸ ਰੋਡ, ਕਾਨਪੁਰ ਯੂ.ਪੀ. ਵੱਲੋਂ ਮਈ 1969 ਵਿੱਚ ਜਾਰੀ ਕੀਤੇ ਹੇਮਕੁੰਟ ਦੇ ਇਤਿਹਾਸ ਅਤੇ ਗਾਈਡ ਸੰਬੰਧੀ ਟਰੈਕਟ ਦੇ ਸਫ਼ਾ 10 ਉੱਤੇ ਹੇਮਕੁੰਟੀ ਵਰਤਮਾਨ ਅਸਥਾਨ ਦੀ ਪ੍ਰਮਾਣੀਕਤਾ ਲਈ ਇਸ ਪ੍ਰਕਾਰ ਲਿੱਖਿਆ ਗਿਆ। ਯਥਾ :

ਸਭ ਤੋਂ ਪਹਿਲੋਂ ਜਿਸ ਵਿਦਵਾਨ ਨੇ ਖੋਜ ਕੀਤੀ, ਉਹ ਹਨ ਤਾਰਾ ਸਿੰਘ ਨਰੋਤਮ ਆਪ ਭਾਲ ਕਰਦੇ ਉਥੇ ਪੁਜ ਗਏ ਜਿਥੋਂ ਦੀ ਇਕ ਮਹਾਂਭਾਰਤ ਆਦਿ ਪਰਬ.1 ਅਧਿਆਇ 119 ਸੂੰਹ ਦਿੰਦੇ ਹਨ।

ਗਿਆਨੀ ਤਾਰਾ ਸਿੰਘ ਜੀ ਨਰੋਤਮ ਗੰਧ ਮਾਧਿਮ ਦੇ ਪਹਾੜ ਪੁਰਾਣੇ ਨਿਸ਼ਾਨ ਲੱਭ ਕੇ ਆਪ ਹੇਮਕੁੰਟ ਸਾਹਿਬ ਦਾ ਟਿਕਾਣਾ ਸਹੀ ਕਰ ਲਿਆ ਜਿਥੇ ਕਿ ਕਦੀਮ ਤੋਂ ਇਕ ਥੜਾ ਵੀ ਬਣਿਆ ਹੋਇਆ ਹੈ।

## ਵੀਚਾਰ

ਮੰਨਿਆ ਕਿ ਪੁਰਾਣਕ ਮਤ ਅਨੁਸਾਰ ਵੇਦ ਵਿਆਸ ਹੱਥੀਂ ਲਿਖੇ ਮਹਾਂ-ਭਾਰਤ ਪੁਰਾਣ ਦੇ 119ਵੇਂ ਅਧਿਆਏ ਵਿਚੋਲਿਆਂ 47 ਤੋਂ 50 ਤਕ ਚਾਰ ਸਲੋਕਾਂ ਅੰਦਰ ਵਿਆਸ ਜੀ ਨੇ ਰਾਜਾ ਪੰਡੂ ਦਾ ਦੋਹਾਂ ਇਸਤ੍ਰੀਆਂ (ਕੁੰਤੀ ਅਤੇ ਮਾਦਰੀ) ਸਮੇਤ ਨਾਗਸ਼ਟ, ਕਾਲਕੂਟ ਅਤੇ ਗੰਧ ਮਾਧਿਅਮ ਆਦਿਕ ਪਹਾੜਾਂ ਵਿੱਚ ਵਿਚਰਨਾ ਅਤੇ ਹੇਮਕੁੰਟ ਪਰਬਤ ਉਤੇ ਤੱਪ ਕਰਣਾ ਦਰਸਾਇਆ ਹੈ, ਪ੍ਰੰਤੂ ਦਸ਼ਮੇਸ਼ ਜੀ ਵਲੋਂ ਪਿਛਲੇ ਜਨਮ ਦੁਸ਼ਟ ਦਮਨ ਰੂਪ ਵਿੱਚ ਤੱਪ ਸਾਧਨ ਦਾ ਉਕਤ ਚਾਰ ਸਲੋਕਾਂ ਅੰਦਰ ਵਰਨਣ ਰੰਚਕ ਮਾਤ੍ਰ ਬਲਕਿ ਇਸ਼ਾਰਾ ਤਕ ਵੀ ਨਹੀਂ ਤੇ ਨਾ ਹੀ ਉਤੇ ਦੱਸੇ ਅਨੁਸਾਰ ਹੋਣਾ ਸੀ ਕਿਉਂਕਿ ਜਦ ਦੁਸ਼ਟ ਦਮਨ ਹੀ ਕੋਈ ਨਹੀਂ ਹੋਇਆ ਤਾਂ ਉਸਦਾ ਤਪ ਅਸਥਾਨ ਕਿਥੇ ਹੋਣਾ ਸੀ।

ਤਾਂ ਤੇ ਪੰਡਤ ਤਾਰਾ ਸਿੰਘ ਜੀ ਵਲੋਂ ਉਪ੍ਰੋਕਤ ਚਾਰ ਸਲੋਕਾਂ ਦਾ ਆਸਰਾ ਲੈ ਕੇ ਹੇਮਕੁੰਟ ਉਤੇ ਦਸ਼ਮੇਸ਼ ਜੀ ਦੇ ਪਿਛਲੇ ਜਨਮ ਦੇ ਤਪ ਅਸਥਾਨ ਦਾ ਫੈਸਲਾ ਦੇਣਾ ਕੇਵਲ ਬਚਿਤ੍ਰ ਨਾਟਕ ਦੇ ਛੇਵੇਂ ਅਧਿਆਇ ਵਿਚਲੀ 'ਹੇਮਕੁੰਟ ਪਰਬਤ ਹੈ ਜਹਾਂ' ਅਤੇ 'ਤਹ ਹਮ ਅਧਿਕ ਤਪਸਯਾ ਸਾਧੀ' ਵਾਲੀ ਕਵੀ ਕਲਪਨਾ ਨੂੰ ਦਸ਼ਮੇਸ਼ ਕ੍ਰਿਤ ਅਨੁਭਵ ਕਰਕੇ ਅਤੇ ਸੂਰਜ ਪ੍ਰਕਾਸ਼ ਰਾਸ 11 ਅੰਸੂ 50 ਤੋਂ 51 ਤਕ ਨਿਰੋਲ ਮਿਥਿਆਵਾਦ ਉਤੇ ਆਧਾਰਤ ਹੋਣ ਕਰਕੇ ਉਕਾ ਹੀ ਗਲਤ ਬਲਕਿ ਇਕ ਹਾਸੋ-ਹੀਣਾ ਫੈਸਲਾ ਹੈ, ਕਾਰਣ ਇਹ ਕਿ ਉਤੇ ਸਪਸ਼ਟ ਕੀਤੇ ਅਨੁਸਾਰ ਜਦ ਦੁਸ਼ਟ ਦਮਨ ਹੀ ਕੋਈ ਨਹੀਂ ਹੋਇਆ ਤਾਂ ਉਸ ਦਾ ਤਪ ਅਸਥਾਨ ਕਿਥੇ ਹੋਣਾ ਸੀ।

ਦੂਜੀ ਗੱਲ ਇਹ ਕਿ ਇਥੇ ਕਦੀਮ ਤੋਂ ਇਕ ਥੜ੍ਹਾ ਵੀ ਬਣਿਆ ਹੋਇਆ ਹੈ।



## ਉੱਤਰ

'ਪੁੱਟਿਆ ਪਹਾੜ ਤੇ ਨਿਕਲਿਆ ਚੂਹਾ' ਦੀ ਕਹਾਵਤ ਵਾਂਗੂੰ ਸਦਕੇ ਜਾਈਏ ਇਸ ਤਪ-ਅਸਥਾਨ ਦੀ ਪ੍ਰਮਾਣੀਕਤਾ ਇਕ (ਬੋਗਜ਼) ਥੜੇ ਦੁਆਰਾ ਦਰਸਾਉਣ ਵਾਲਿਆ ਤੋਂ।

ਕੀ ਪੰਡਤ ਤਾਰਾ ਸਿੰਘ ਜੀ ਨੇ ਉਕਤ ਥੜੇ ਨੂੰ ਕਦੀਮੀ ਥੜਾ ਹੋਣ ਦਾ ਫੈਸਲਾ ਕਿਸੀ ਅੰਤਰਯਾਮਤਾ ਦੇ ਆਧਾਰ ਉਤੇ ਦਿੱਤਾ ਸੀ ਜਾਂ ਉਤੇ ਦਰਸਾਏ ਮਹਾਂ ਭਾਰਤ ਵਾਲੇ ਚਾਰ ਸਲੋਕਾਂ ਦੇ ਆਸਰੇ ਖੋਜ-ਭਾਲ ਕਰਕੇ।

ਮਹਾਂ ਭਾਰਤ ਵਾਲੇ ਸਲੋਕਾਂ ਦੇ ਆਸਰੇ ਖੋਜ-ਭਾਲ ਕਰਕੇ।

ਮਹਾਂ ਭਾਰਤ ਵਾਲੇ ਸਲੋਕਾਂ ਸਬੰਧੀ ਤਾਂ ਉਤਲੇ ਕਥਨ ਰਾਹੀਂ ਦੱਸਿਆ ਗਿਆ ਹੈ ਕਿ ਇਨ੍ਹਾਂ 4 ਸਲੋਕਾਂ ਵਿੱਚ ਦੁਸ਼ਟ ਦਮਨ ਬਾਬਤ ਸੁਪਨ ਮਾਤ੍ਰ ਵੀ ਸੰਕੇਤ ਨਹੀਂ ਮਿਲਦਾ।

ਪਿੱਛੇ ਰਹੀ ਮਾਨਯੋਗ ਪੰਡਿਤ ਜੀ ਦੀ ਅੰਤਰਯਾਮਤਾ ਜਿਸ ਬਾਬਤ ਨਿਰਸੰਸੇ ਹੀ ਮੰਨਣਾ ਪਵੇਗਾ ਕਿ ਪੰਡਿਤ ਜੀ ਮਹਾਰਾਜ ਅੰਤਰਜਾਮੀ ਨਹੀਂ ਸਨ ਤੇ ਨਾ ਹੀ ਉਨ੍ਹਾਂ ਕਦੇ ਆਪਣੇ ਆਪ ਨੂੰ ਅੰਤਰਜਾਮੀ ਅਖਵਾਉਣ ਵਾਲਾ ਪਖੰਡ ਕੀਤਾ ਸੀ। ਜੇ ਪੰਡਿਤ ਜੀ ਸੱਚ-ਮੁੱਚ ਹੀ ਅੰਤਰਜਾਮੀ ਹੁੰਦੇ ਤਾਂ ਉਹ ਹੇਮਕੁੰਟੀ ਪਹਾੜਾਂ ਵਿੱਚ ਫਿਰਨ ਫਿਰਾਉਣ ਦਾ ਪ੍ਰੀਸ਼ਰਮ ਕਦੇ ਵੀ ਨਾ ਕਰਦੇ ਸਗੋਂ ਭੁੱਲੜ ਸ਼ਰਧਾਲੂਆਂ ਨੂੰ ਵੀ ਦੱਸ ਦਿੰਦੇ ਕਿ ਨਾ ਕੋਈ ਦੁਸ਼ਟ ਦਮਨ ਹੋਇਆ ਤੇ ਨਾ ਹੀ ਇਥੇ ਕਿਸੇ ਨੇ ਹੱਠ ਜੋਗ ਧਾਰ ਕੇ ਤੱਪ ਕੀਤਾ ਹੈ ਅਰਥਾਤ ਉਨ੍ਹਾਂ ਅਣਜਾਣ ਯਾਤਰੂਆਂ ਨੂੰ ਵੀ ਹੇਮਕੁੰਟ ਪਹਾੜਾਂ ਵਿੱਚ ਯਾਤ੍ਰਕ ਠੋਕਰਾਂ ਖਾਣੋਂ ਵਰਜ ਦੇਣਾ ਸੀ।

# ਹੇਮ ਕੁੰਟ ਸੰਬੰਧੀ ਟਰੈਕਟ

ਕੁਝ ਚਿਰ ਹੋਇਆ ਮੇਜਰ ਉਮਰਾਉ ਸਿੰਘ ਜੀ 'ਬੈਂਸ' ਆਰ.ਕੇ. ਪੁਰਮ, ਨਵੀਂ ਦਿੱਲੀ ਨੇ ਪੰਜਾਬੀ ਵਿੱਚ ਇਕ 50 ਸਫ਼ੇ ਦਾ ਟਰੈਕਟ 'ਸ੍ਰੀ ਹੇਮਕੁੰਟ ਸਾਹਿਬ ਦੀ ਅਲੌਕਿਕ ਅਕੱਥ ਤੇ ਅਮਰ ਕਥਾ' ਕਾਫੀ ਗਿਣਤੀ ਵਿੱਚ ਛਪਵਾਇਆ।

ਉਪਰੋਕਤ ਟਰੈਕਟ ਵਿੱਚ ਭੋਲੇ ਭਾਲੇ ਸ਼ਰਧਾਲੂਆਂ ਨੂੰ ਹੇਮਕੁੰਟ ਦੀ ਯਾਤਰਾ ਹਿਤ ਪ੍ਰੇਰਣ ਲਈ ਮਨੋਕਲਪਤ ਕਈ ਘਟਨਾਵਾਂ ਦਰਸਾਈਆਂ ਹਨ, ਜਿਨ੍ਹਾਂ ਵਿਚੋਂ ਵਿਸਥਾਰ ਭੈ ਕਾਰਣ ਇਨ-ਬਿਨ ਲਿਖਣ ਦੀ ਥਾਵੇਂ ਕੁਝ ਸੰਖੇਪਕੀ ਟੂਕਾਂ ਪਾਠਕਾਂ ਦੀ ਗਿਆਤ ਲਈ ਇਸ ਪ੍ਰਕਾਰ ਹਨ।

ਹੇਮਕੁੰਟ ਜਾਂਦੇ ਹੋਏ ਇਕ ਬੁਢੇ ਬਾਬੇ ਦਾ ਥਕੇਵਾਂ ਵੇਖਕੇ ਦਸ਼ਮੇਸ਼ ਜੀ ਨੇ 'ਕੁਲੀ' ਰੂਪ ਵਿਚ ਬੁਢੇ ਦੀ ਗੱਠੜੀ ਚੁੱਕਣੀ ਤੇ ਨਾਲ ਹੀ ਨੀਲੇ ਘੋੜੇ ਉੱਤੇ ਅਸਵਾਰ ਹੋ ਕੇ ਦਰਸ਼ਨ ਦੇਂਦਿਆਂ ਹੋਇਆ 'ਪਿਪਲ ਕੋਟੀ' ਤੋਂ 'ਜੋਸ਼ੀ ਮੱਠ' ਤਕ ਪਹੁੰਚਾਉਣਾ ਫਿਰ ਸਭ ਦੇ ਵੇਖਦਿਆਂ ਵੇਖਦਿਆਂ ਕੁਲੀ ਰੂਪ ਵਿੱਚ ਹੀ ਲੋਪ ਹੋ ਜਾਣਾ।

(ਸਫ਼ਾ 17)

ਜੋਸ਼ੀ ਮੱਠ ਉੱਤੇ ਬਣੇ ਹੋਏ ਦੁਸ਼ਟ ਦਮਨ ਨਾਮ ਵਾਲੇ ਗੁਰਦੁਆਰੇ ਨੂੰ ਵੇਖਦੇ ਸਾਰ ਕਾਮਾਦਿਕ ਪੰਜੇ ਵੈਰੀ ਇਸ ਦੇਹੀ ਨੂੰ ਛੱਡ ਜਾਂਦੇ ਹਨ।

(ਸਫ਼ਾ 18)

ਜੁਲਾਈ ਸੰਨ 1961 ਵਿੱਚ ਹੇਮਕੁੰਟੋਂ ਵਾਪਸ ਆਉਂਦਿਆਂ ਗੋਬਿੰਦ ਘਾਟ ਗੁਰਦੁਆਰੇ ਦੀ ਸੇਵਾ ਲਈ ਬ੍ਰਹਮਾ, ਵਿਸ਼ਨੂੰ ਆਦਿਕ ਤੇਤੀ ਕਰੋੜ ਦੇਵਤੇ ਹੱਥਾਂ ਵਿੱਚ ਝਾੜੂ ਫੜਕੇ ਮੀਲਾਂ ਬੱਧੀ ਕਤਾਰਾਂ ਵਿੱਚ ਆਪੋ ਆਪਣੀ ਵਾਰੀ ਦੀ ਉਡੀਕ ਵਿੱਚ ਖੜੋਤੇ ਹੋਏ ਇਕ ਸਿੱਖ ਗੁਰਦੇਵ ਸਿੰਘ ਨੇ ਸੁਪਨੇ ਵਿੱਚ ਵੇਖੇ।

(ਸਫ਼ਾ 19)

ਜਿਸਦੇ ਮਨ ਦੀ ਮੈਲ ਜੋਸ਼ੀ ਮੱਠ ਗੁਰਦੁਆਰੇ ਦਰਸ਼ਨ ਕਰਕੇ ਨਾ ਉਤਰੀ ਹੋਵੇ ਉਸ ਦੀ ਮੈਲ ਗੋਬਿੰਦ ਘਾਟ ਦੇ ਗੁਰਦੁਆਰੇ ਵਿੱਚ ਪੁੱਜਦਿਆਂ ਹੀ ਉਤਰ ਜਾਂਦੀ ਹੈ।

(ਸਫ਼ਾ 21)

ਇਕ ਵੇਰੀ ਸੰਤ ਠੰਡੀ ਸਿੰਘ ਜੀ ਨੂੰ ਘਘਰੀਆ ਗੁਰਦੁਆਰੇ ਵਿੱਚ ਰਾਤ ਸਮੇਂ ਬਾਹਰੋਂ ਇੰਜ ਆਵਾਜ਼ ਆਈ ਜਿਵੇਂ ਕੋਈ ਰਿੱਛ ਬਕਰੀ ਨੂੰ ਖਾਂਦਾ ਅਤੇ ਬੱਕਰੀ ਮਿਆਂ ਮਿਆਂ ਕਰਦੀ ਹੋਵੇ ... ਸੰਤ ਜੀ ਡਰਦੇ ਹੋਏ ਜੰਗਲ ਪਾਣੀ ਹਿਤ ਬਾਹਰ ਨਾ ਨਿਕਲੇ ਤਾਂ ਕਿਸੇ



ਨੇ ਦਰਵਾਜ਼ਾ ਖੜਕਾ ਕੇ ਬਾਹਰੋਂ ਆਵਾਜ਼ ਦਿੱਤੀ ਸੰਤ ਜੀ ਨਾ ਡਰੋ ...ਉਠੋ... ਨਿਤਨੇਮ ਕਰੋ ... ਫਿਰ ਭੀ ਸੰਤ ਜੀ ਨਾ ਉਠੇ ਤਾਂ ਅਚਨਚੇਤ ਕਮਰੇ ਵਿੱਚ ਦਿਨ ਚੜ੍ਹੇ ਵਰਗਾ ਚਾਨਣ ਹੋ ਗਿਆ ... ਸੰਤ ਜੀ ਇਸ਼ਨਾਨ ਆਦਿਕ ਕਰਕੇ ਵਾਪਸ ਆਏ ਤਾਂ ਕਮਰੇ ਵਿੱਚ ਉਹਾ ਕਾਲੀ ਬੋਲੀ ਰਾਤ ਅਤੇ ਉਹੋ ਘੁੱਪ ਹਨੇਰਾ ਦਿੱਸਿਆ।

(ਸਫ਼ਾ 23)

ਦੁਬਾਰਾ ਬੂਹਾ ਖੜਕਣ ਉਤੇ ਸੰਤ ਜੀ ਨੇ ਬਾਹਰ ਨਿਕਲ ਕੇ ਵੇਖਿਆ ਕਿ ਇਕ ਪਹਾੜੀ ਗਡਰੀਆ ਬਾਰਹ-ਤੇਰਹ ਭੇਡਾਂ ਲੈ ਕੇ ਖੜੋਤਾ ਹੋਇਆ ਬੇਨਤੀ ਕਰ ਰਿਹਾ ਹੈ ਕਿ ਸੰਤ ਜੀ ਇਥੇ ਤੁਸੀਂ ਇਕੱਲੇ ਹੋ ਮੈਨੂੰ ਹੁਕਮ ਕਰੋ ਤਾਂ ਤੁਸਾਡੀ ਰੋਟੀ ਪਾਣੀ ਦੀ ਸੇਵਾ ਹਿਤ ਇਥੇ ਹੀ ਰਹਿ ਪਵਾਂ ... ਆਗਿਆ ਮਿਲ ਜਾਣ ਉਤੇ ਉਹ ਗਡਰੀਆ ਰੋਟੀ ਪਾਣੀ ਦੀ ਸੇਵਾ ਤੋਂ ਬਿਨਾਂ ਦੁੱਧ ਦਾ ਖੋਆ ਬਣਾ ਕੇ ਖੁਆਂਦਾ ਅਤੇ ਮੁੱਠੀ-ਚਾਪੀ ਆਦਿਕ ਵੀ ਕਰਦਾ ਰਿਹਾ ... ਸੰਤਾਂ ਦੇ ਨਿਕਟਵਰਤੀ ਸੇਵਕਾਂ ਦੇ ਆ ਜਾਣ ਉਪ੍ਰੰਤ ਉਹ ਭੇਡਾਂ ਵਾਲਾ (ਟਰੈਕਟ ਲਿਖਾਰੀ ਜੀ ਦੇ ਇਸ਼ਾਰਿਆਂ ਅਨੁਸਾਰ ਦਸ਼ਮੇਸ਼ ਗੁਰੂ) ਕਹਿਣ ਲੱਗਾ ਕਿ ਮੇਰੀ ਡਿਊਟੀ ਹੁਣ ਪੂਰੀ ਹੋ ਗਈ ਹੈ ... ਫਿਰ ਸਭ ਦੇ ਵੇਖਦੇ ਭੇਡਾਂ ਸਮੇਤ ਉਥੇ ਹੀ ਲੋਪ ਹੋ ਗਿਆ।

(ਸਫ਼ਾ 24)

ਹੇਮਕੁੰਟ ਵਾਲੇ ਸਰੋਵਰ ਵਿਚੋਂ ਨੀਲੇ ਘੋੜੇ ਸਮੇਤ ਗੁਰੂ ਜੀ ਨਿਕਲਦੇ ਹਵਾ ਵਿੱਚ ਪਰਕਰਮਾ ਕਰਦੇ ਹੋਏ ਕਈ ਯਾਤਰੂਆਂ ਨੇ ਵੇਖੇ।

(ਸਫ਼ਾ 28)

ਇਕ ਪ੍ਰੇਮੀ ਨੇ ਇਸ ਅਸਥਾਨ ਤੇ ਗੁਰੂ ਕੇ ਮਹਿਲ ਵੇਖੇ ਹਨ ਜਿਹੜੇ ਇਤਨੇ ਸੁੰਦਰ ਹਨ, ਜਿਨ੍ਹਾਂ ਦੀ ਸੁੰਦਰਤਾ ਨੂੰ ਵਰਨਣ ਕਰਨ ਲਈ ਨਾ ਹੀ ਕੋਈ ਲਫ਼ਜ਼ ਹੈ ਅਤੇ ਨਾ ਹੀ ਕੋਈ ਮੈਟੀਰੀਅਲ ਇਸ ਧਰਤੀ 'ਤੇ ਮੌਜੂਦ ਹੈ।

ਇਸ ਗੁਰਦੁਆਰੇ ਦੇ ਥਲਿਉਂ ਬੇਅੰਤ ਮਿੱਠੀ ਆਵਾਜ਼ ਵਾਹਿਗੁਰੂ-ਵਾਹਿਗੁਰੂ ਉਸ ਜੋਗੀ ਦੇ ਮੂੰਹੋਂ ਨਿਕਲ ਰਹੀ ਹੈ ਜਿਹੜਾ ਕਈ ਯੁੱਗਾਂ ਤੋਂ ਇਥੇ ਬੈਠਾ ਤਪੱਸਿਆ ਕਰ ਰਿਹਾ ਹੈ।

(ਸਫ਼ਾ 28)

ਇਸ ਸਰੋਵਰ ਵਿੱਚ ਇਕੋ ਵਾਰੀ ਇਸ਼ਨਾਨ ਕਰਨ ਨਾਲ ਬਲੱਡ-ਪ੍ਰੈਸ਼ਰ, ਦਿਲ ਦੀਆਂ ਬਿਮਾਰੀਆਂ, ਪੁਰਾਣੇ ਰੋਗ ਦੂਰ ਹੋ ਜਾਂਦੇ ਹਨ।

(ਸਫ਼ਾ 28)

ਸੰਤ ਠੰਡੀ ਸਿੰਘ ਜੀ ਘਾਗਰੀਆ ਤੋਂ ਹਰ ਬੁਧ ਅਤੇ ਐਤਵਾਰ ਹੇਮਕੁੰਟ ਜਾ ਕੇ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਉਪ੍ਰੰਤ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਇਕ ਕੌਲੀ ਵਿੱਚ ਰਖ ਕੇ ਬਾਹਰੋਂ ਤਾਲਾ ਲਾ ਆਉਂਦੇ ਸਨ ਜਿਸਨੂੰ ਪੰਜ ਪਿਆਰੇ ਅੰਦਰ ਪ੍ਰਵੇਸ਼ ਕਰਕੇ ਪ੍ਰਸ਼ਾਦ ਛੱਕਣ ਉਪ੍ਰੰਤ ਕੌਲੀ ਸਾਫ਼ ਕਰਕੇ ਰਖ ਜਾਂਦੇ ਸਨ।

(ਸਫ਼ਾ 29)

ਸੰਤ ਜੀ ਇਕ ਨੰਗ-ਧੜੰਗੇ ਕੇਵਲ ਪੱਤਰਾਂ ਦੀ ਤੜਾਗੀ ਵਾਲੇ ਬ੍ਰਿਧ ਸਾਧੂ ਨੂੰ ਮਿਲੇ ਜਿਸਦੇ ਭਰਵੱਟਿਆਂ ਦੇ ਢਿਲਕੇ ਹੋਏ ਮਾਸ ਨੇ ਸਾਧੂ ਦਾ ਮੂੰਹ ਢੱਕਿਆ ਹੋਇਆ ਸੀ,

ਉਸਦੇ ਫੁਟ-ਫੁਟ ਲੰਮੇ ਨਹੁੰ ਸਨ ਅਤੇ ਸਾਰੇ ਸ਼ਰੀਰ ਉਤੇ ਘਾਹ ਜੰਮਿਆ ਹੋਇਆ ਸੀ।

(ਸਫ਼ਾ 31)

ਨੋਟ - ਲਿਖਾਰੀ ਜੀ ਨੇ ਇਹ ਨਹੀਂ ਲਿਖਿਆ ਕਿ ਘਾਹ ਦੇ ਬੀਜ ਅਤੇ ਜੜ੍ਹਾਂ ਉਸ ਸਾਧੂ ਦੇ ਸ਼ਰੀਰ ਅੰਦਰ ਸਨ ਜਾਂ ਹੋਰ ਕਿਤੇ, ਕਿਉਂਕਿ ਬੀਜ ਅਤੇ ਜੜ੍ਹਾਂ ਤੋਂ ਬਗੈਰ ਤਾਂ ਘਾਹ ਉੱਗ ਹੀ ਨਹੀਂ ਸਕਦਾ।

ਉਸ ਤਪਸੀ ਸਾਧੂ ਨੇ ਸੰਤ ਜੀ ਤੋਂ ਕੜਾਹ ਪ੍ਰਸ਼ਾਦ ਲੈ ਕੇ ਛੱਕਣ ਉਪ੍ਰੰਤ ਕਿਹਾ ਕਿ ਸਤਿਗੁਰੂ ਤੂੰ ਧੰਨ ਹੈ ਜਿਸਨੇ ਮੁਝੇ ਸਾਢੇ ਅਠ ਮਹੀਨੇ ਕੇ ਬਾਅਦ ਕੁਛ ਖਾਣੇ ਕੋ ਦੀਆ ... ਆਜ ਰਾਤ ਕੋ ਸਤਿਗੁਰੂ ਜੀ ਨੇ ਮੁਝੇ ਹੁਕਮ ਦੀਆ ਕਿ ਤੁਮ ਹਮਾਰੇ ਸਿੱਖ ਸੇ ਪ੍ਰਸ਼ਾਦ ਲੇਕਰ ਛਕੇਂ, ਫਿਰ ਕਿਹਾ ਕਿ ਮੈਂ ਦੇਖਤਾ ਹੂੰ ਹਰ ਬੁਧ ਔਰ ਐਤਵਾਰ ਕੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੁਮਾਰਾ ਪ੍ਰਸ਼ਾਦ ਲੇਨੇ ਕੋ ਨੀਲੇ ਘੋੜੇ ਪਰ ਚੜ੍ਹ ਕਰ ਇਧਰ ਸੇ ਜਾਤੇ ਹੈਂ, ਆਜ ਰਾਤ ਕੋ ਭੀ ਗਏ ਥੇ।

(ਸਫ਼ਾ 33)

ਇਕ ਬ੍ਰਿਧ ਮਾਈ ਸ਼ਰੀਰ ਭਾਰਾ ਹੋਣ ਕਰਕੇ ਥੱਕੀ ਹੋਈ ਰਸਤੇ ਵਿੱਚ ਬੈਠ ਗਈ, ਸੰਤ ਠੰਡੀ ਸਿੰਘ ਜੀ ਨੇ ਉਸ ਨੂੰ ਕਿਹਾ ਕਿ ਮਾਈ ਤੂੰ ਪਿਛੇ ਘਾਗਰੀਆ ਮੁੜ ਜਾ, ਤੈਨੂੰ ਕਲ ਕੋਈ ਪ੍ਰਬੰਧ ਕਰਕੇ ਲੈ ਜਾਵਾਂਗੇ ... ਮਾਈ ਪਿਛੇ ਨਾ ਮੁੜੀ ਅਤੇ ਜਥੇ ਨਾਲ ਵੀ ਨਾ ਟੁਰੀ, ਉਸਦਾ ਪਤੀ ਅਤੇ 22 ਸਾਲਾਂ ਦਾ ਪੁੱਤਰ ਵੀ ਉਸਨੂੰ ਇਕਲਿਆਂ ਛੱਡ ਕੇ ਜਥੇ ਨਾਲ ਟੁਰ ਗਏ। ਇਕੱਲੀ ਬੈਠੀ ਮਾਈ ਡਰਦੀ ਹੋਈ ਆਪਣੇ ਗੋਡਿਆਂ ਵਿੱਚ ਮੂੰਹ ਲੁੱਕਾ ਕੇ ਰੋਂਦੀ ਹੋਈ ਨੂੰ ਇਕ-ਦਮ ਮੋਢਿਉਂ ਪਕੜ ਕੇ ਕਿਸੇ ਨੇ ਆਵਾਜ਼ ਦਿੱਤੀ ਕਿ ਵੇਖ ਤੇਰੇ ਸਾਹਮਣੇ ਕੌਣ ਖੜਾ ਹੈ .... ਵੇਖਿਆ ਤਾਂ ਦਸ਼ਮੇਸ਼ ਜੀ ਸਨ .... ਵੇਖਦਿਆਂ ਹੀ ਚਰਨਾਂ ਤੇ ਢਹਿ ਪਈ ਤਾਂ ਗੁਰੂ ਜੀ ਨੇ ਕਿਹਾ ਕਿ ਜਿਹੜੀ ਚੀਜ਼ ਵੱਡੇ-ਵੱਡੇ ਜੰਗੀਸਵਰਾਂ ਨੂੰ ਕਈ-ਕਈ ਜੁਗ ਤਪਸਿਆ ਮਗਰੋਂ ਨਹੀਂ ਮਿਲੀ ਅਤੇ ਜੋ ਚੀਜ਼ ਤੁਸਾਡੇ ਜਥੇ ਨੂੰ ਵੀ ਨਹੀਂ ਮਿਲਣੀ, ਉਹ ਤੇਰੇ ਸਾਹਮਣੇ ਖੜੀ ਹੈ .... ਮਾਈ ਨੇ ਪੁਛਿਆ ਕਿ ਤੁਸਾਡਾ ਘੋੜਾ ਅਤੇ ਬਾਜ ਕਿਥੇ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਤੇਰੇ ਪਿਆਰ ਦਾ ਸਦਕਾ ਛੇਤੀ ਪੁੱਜਣ ਵਾਸਤੇ ਘੋੜੇ ਅਤੇ ਬਾਜ ਦੀ ਉਡੀਕ ਨਹੀਂ ਕੀਤੀ।

(ਸਫ਼ਾ 43)

10 ਸਤੰਬਰ 1965 ਨੂੰ ਪੂਰਨਮਾਸ਼ੀ ਦੇ ਦਿਨ ਜਦੋਂ ਮੋਤੀ ਬਾਗ਼, ਨਵੀਂ ਦਿੱਲੀ ਦਾ ਜੱਥਾ ਘਾਗਰੀਆ ਪੁੱਜਾ ਤਾਂ ਇਕ ਅਟੈਚੀ-ਕੇਸ (ਜਿਸ ਵਿੱਚ ਕੁਝ ਗੁਰਬਾਣੀ ਦੇ ਗੁਟਕੇ ਅਤੇ ਰੁਮਾਲੇ ਸਨ) ਜਿਸ ਯਾਤਰੂ ਨੇ ਚੁਕਿਆ ਹੋਇਆ ਸੀ, ਉਸਦੇ ਉਤੇ ਬਾਜ ਉਡਾਰੀਆਂ ਲਾਉਂਦਾ ਹੋਇਆ ਸਰੋਵਰ ਵਿੱਚ ਚੁੱਭੀ ਮਾਰ ਕੇ ਨ੍ਹਾਉਣ ਪਿਛੋਂ ਸਰੋਵਰ ਦੀਆਂ ਪ੍ਰਕਰਮਾ ਕਰਕੇ ਉਥੇ ਹੀ ਲੋਪ ਹੋ ਗਿਆ .... ਜਿਸ ਨੇ ਅਟੈਚੀ-ਕੇਸ ਚੁਕਿਆ ਹੋਇਆ ਸੀ, ਉਸਦਾ ਪੈਰ ਫਿਸਲਣ 'ਤੇ ਅਟੈਚੀ-ਕੇਸ ਉਤੇ ਡਿੱਗ ਜਾਣ ਕਰਕੇ ਉਹ ਯਾਤਰੂ ਗੁਟਕਿਆਂ ਦੀ ਬੇ ਅਦਬੀ ਵੇਖ ਕੇ ਰੋਣ ਲੱਗ ਪਿਆ ਤਾਂ ਉਸਨੂੰ ਇਕ-ਦਮ ਆਵਾਜ਼ ਆਈ ਕਿ ਤੁਸਾਡੀ ਬੱਸ ਦਰੀਆ ਵਿੱਚ ਉਲਟਣੀ ਸੀ ਪਰ ਉਹ ਦੁੱਖ ਮੈਂ ਆਪਣੀ ਬਾਣੀ ਰੂਪੀ 'ਦੇਹ' ਉਤੇ ਲੈ ਕੇ ਬੱਸ ਬਚਾ ਲਈ ਹੈ।

(ਸਫ਼ਾ 45)



ਨੋਟ - ਲਿਖਾਰੀ ਜੀ ਦਾ ਮਨੋ-ਕਲਪਤ ਦਸ਼ਮੇਸ਼ ਇਕ ਪਾਸੇ ਤਾਂ ਬੁੱਢੇ ਯਾਤਰੂ ਦਾ ਥਕੇਵਾਂ ਤਕ ਕੇ ਕੁਲੀ ਰੂਪ ਵਿੱਚ ਉਸਦਾ ਸਾਮਾਨ ਚੁਕਦੇ ਹੋਇਆਂ ਪਿਪਲਕੋਟੀ ਤੋਂ ਜੋਸ਼ੀਮੱਠ ਤਕ ਪਹੁੰਚਾਉਣ ਵਿੱਚ ਸਹਾਈ ਹੁੰਦਾ ਹੈ ਅਤੇ ਬ੍ਰਿਧ ਮਾਈ ਨੂੰ ਥਕਿਆਂ ਵੇਖ ਕੇ ਪਹੁੰਚਣ ਲਈ ਘੋੜੇ ਤੇ ਬਾਜ ਨੂੰ ਭੀ ਨਹੀਂ ਉਡੀਕਦਾ। ਨਾਲੇ ਦਰੀਆ ਵਿੱਚ ਬੱਸ ਉਲਟਣ ਦਾ ਖੇਦ ਆਪਣੇ ਸਰੀਰ ਦੇ ਉੱਤੇ ਸਹਾਰਦਾ ਹੈ ਪਰ ਦੂਜੇ ਪਾਸੇ ਸੰਨ 1969 ਵਿੱਚ ਸਤੰਬਰ ਦੇ ਮਹੀਨੇ ਦਰਜਨਾਂ ਦੇ ਦਰਜਨ ਯਾਤਰੂ ਬੱਸਾਂ ਸਮੇਤ ਹੇਮਕੁੰਟੀ ਪਹਾੜਾਂ ਵਿੱਚ ਕੁਚਲੇ ਜਾਣ ਉੱਤੇ ਪਰਵਾਹ ਹੀ ਨਹੀਂ ਕਰਦਾ।

ਹੋਰ ਵੇਖੋ ਇਸੇ ਟਰੈਕਟ ਦੇ ਸਫਾ 14 ਸਤਰ 12 ਤੋਂ 17 ਤੱਕ ਲਿੱਖਿਆ ਹੈ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿੱਖਦੇ ਹਨ ਕਿ ਸਪਤਸ੍ਰਿੰਗ (ਜਿਸਦੀ ਉਚਾਈ 19800 ਫੁੱਟ ਹੈ) ਵਿਖੇ ਗੁਰੂ ਸਾਹਿਬ ਲਤ ਦੇ ਭਾਰ ਅਤੇ ਬਾਹਵਾਂ ਉੱਪਰ ਕਰਕੇ ਚਾਰ ਜੁਗ ਲਗਾਤਾਰ ਖੜੋ ਕੇ ਵਾਹਿਗੁਰੂ ਜੀ ਦੀ ਅਰਾਧਨਾ ਕਰਦੇ ਰਹੇ।

ਇਕ ਗਿਆਨੀ ਜੀ (ਜਿਸਦਾ ਨਾਮ ਟਰੈਕਟ ਵਿੱਚ ਨਹੀਂ ਲਿੱਖਿਆ) ਦਸਦੇ ਹਨ ਕਿ ਸ੍ਰੀ ਹੇਮਕੁੰਟ ਵਿਖੇ ਗੁਰੂ ਸਾਹਿਬ ਨੇ 272 ਜੁਗ ਤਪੱਸਿਆ ਕੀਤੀ।

## ਨਿਰਣਾ

ਉਪਰੋਕਤ ਲਿਖਾਰੀ ਵੀਰ ਨੇ ਉੱਤੇ ਦੱਸੇ ਅਨੁਸਾਰ ਭਾਈ ਵੀਰ ਸਿੰਘ ਜੀ ਵੱਲੋਂ ਹੇਮਕੁੰਟ ਉੱਤੇ ਗੁਰੂ ਜੀ ਦੀ ਤਪੱਸਿਆ ਚਾਰ ਜੁੱਗ ਦੱਸੀ ਹੈ ਤੇ ਨਾਲ ਹੀ ਇਕ ਗਿਆਨੀ ਜੀ (ਜਿਸਦਾ ਨਾਮ ਟਰੈਕਟ ਵਿੱਚ ਨਾ ਲਿੱਖਣ ਤੋਂ ਸ਼ੱਕ ਪੈਂਦਾ ਹੈ ਕਿ ਇਹ ਲਿਖਾਰੀ ਵੀਰ ਦੀ ਆਪਣੀ ਹੀ ਕਲਪਣਾ ਹੈ) ਦੀ ਜੁਬਾਨੀ 272 ਜੁੱਗ ਦੱਸੇ ਹਨ।

ਕੁੱਝ ਵੀ ਹੋਵੇ ਲਿਖਾਰੀ ਵੀਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਧਰਮ ਸ਼ਾਸਤ੍ਰਾਂ ਦੇ ਕਥਨ ਅਨੁਸਾਰ ਸਤਿਜੁਗ ਦੀ ਆਰਬਲਾ 1728000 ਬਰਸ ਹੈ ਅਤੇ ਤਰੇਤਾਜੁਗ ਦੀ ਆਯੂ 1296000 ਸਾਲ ਹੈ ਤੇ ਦੁਆਪਰ ਦੀ ਅਵਧੀ 864000 ਵਰ੍ਹੇ, ਫਿਰ ਕਲਜੁਗ ਦਾ ਸਮਾਂ 4320000 ਵਰ੍ਹੇ ਹੈ ਸਭ ਮਿਲਾ ਕੇ 4320000 ਜੋੜ ਬਣਦਾ ਹੈ, ਜਿਸਨੂੰ ਮਹਾਂਜੁਗ ਜਾਂ ਇਕ ਚੌਕੜੀ ਕਿਹਾ ਜਾਂਦਾ ਹੈ, ਇਸ ਲਈ ਲਿਖਾਰੀ ਜੀ ਵੱਲੋਂ ਦੱਸੇ 272 ਜੁਗ ਦੀਆਂ 68 ਚਉਕੜੀਆਂ ਬਣਦੀਆਂ ਹਨ ਅਤੇ ਇਕ ਚਉਕੜੀ ਦੇ 4320000 ਨੂੰ 68 ਨਾਲ ਜ਼ਰਬ ਦੇਣ ਤੇ 29 ਕ੍ਰੋੜ ਸੈਂਤੀ ਲੱਖ ਸੱਠ ਹਜ਼ਾਰ ਸਾਲ (293760000) ਬਣਦਾ ਹੈ।

ਇਹ ਵੀ ਮੰਨਣਾ ਪਵੇਗਾ ਕਿ ਉਪਰੋਕਤ 293760000 ਸਾਲਾਂ ਦੇ ਸਮੇਂ ਅੰਦਰ ਜਗਤ ਰਚਨਾ ਵਿੱਚ ਅਨੇਕਾਂ ਉਲਟਾ-ਪੁਲਟਾ ਅਤੇ ਪਰਲੈ ਤਥਾ ਮਹਾਂ ਪਰਲੈ ਵੀ ਆਉਂਦੀਆਂ ਹਨ, ਜਿਸ ਕਾਰਣ ਹੇਮਕੁੰਟ ਆਦਿਕ ਸਾਰੀ ਦੀ ਸਾਰੀ ਰਚਨਾ ਦਾ ਨਾਸ ਹੋ ਕੇ ਕੇਵਲ ਜਲ ਹੀ ਜਲ ਬਲਕਿ ਜਲ ਦੀ ਭੀ ਅਭਾਵ ਹੋ ਕੇ ਮਾਰੂ ਸੋਲਹ ਵਿੱਚ ਉਚਰੇ ਗੁਰੂ ਵਾਕ ਅਨੁਸਾਰ 'ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥' (ਆਦਿ ਗਰੰਥ, ਪੰ. 1035) ਸਗੋਂ ਧੁੰਧੂਕਾਰਾ ਤੋਂ ਵੀ ਅਲੌਕਿਕ 'ਨ ਤਦ ਧੁੰਧ ਪਸਾਰਾ ਹੇ' ਵਾਲਾ ਉਹ ਦ੍ਰਿਸ਼ ਹੋ ਜਾਂਦਾ ਹੈ ਜਿਸ ਦ੍ਰਿਸ਼ ਦਾ ਕੋਈ ਦ੍ਰਿਸ਼ ਦਰਸਾਇਆ ਹੀ ਨਹੀਂ ਜਾ ਸਕਦਾ। ਭਾਵ ਕੋਈ ਧੁਰਾ ਬੰਨ੍ਹਿਆ ਹੀ ਨਹੀਂ ਜਾ ਸਕਦਾ।

ਹੁਣ ਲਿਖਾਰੀ ਸਾਹਿਬ ਆਪ ਹੀ ਦੱਸਣ ਕਿ ਤੁਸਾਡੇ ਦੱਸੇ ਅਨੁਸਾਰ 272 ਜੁਗ ਭਾਵ 2937600000 ਸਮੇਂ ਵਿੱਚ ਜਦ ਕਿ ਹੇਮਕੁੰਟ ਆਦਿਕ ਸਾਰੀ ਰਚਨਾ ਹੀ ਨਾਸ ਹੋ ਜਾਂਦੀ ਹੈ ਤਾਂ ਗੁਰੂ ਜੀ 272 ਜੁਗ ਕਿਥੇ ਖੜੋਕੇ ਤੱਪ ਕਰਦੇ ਰਹੇ ਅਤੇ ਉਪਰੋਕਤ ਜੁੱਗਾਂ ਦੀ ਗਿਣਤੀ ਕੌਣ ਕਰਦਾ ਰਿਹਾ ਸੀ।

ਨੋਟ - ਇਸ ਟਰੈਕਟ ਦੇ ਲਿਖਾਰੀ ਮੇਜਰ ਆਦਿਕ ਤਾਂ ਕਿਤੇ ਰਹੇ ਸਿੱਖ ਪੰਥ ਦੇ ਮੰਨੇ-ਪ੍ਰਮੰਨੇ ਵਿਦਵਾਨ ਅਤੇ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਤਾਂ ਸੁਖਨਿਧਾਨ ਦੀ ਮੌਜ ਅੰਦਰ ਸੂਰਜ ਪ੍ਰਕਾਸ਼ ਰਾਸ ਯਾਰਾਂ ਅੰਸੂ 50 ਤੋਂ 53 ਵਿੱਚ ਹੇਮਕੁੰਟੀ ਤਪੱਸਿਆ ਅਸੰਖਾਂ ਵਰ੍ਹੇ ਲਿੱਖ ਕੇ ਸਾਰੇ ਹੀ ਲਿਖਾਰੀਆਂ ਨੂੰ ਪਿੱਛੇ ਛੱਡ ਗਏ ਹਨ।

ਵਧੇਰੇ ਸ਼ੋਕ ਕਿ ਮੇਜਰ ਸਾਹਿਬ ਆਪਣੇ ਲਿੱਖੇ ਟਰੈਕਟ ਦੇ ਸਫ਼ਾ 28 ਉੱਤੇ ਗੁਰੂ ਜੀ ਦੀ ਤਪੱਸਿਆ ਕਈ (ਅਨੇਕਾਂ) ਜੁੱਗ ਲਿੱਖਦੇ ਹਨ ਪਰ ਉਸੇ ਕਲਮ ਨਾਲ ਭਾਈ ਵੀਰ ਸਿੰਘ ਜੀ ਦੀ ਜ਼ਬਾਨੀ ਚਾਰ ਜੁਗ, ਫਿਰ ਉਸੇ ਲੇਖਨੀ ਦੁਆਰਾ ਇਕ ਮਨੋਕਲਪਤ ਗਿਆਨੀ ਜੀ ਵੱਲੋਂ 272 ਜੁੱਗ ਦਰਸਾਉਂਦੇ ਹਨ, ਜਿਸ ਤੋ ਸਿਆਨਿਆਂ ਦੀ ਕਹਾਵਤ ਵਾਂਗੂੰ ਮੰਨਣਾ ਪਵੇਗਾ ਕਿ ਝੂਠ ਦਾ ਸਿਰ-ਪੈਰ ਕੋਈ ਨਹੀਂ ਹੁੰਦਾ।

ਹੋ ਸਕਦਾ ਹੈ ਕਿ ਟਰੈਕਟ ਦਾ ਸਿਰਲੇਖ ਅਲੌਕਿਕ ਅਕੱਥ ਤੇ ਅਮਰ ਕਥਾ ਅਤੇ ਇਸ ਵਿਚਲੀਆਂ ਆਪਹੁੰ ਘੜੀਆਂ ਕਹਾਣੀਆਂ ਪੜ੍ਹ ਕੇ ਭੋਲੇ-ਭਾਲੇ ਸ਼ਰਧਾਲੂ ਤਾਂ ਭਾਵੇਂ ਸੱਚ-ਮੁੱਚ ਹੀ ਅਮਰ ਕਥਾ ਸਮਝਦੇ ਹੋਏ ਹੇਮਕੁੰਟ ਦੀ ਯਾਤਰਾ ਹਿਤ ਵਹੀਰਾਂ ਪਾ ਦੇਣ ਪਰ ਦਸਮ ਗ੍ਰੰਥ ਵਿਚਲੀ ਰਚਨਾ ਰੂਪੀ ਵਸਤੂ ਨੂੰ ਪਛਾਨਣ ਵਾਲੇ ਸੂਝਵਾਨ ਨਿਰਪੱਖ ਖੋਜੀ ਉਪ੍ਰੋਕਤ ਮਨੋਕਲਪਤ ਘਟਨਾਵਾਂ ਕੇਵਲ ਸੰਗਤਾਂ ਨੂੰ ਧੋਖਾ ਦੇਣ ਹਿਤ ਨਿਰੋਲ ਮਿਥਿਆਵਾਦ ਹੀ ਸਮਝਦੇ ਹਨ। ਕਾਰਣ ਇਹ ਕਿ ਗੁਰਮਤਿ ਅਵਲੰਬੀ ਸਿਦਕਵਾਨ ਚੰਗੀ ਤਰ੍ਹਾਂ ਜਾਣਦੇ ਹਨ ਕਿ ਨਾ ਕੋਈ ਦੁਰਗਾ ਭਵਾਨੀ ਨਵ੍ਹੇਂ ਪਦਮ ਦੈਂਤ ਮਾਰ ਕੇ ਹੇਮਕੁੰਟੀ ਪਹਾੜਾਂ ਵਿੱਚ ਲੁੱਕੀ ਤੇ ਨਾ ਹੀ ਕਿਸੇ ਤਪਸੀ ਬ੍ਰਾਹਮਣ ਨੇ ਸ਼ੇਰ ਦੀ ਖਲੜੀਉਂ ਦੁਸ਼ਟ ਦਮਨ ਨੂੰ ਜਨਮ ਦਿੱਤਾ ਅਤੇ ਨਾ ਹੀ ਦੇਵੀ ਦੀ ਆਗਿਆ ਪਾਲਣ ਹਿਤ ਗੁਰ-ਆਸ਼ਿਆਂ ਵਿਰੁੱਧ ਕਿਸੇ ਭੁਖਿਆਂ-ਤਸਿਆਂ ਰਹਿ ਕੇ ਅਸੰਖਾਂ ਵਰ੍ਹੇ ਸ਼ਰੀਰ ਨੂੰ ਕਸ਼ਟ ਦੇਣ ਦਾ ਹਠ ਕੀਤਾ।

ਕਿਹਾ ਚੰਗਾ ਹੁੰਦਾ ਜੋ ਟਰੈਕਟ ਦਾ ਲਿਖਾਰੀ ਵੀਰ ਮਨ-ਮਰਜ਼ੀ ਅਨੁਸਾਰ ਕੋਰੇ ਝੂਠ ਤੋਂ ਕੰਮ ਲੈਣ ਵੇਲੇ ਘੱਟੋ ਘੱਟ ਇਤਨਾ ਹੀ ਸੋਚ ਲੈਂਦਾ ਕਿ ਇਹ ਟਰੈਕਟ ਜਿੱਥੇ ਅਣਜਾਣ ਸ਼ਰਧਾਲੂਆਂ ਨੇ ਪੜ੍ਹਨਾ ਹੈ ਉਥੇ ਸੂਝ ਬੂਝ ਵਾਲੇ ਗੁਰਮਤਿ ਅਵਲੰਬੀ ਵਿਦਵਾਨ ਵੀ ਪੜ੍ਹਨਗੇ ਤਾਂ ਇਤਨੀ ਬੇਪਰਵਾਹੀ ਤੋਂ ਕੰਮ ਨਾ ਲੈਂਦਾ ਤਾਂ ਕਿ ਇਤਨੇ ਮਿਥਿਆਵਾਦ ਨੂੰ ਵੇਖ ਕੇ ਸੂਝਵਾਨ ਸਿਦਕੀਆਂ ਨੂੰ ਇਤਨਾ ਖੇਦ ਨਾ ਹੁੰਦਾ।



# ਅੰਤਕਾ

ਗੁਰਬਾਣੀ ਅਤੇ ਗੁਰਇਤਿਹਾਸ ਵਿਚੋਂ ਉਤੇ ਦਰਸਾਏ ਪ੍ਰਬਲ ਭਾਵ ਅਕੱਟਵੇਂ ਪ੍ਰਮਾਣਾਂ ਦੇ ਹੁੰਦਿਆਂ ਵੀ ਹੇਮਕੁੰਟੀ ਵੀਰ ਬਚਿਤ੍ਰ ਨਾਟਕ ਅਤੇ ਸੂਰਜ ਪ੍ਰਕਾਸ਼ ਦਾ ਆਸਰਾ ਲੈ ਕੇ ਹੇਮਕੁੰਟ ਨੂੰ ਕਿਸੇ ਦੁਸ਼ਟ ਦਮਨ ਦਾ ਤੱਪ ਅਸਥਾਨ ਸਮਝਣ ਵਾਲਾ ਹੱਠ ਨ ਛੱਡਣ ਤਾਂ ਉਨ੍ਹਾਂ ਨੂੰ ਬਚਿਤ੍ਰ ਨਾਟਕ ਦੇ ਛੇਵੇਂ ਅਧਿਆਇ ਅਤੇ ਸੂਰਜ ਪ੍ਰਕਾਸ਼ ਰਾਸ 11 ਅੰਸੂ 50 ਤੋਂ 53 ਵਿਚੋਂ ਇਸੇ ਦੁਸ਼ਟ ਦਮਨ ਸਬੰਧੀ ਹੇਠ ਲਿੱਖੀਆਂ ਕਪੋਲ ਕਲਪਨਾਵਾਂ ਵੀ ਸਤਿ ਸਤਿ ਕਰਕੇ ਮੰਨਣੀਆਂ ਪੈਣਗੀਆਂ ਯਥਾ-

ਪਹਿਲਾਂ ਪਹਿਲ ਕੋਰੇ ਦਾ ਕੋਰਾ ਝੂਠ ਇਹ ਮੰਨਣਾ ਪਵੇਗਾ ਕਿ ਸਤਿਜੁਗ ਵਿੱਚ ਕੋਈ ਆਦਿ ਸ਼ਕਤੀ (ਭਗਵਤੀ ਦੇਵੀ) ਦੇਵਤਿਆਂ ਦੀ ਸਹਾਇਤਾ ਲਈ 90 (ਨਵ੍ਹੇ) ਪਦਮ ਦੈਂਤ ਮਾਰ ਕੇ ਥੱਕੀ ਹੋਈ ਹੇਮਕੁੰਟੀਂ ਪਹਾੜਾਂ ਵਿੱਚ ਲੁੱਕ ਗਈ ਜਿਸ ਨਾਲ ਜੁੱਧ ਕਰਨ ਲਈ ਬੇਲ ਅਤੇ ਸੁਬੇਲ ਨਾਮ ਵਾਲੇ ਦੋ ਦੈਂਤ ਫੌਜ ਲੈ ਕੇ ਉਸ ਨੂੰ ਢੂੰਢਣ ਲੱਗੇ।

ਹਾਲਾਂ ਕਿ ਜਿਸ ਪਾਸੇ ਦੀ ਨਵ੍ਹੇ ਪਦਮ ਸੈਨਾ ਮਾਰੀ ਜਾਵੇ ਉਸ ਧੜੇ ਦਾ ਸਾਹ ਸੱਤ ਹੀ ਸੁੱਕ ਜਾਂਦਾ ਹੈ ਜਿਸ ਤੋਂ ਇਹ ਵੀ ਮੰਨਣਾ ਪਵੇਗਾ ਕਿ ਦੈਂਤਾਂ ਕੋਲ ਅਜੇ ਹੋਰ ਵੀ ਕਾਫ਼ੀ ਫੌਜ ਹੈ ਸੀ ਜਿਸ ਦੇ ਬਲ ਬੋਤੇ ਉਹ ਦੇਵੀ ਨਾਲ ਜੁੱਧ ਕਰਨਾ ਚਾਹੁੰਦੇ ਸਨ।

ਇਕ ਹੋਰ ਸੋਚ ਇਹ ਵੀ ਕਰਣੀ ਪਵੇਗੀ ਕਿ ਜਿਥੇ ਪਦਮਾ ਦੇ ਪਦਮ ਸਿਰਫ ਦੈਂਤ ਵੱਸਦੇ ਹੋਣ ਉਥੇ ਦੇਵਤਿਆਂ ਅਤੇ ਮਨੁੱਖਾਂ ਦੀ ਆਬਾਦੀ ਮਿਲਾਇਆਂ ਰਾਸ਼ਨ-ਕਪੜੇ ਆਦਿਕ ਬਲਕਿ ਗਿਣਤੀ ਦਾ ਪ੍ਰਬੰਧ ਵੀ ਹੋ ਸਕਦਾ ਹੈ ਜਾਂ ਨਹੀਂ।

ਫਿਰ ਇਹ ਵੀ ਸੋਚਣਾ ਪਵੇਗਾ ਕਿ ਜਿਥੇ ਚਵ੍ਹਾਂ ਜੁੱਗਾਂ ਦੇ ਦੇਵਤਿਆਂ ਦੀ ਗਿਣਤੀ ਤੇਤੀ ਕਰੋੜ ਦੱਸੀ ਜਾਂਦੀ ਹੋਵੇ, ਉਥੇ ਕੇਵਲ ਸਤਿਜੁਗ ਵਿੱਚ ਹੀ ਗਿਣਤੀਉਂ ਬਾਹਰ ਰਾਖ਼ਸ਼ਾਂ ਦੀ ਵੱਸੋਂ ਹੋਵੇ ਤਾਂ ਉਸਨੂੰ ਸਤਿਜੁਗ ਕਿਹਾ ਜਾਵੇ ਜਾਂ ਹੋਰ ਕੁਝ।

ਇਕ ਹੋਰ ਗੱਪ ਇਹ ਵੀ ਮੰਨਣੀ ਪਵੇਗੀ ਕਿ ਜਿਵੇਂ ਮਦਾਰੀ ਆਪਣੇ ਥੈਲੇ ਨੂੰ ਝਾੜ ਕੇ ਵਿਚੋਂ ਬੱਚਾ ਜਮੂਰਾ ਕੱਢ ਵਿਖਾਉਂਦਾ ਹੈ ਤਿਵੇਂ ਇਕ ਤਪੱਸਵੀ ਬ੍ਰਾਹਮਣ ਨੇ ਆਪਣੇ ਆਸਨ ਵਿਚੋਂ ਲੜਾਕਾ ਸੂਰਮਾ ਕੱਢ ਵਿਖਾਇਆ ਜੋ ਉੱਤੇ ਦੱਸੇ ਦੈਂਤਾਂ ਨਾਲ ਵਰ੍ਹਿਆਂ ਬੱਧੀ ਜੁੱਧ ਕਰਦਾ ਰਿਹਾ।

ਕੇਵਲ ਇਤਨਾ ਹੀ ਨਹੀਂ, ਫਿਰ ਇਹ ਪ੍ਰਤੀਤ ਵੀ ਕਰਣੀ ਪਵੇਗੀ ਕਿ ਉਹ ਥੱਕ ਕੇ ਲੁਕੀ ਹੋਈ ਦੇਵੀ ਨੇ ਉਸ ਜੋਧੇ ਉਤੇ ਪ੍ਰਸੰਨ ਹੋ ਕੇ ਉਸਦਾ ਨਾਮ ਦੁਸ਼ਟ ਦਮਨ ਰੱਖਿਆ... ਜਿਵੇਂ ਵੱਛੇ ਨੂੰ ਗਊ ਚੱਟਦੀ ਹੈ ਤਿਵੇਂ ਉਸ ਨੇ ਦੁਸ਼ਟ ਦਮਨ ਨੂੰ ਚੱਟਿਆ ... ਮਹਾਂਕਾਲ ਅਤੇ

ਕਾਲਕਾ ਅਰਾਧਨ ਦੀ ਆਗਿਆ ਦੇ ਕੇ ਲੋਪ ਹੋ ਗਈ।

ਇਸ ਤੋਂ ਵੀ ਵਧੇਰੇ ਇਕ ਇਹ ਮਿਥਿਆਵਾਦ ਵੀ ਸਤਿ ਬਚਨ ਕਰਕੇ ਮੰਨਣਾ ਪਵੇਗਾ ਕਿ ਦੇਵੀ ਮਾਤਾ ਦੀ ਆਗਿਆ ਪਾਲਨ ਹਿਤ ਕਵੀ ਕਲਪਨਾ ਦੁਸ਼ਟ ਦਮਨ ਨੇ ਇਕ ਪੈਰ ਦੇ ਭਾਰ, ਦੋਵੇਂ ਬਾਂਹਵਾਂ ਉੱਚੀਆਂ ਕਰਕੇ ਭੁੱਖ-ਤੱਸ ਸਹਾਰਦਿਆਂ, ਸਰੀਰ ਨੂੰ ਅਤੀਅੰਤ ਕਸ਼ਟ ਦੇ ਕੇ ਅਸੰਖਾਂ ਵਰਹੇ ਮਹਾਂ ਕਾਲ ਅਤੇ ਕਾਲਕਾ ਨੂੰ ਅਰਾਧਿਆ ਜੋ ਗੁਰੂ ਆਸ਼ੇ ਦੇ ਉੱਕਾ ਹੀ ਵਿਰੁੱਧ ਹੈ।

ਕੇਵਲ ਇਤਨਾ ਹੀ ਨਹੀਂ, ਇਸ ਗਪੌੜੇ ਉੱਤੇ ਵੀ ਦ੍ਰਿੜ੍ਹ ਵਿਸ਼ਵਾਸ਼ੀ ਹੋਣਾ ਪਵੇਗਾ ਕਿ ਉਸ ਮਹਾਂ ਕਾਲ ਅਤੇ ਕਾਲਕਾ ਅਰਾਧਕ ਉੱਤੇ (ਕਵੀ ਕਲਪਤ) ਅਕਾਲ ਪੁਰਖ ਇਤਨਾ ਰੀਝਿਆ ਜੋ ਉਚੇਚਾ ਵਿਮਾਨ (ਹਵਾਈ ਜਹਾਜ਼) ਭੇਜ ਕੇ ਆਪਣੇ ਕੋਲ ਬੁਲਾਇਆ ... ਉਸਦਾ ਮੂੰਹ ਮੱਥਾ ਚੁੰਮਿਆ ... ਉਸ ਕੋਲ ਭਗਤ ਰਾਮਾ ਨੰਦ ਅਤੇ ਹਜ਼ਰਤ ਮੁਹੰਮਦ ਸਾਹਿਬ ਵਰਗੀਆਂ ਪਵਿਤ੍ਰ ਆਤਮਾਵਾਂ ਉੱਤੇ ਨਿਰਮੂਲ ਦੂਸ਼ਣ ਲਾਏ ... ... ਉਸਨੂੰ ਪੁਤਰੇਲਾ ਬਣਾ ਕੇ ਸੰਸਾਰ ਵਿੱਚ ਭੇਜਿਆ।

ਇਥੇ ਹੀ ਬੱਸ ਨਹੀਂ ਇਕ ਹੋਰ ਸੂਫੈਦ ਝੂਠ ਇਹ ਵੀ ਅਕਾਸ਼ ਬਾਣੀ ਤੁਲ ਮੰਨਣਾ ਪਵੇਗਾ ਕਿ ਸਤਿਗੁਰੂ ਤੇਗ਼ ਬਹਾਦਰ ਜੀ ਨੇ ਪੁਤ੍ਰ ਪ੍ਰਾਪਤੀ ਹਿਤ ਪੂਰਬ ਦਿਸ਼ਾ ਦੇ ਹਰਿਦੁਆਰ, ਬਨਾਰਸ ਆਦਿਕ ਅਤੇ ਵਿਸ਼ੇਸ਼ ਕਰਕੇ ਤ੍ਰਿਬੈਣੀ (ਪ੍ਰਯਾਗਰਾਜ) ਉੱਤੇ ਮਹੀਨਿਆਂ ਬੱਧੀ ਇਸ਼ਨਾਨ ਕੀਤੇ ... ਲੱਡੂ, ਪੇੜੇ, ਮਾਲ੍ਹ-ਪੂਰੇ ਆਦਿਕ ਛਕਾ ਕੇ ਬ੍ਰਾਹਮਣਾਂ ਨੂੰ ਪ੍ਰਸੰਨ ਕੀਤਾ ... ਜੈ ਘ੍ਰਿਤ ਆਦਿਕ ਸਮਿਗ੍ਰੀ ਮੰਗਵਾ ਕੇ ਹੋਮ ਹਵਨ ਕੀਤੇ ... ਪ੍ਰਾਣਾਯਾਮ ਆਦਿਕ ਕਈ ਪ੍ਰਕਾਰ ਦੀ ਜੋਗ ਸਾਧਨਾ ਸਾਧੀ ਆਦਿਕ।

ਫਲ ਸਰੂਪ ਉਪਰੋਕਤ (ਗੁਰਮਤਿ ਵਿਰੁੱਧ) ਫੋਕਟ ਕਰਮਕਾਂਡਾਂ ਉਤੇ (ਕਵੀ ਕਲਪਤ) ਅਕਾਲ ਪੁਰਖ ਨੇ ਅਤੀ ਪ੍ਰਸੰਨ ਹੋ ਕੇ ਪ੍ਰਯਾਗਰਾਜ ਉੱਤੇ ਹੁੰਦਿਆਂ ਹੀ (ਅਖਉਤੀ) ਦੁਸ਼ਟ ਦਮਨ ਨੂੰ ਗੋਬਿੰਦ ਰਾਇ ਦੇ ਰੂਪ ਅੰਦਰ ਗੁਰੂ ਤੇਗ਼ ਬਹਾਦਰ ਜੀ ਦੇ ਘਰ ਭੇਜਿਆ।

ਹੁਣ ਹੇਮਕੁੰਟੀ ਸ਼ਰਧਾਲੂਆਂ ਤੋਂ ਪੁੱਛਿਆ ਜਾਵੇ ਕਿ ਉੱਤੇ ਦਰਸਾਈਆਂ ਗੁਰਮਤਿ ਵਿਰੁੱਧ ਨਿਰੋਲ ਕਵੀ ਕਲਪਤ ਕਲਪਨਾਵਾਂ ਮੰਨਣ ਜੋਗ ਹਨ ਜਾਂ ਤ੍ਰਿਸ ਕਾਰਨ ਜੋਗੀਆਂ...

ਅਟੱਲ ਵਿਸ਼ਵਾਸ ਹੈ ਕਿ ਉਕਤ ਅਣਜਾਣ ਵੀਰ ਜਾਂ ਤੇ ਲਜਿਤ (ਸ਼ਰਮਸਾਰ) ਹੋ ਕੇ ਉਕਾ ਹੀ ਚੁਪ ਸਾਧ ਲੈਣਗੇ ਤੇ ਜਾਂ ਫਿਰ ਉਨ੍ਹਾਂ ਕੋਲ ਘੜਿਆ ਘੜਾਇਆ ਉੱਤਰ ਇਹੋ ਹੋਵੇਗਾ ਕਿ ਉਪਰੋਕਤ ਹਾਸੋ ਹੀਣੇ ਮਿਥਿਆਵਾਦ ਨੂੰ ਉਹ ਅੰਧ ਵਿਸ਼ਵਾਸੀ ਹੀ ਮੰਨਣਗੇ ਜੋ ਵਿਚਾਰੇ ਸ਼ਕਤੀ ਤੋਂ ਉੱਕਾ ਹੀ ਹੱਥ ਧੋ ਬੈਠੇ ਹੋਣ।

ਮੁੱਕਦੀ ਗੱਲ ਇਹ ਕਿ ਹੇਮਕੁੰਟ ਨੂੰ ਕਿਸੇ ਦੁਸ਼ਟ ਦਮਨ ਦਾ ਤੱਪ ਅਸਥਾਨ ਮਿੱਥ ਕੇ ਵੇਖੋ-ਵੇਖੀ ਯਾਤ੍ਰਕ ਵਹੀਰਾਂ ਉਹ ਅਣਜਾਣ ਸ਼ਰਧਾਲੂ ਹੀ ਪਾਉਂਦੇ ਹਨ ਜੋ ਵਿਚਾਰ ਸ਼ਕਤੀ ਤੋਂ ਕੰਮ ਲੈਣਾ ਉੱਕਾ ਹੀ ਛੱਡ ਬੈਠੇ ਹੋਣ।



# ਚੌਥਾ ਭਾਗ
# ਪ੍ਰਸੰਸਾ ਪੱਤਰ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।।

ਸਤਿਗੁਰੂ ਸੱਚੇ ਪਾਤਸ਼ਾਹ ਨੇ ਆਪਣੀ ਸਿੱਖੀ ਦਾ ਮਾਰਗ ਬੜਾ ਸਰਲ, ਸੌਖਾ ਅਰ ਨਿਰਾਲਾ ਹੀ ਰਚਿਆ ਸੀ, ਤਾਕਿ ਹਰ ਇਕ ਦੁਨੀਆਦਾਰ ਇਸ ਤੇ ਚਲ ਕੇ ਆਪਣੀ ਜੀਵਨ ਯਾਤਰਾ ਸਫਲ ਕਰ ਸਕੇ। ਪਰ ਜਿੰਨਾਂ ਇਹ ਸੌਖਾ, ਸਰਲ ਸੀ ਇਸ ਨੂੰ ਵੈਸਾ ਪੂਰੀ ਤਰ੍ਹਾਂ ਦਰਸਾਇਆ ਨਹੀਂ ਗਿਆ।

ਪਹਿਲਾਂ-ਪਹਿਲਾਂ ਇਸ ਦੀ ਵਿਆਖਿਆ ਕਰਨ ਵਾਲੇ ਵਿਦਵਾਨ ਜ਼ਿਆਦਾਤਰ ਉਹ ਹੁੰਦੇ ਹਨ ਜਿਨ੍ਹਾਂ ਨੇ ਪਹਿਲਾਂ ਹੋਰ ਮਤਾਂ ਦੇ ਗਰੰਥਾਂ ਸ਼ਾਸਤਰਾਂ ਦੀ ਸਟੱਡੀ ਕੀਤੀ ਹੁੰਦੀ ਸੀ, ਕੁਦਰਤਨ ਉਹ ਸਿੱਖ ਮਤ ਉਪਰ ਭੀ ਵਿਆਖਿਆ ਕਰਨ ਵੇਲੇ ਦੂਸਰੀ ਰੰਗਤ ਹੀ ਚਾੜ੍ਹ ਦਿੰਦੇ। ਇਹ ਰੰਗਤ ਵਿੱਚ-ਵਿੱਚ ਐਨੀ ਜ਼ਿਆਦਾ ਚੜ੍ਹ ਜਾਂਦੀ ਰਹੀ ਕਿ ਅਗਿਆਨੀ ਸੱਜਣ ਸਿੱਖ ਮਤ ਨੂੰ ਹਿੰਦੂ ਮਤ ਦੀ ਇੱਕ ਸ਼ਾਖ ਹੀ ਸਮਝਣ ਲੱਗ ਪਏ। ਇਹ ਭੁਲੇਖਾ ਬਹੁਤਾ ਉਦੋਂ ਪੈਣ ਲੱਗਿਆ ਜਦ ਭਾਈ ਗੁਰਬਖਸ਼ ਸਿੰਘ, 'ਬੰਦਾ ਸਿੰਘ ਬਹਾਦਰ', ਦੀ ਸ਼ਹੀਦੀ ਪਿੱਛੋਂ ਖ਼ਾਲਸਾ ਪੰਜਾਹ ਸਾਲ ਧਰਮ ਯੁੱਧ ਲੜਦਾ ਰਿਹਾ। ਇਹ ਗੁਰੀਲਾ ਜੰਗ ਖ਼ਾਲਸੇ ਨੇ ਜੰਗਲਾਂ, ਪਹਾੜਾਂ, ਅਰ ਰੇਗਿਸਤਾਨਾਂ ਵਿੱਚ ਬੈਠ ਕੇ ਲੜੀ। ਉਦੋਂ ਸਿੰਘਾਂ ਦੇ ਬੱਚੇ ਤੇ ਪ੍ਰਵਾਰ ਜਾਂ ਨਾਲ ਹੁੰਦੇ ਜਾਂ ਪਿੱਛੇ ਪਿੰਡਾਂ ਵਿੱਚ ਹੀ ਰਹੇ ਜਿਨ੍ਹਾਂ ਦੀ ਦੇਖ ਭਾਲ ਬਹੁਤੀ ਹਿੰਦੂ ਵੀਰ ਹੀ ਕਰਦੇ ਰਹੇ। ਉਹਨਾਂ ਨੇ ਇਹ ਕਰਨੀ ਹੀ ਸੀ ਕਿਉਂਕਿ ਖ਼ਾਲਸਾ ਉਹਨਾਂ ਦੀ ਹੀ ਲੜਾਈ ਤਾਂ ਲੜ ਰਿਹਾ ਸੀ, ਜੋ ਜ਼ੁਲਮ ਦਾ ਸ਼ਿਕਾਰ ਹੋ ਕੇ ਨਿਰਬਲ ਹੋਏ ਗੁਲਾਮ ਬਣੇ ਬੈਠੇ ਸਨ।

ਦੂਸਰੇ, ਜੋ ਪਹਿਲਾਂ ਲਿਖਤਾਂ ਹੋਈਆਂ ਉਹ ਭਵਾਂ ਗੁਰਬਾਣੀ ਦੀ ਵਿਆਖਿਆ ਸੀ ਤੇ ਭਵਾ ਇਤਿਹਾਸ, ਉਹ ਕਵਿਤਾ ਵਿੱਚ ਹੀ ਹੁੰਦੀਆਂ ਰਹੀਆਂ। ਇਸ ਲਈ ਸਪੱਸ਼ਟ ਨਿਰਨੇ ਨਹੀਂ ਹੋ ਪਾਏ ਜੋ ਆਮ ਫ਼ਹਿਮ ਹੋ ਸਕਦੇ।

ਗੁਰੀਲਾ ਜੰਗ ਲੜਦਿਆਂ ਜਦ ਖ਼ਾਲਸੇ ਨੇ ਫ਼ਤਹਿ ਪਾਈ ਤਾਂ ਪ੍ਰਭੁਸੱਤਾ ਅਰ ਆਪਣਾ ਆਪ ਸੰਭਾਲਣ ਵਿੱਚ ਹੀ ਲੱਗੇ ਰਹੇ, ਜਦ ਕਿ ਮਹਾਰਾਜਾ ਰਣਜੀਤ ਸਿੰਘ ਨੇ ਖ਼ਾਲਸੇ ਦਾ ਆਸਰਾ ਲੈ ਕੇ ਪੰਜਾਬ ਪੁਰ ਆਪਣਾ ਰਾਜ ਕਾਇਮ ਕਰ ਲਿਆ। ਉਸ ਦੇ ਰਾਜ ਵਿੱਚ ਖ਼ਾਲਸੇ ਨੂੰ ਫ਼ੌਜ ਵਿੱਚ ਲੜਨ-ਮਰਨ ਦੇ ਕੰਮ ਹੀ ਉਸਨੇ ਲਗਾਈ ਰੱਖਿਆ, ਰਾਜ ਪ੍ਰਬੰਧ ਦੇ ਨੇੜੇ ਨਹੀਂ ਆਉਣ ਦਿੱਤਾ। ਉਹ ਅਸਲੀ ਕੰਮ ਡੋਗਰਿਆਂ, ਪੂਰਬੀਆਂ, ਬ੍ਰਾਹਮਣਾਂ ਅਰ ਹੋਰ ਅਨਯਮਤੀਆਂ ਦੇ ਹੱਥ ਵਿੱਚ ਹੀ ਰਿਹਾ। ਜਿਸ ਕਰਕੇ ਉਦੋਂ ਭੀ ਸਿੱਖੀ ਦੀ ਰੂਪਰੇਖਾ ਨਿਖ਼ਾਰ ਕੇ ਨਿਰਾਲੀ ਨਹੀਂ ਕਿਸੇ ਨੇ ਦਰਸਾਈ।

ਅੰਗਰੇਜ਼ਾਂ ਦੇ ਰਾਜ ਸਮੇਂ ਮਜ਼੍ਹਬੀ ਖਿਚੋਤਾਣ ਦੇ ਪ੍ਰਤੀਕਰਮ ਵਜੋਂ ਸਿੱਖੀ ਦੀ ਸੰਭਾਲ ਕਰਨ ਦਾ ਅਹਿਸਾਸ ਪੈਦਾ ਹੋਇਆ। ਈਸਾਈ ਮਿਸ਼ਨਰੀਆਂ ਦੀਆਂ ਸਰਗ਼ਰਮੀਆਂ ਅਰ ਆਰੀਆ ਸਮਾਜ ਦੇ ਹਮਲਿਆਂ ਨੇ ਹੋਰ ਭੀ ਛੇਤੀ ਜਾਗਰੂਕਤਾ ਲਿਆਂਦੀ। ਤੇ ਐਉਂ ਸਿੰਘ ਸਭਾ ਮੂਵਮੈਂਟ ਦਾ ਆਰੰਭ ਹੋਇਆ, ਜਿਸਦਾ ਨਤੀਜਾ ਪਹਿਲਾਂ ਚੀਫ ਖ਼ਾਲਸਾ ਦੀਵਾਨ ਤੇ ਫੇਰ ਗੁਰਦੁਆਰਾ ਸੁਧਾਰ ਮੂਵਮੈਂਟ ਵਿੱਚ ਅਕਾਲੀ ਪਾਰਟੀ ਦੀ ਕਾਇਮੀ ਹੋਈ।

ਇਸ ਦੌਰਾਨ ਭਵਾਂ ਅੰਗਰੇਜ਼ ਸਰਕਾਰ ਫ਼ੌਜ ਵਿੱਚ ਸਿੱਖੀ ਦੀ ਰੂਪਰੇਖਾ ਸੰਭਾਲਣ ਵਿੱਚ ਬੜੀ ਸਹਾਈ ਹੋਈ, ਪਰ ਸਿੱਖ ਵਿਦਵਾਨ ਜ਼ਿਆਦਾਤਰ ਅਨਯਮਤੀਆਂ ਦੇ ਅਸਰ ਹੇਠਾਂ ਹੀ ਡੰਗ ਟਪਾਉਂਦੇ ਰਹੇ, ਖੁਲ੍ਹ ਕੇ ਸਿਖਮਤ ਨੂੰ ਨਿਰਾਲਾ ਕਰ ਕੇ ਨਹੀਂ ਦਰਸਾ ਸਕੇ। ਕੁਝ ਥੋੜ੍ਹੇ ਜਿਹੇ ਵਿਦਵਾਨਾਂ ਤੇ ਪੰਥ ਦਰਦੀਆਂ ਨੇ ਇਹ ਅਹਿਸਾਸ ਕੀਤਾ ਤੇ ਸਿੰਘ ਸਭਾ ਲਹਿਰ ਚਲੌਣੀ ਸ਼ੁਰੂ ਕੀਤੀ ਹੁਣ ਆ ਕੇ ਥੋੜੇ ਜਿਹੇ ਸਾਲਾਂ ਤੋਂ ਸਾਡੇ ਵਿਦਵਾਨਾਂ ਵਿੱਚ ਇਹ ਰੁਚੀ ਪੈਦਾ ਹੋਈ ਹੈ। ਭਵਾਂ ਵਿੱਚ-ਵਿੱਚ ਕੁਝ ਸੱਜਣ ਜੋ ਸਿੱਖੀ ਰੂਪ ਵਿੱਚ ਤਾਂ ਹਨ ਪਰ ਬ੍ਰਾਹਮਣਵਾਦ ਜਾਂ ਸੁਆਰਥ ਅਧੀਨ ਜਾਂ ਆਪਣੀ ਗੁਰੂਡੰਮ ਦੀ ਦੁਕਾਨ ਚਲਾਉਣ ਹਿਤ ਗੜ-ਗੜ ਪਾ ਦਿੰਦੇ ਹਨ, ਪਰ ਕੁਝ ਗੁਰਸਿੱਖ ਸੱਜਣ ਸਿੱਖੀ ਨੂੰ ਨਿਖ਼ਾਰਨ ਵਿੱਚ ਲੱਗੇ ਹਨ ਅਰ ਕੋਈ ਖੁਲ੍ਹ ਕੇ ਸਿਖਮਤ ਨੂੰ ਬ੍ਰਾਹਮਣੀਮਤ ਦੇ ਦਾਬੇ ਹੇਠੋਂ ਕੱਢ ਕੇ ਆਜ਼ਾਦ ਕਰਨ ਲਈ ਤੱਤਪਰ ਵੀ ਹੋਏ ਹਨ, ਤਾਂ ਕਿ ਸਿੱਖੀ ਦੀ ਸਹੀ ਰੂਪਰੇਖਾ ਨਿਖ਼ਾਰ ਚਮਕਾ ਕੇ ਲਿਸ਼ਕਾਈ ਜਾਵੇ।

ਇਨ੍ਹਾਂ ਗੁਰਮੁਖਾਂ ਵਿਚੋਂ ਹੀ ਗਿਆਨੀ ਭਾਗ ਸਿੰਘ ਜੀ ਹਨ ਜਿਨ੍ਹਾਂ ਨੂੰ ਸਤਿਗੁਰਾਂ ਨੇ ਮਿਹਰ ਕਰਕੇ ਇਸ ਕੰਮ ਲਾਇਆ ਹੈ। ਮੈਨੂੰ ਕੁਝ ਸਾਲਾਂ ਤੋਂ ਇਨ੍ਹਾਂ ਨਾਲ ਮਿਲਣ ਦਾ ਮੌਕਾ ਦਿੱਲੀ ਵਿੱਚ ਦਸਮ ਗਰੰਥ ਗੋਸ਼ਟੀਆਂ ਦੇ ਦੌਰਾਨ ਹੀ ਮਿਲਿਆ ਹੈ। ਉਦੋਂ ਤੋਂ ਹੀ ਜਦ ਕਦੇ ਮਿਲਣ ਦਾ ਫੇਰ ਅਵਸਰ ਮਿਲਿਆ ਹੈ ਤਾਂ ਇਹਨਾਂ ਦੇ ਖ਼ਾਲਸਈ ਵੀਚਾਰ ਅਰ ਸਪੱਸ਼ਟ ਨਤੀਜੇ ਅਖ਼ਜ਼ ਕੀਤੇ ਹੋਏ ਸੁਣ ਕੇ ਚਿੱਤ ਬੜਾ ਪ੍ਰਸੰਨ ਹੋਇਆ ਹੈ। ਇਹ ਸਤਿਗੁਰਾਂ ਦੀ ਕਲਾ ਹੀ ਵਰਤ ਰਹੀ ਹੈ। ਜੋ ਇਸ ਤਰ੍ਹਾਂ ਦੇ ਗੁਰਮੁਖਿ ਵਿਦਵਾਨ ਸਾਡੇ ਵਿੱਚ ਨਿਤਰਨ ਲੱਗੇ ਹਨ ਅਰ ਬੇਲਾਗ ਤੇ ਬੇਖੌਫ਼ ਹੋ ਕੇ ਸਿੱਖੀ ਨੂੰ ਸਹੀ ਦਰਸਾਉਣ ਦੇ ਆਹਰੇ ਲੱਗੇ ਹਨ।

ਹੁਣ ਇਨ੍ਹਾਂ ਨੇ ਦਸਮ ਗਰੰਥ ਪੁਰ ਆਪਣੀ ਸਪੱਸ਼ਟ ਤੇ ਵਿਦਵਤਾ ਭਰੀ ਖੋਜ ਅਰ ਰਾਇ ਲਿੱਖ ਕੇ ਇਸ ਪੁਸਤਕ ਦਾ ਖਰੜਾ ਤਿਆਰ ਕੀਤਾ ਹੈ, ਜੋ ਇਹਨਾਂ ਨੇ ਪਿਆਰ ਅਰ ਕ੍ਰਿਪਾਲਤਾ ਕਰਕੇ ਮੈਨੂੰ ਦਿਖਾਇਆ ਹੈ। ਇਹਨਾਂ ਦੇ ਬਹੁਤ ਸਾਰੇ ਵੀਚਾਰ ਮੈਂ ਦਿੱਲੀ ਦਸਮ ਗਰੰਥ ਗੋਸ਼ਟੀਆਂ ਵਿੱਚ ਭੀ ਸੁਣੇ ਵੀਚਾਰੇ ਸਨ। ਕਿਉਂਕਿ ਮੈਨੂੰ ਪ੍ਰਧਾਨਗੀ ਦੀ ਸੇਵਾ ਦਿੱਤੀ ਗਈ ਸੀ ਇਸ ਲਈ ਸ਼ੁਰੂ ਤੋਂ ਅਖੀਰ ਤੱਕ ਸਾਰੇ ਹੀ ਵਿਦਵਾਨਾਂ ਦੇ ਖ਼ਿਆਲ ਅਰ ਸਾਰੇ ਪੱਖਾਂ ਤੋਂ ਵੀਚਾਰ ਪੂਰੇ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਦਸਮ ਗਰੰਥ ਬਾਬਤ ਰਾਵਾਂ ਵੱਖੋ-ਵੱਖ ਮੁੱਢ ਤੋਂ ਹੀ ਚਲੀਆਂ ਆ ਰਹੀਆਂ ਹਨ। ਕਿਹੜੀ ਕਿਹੜੀ ਰਚਨਾ ਸ੍ਰੀ ਦਸ਼ਮੇਸ਼ ਜੀ ਦੀ ਆਪਣੀ ਹੈ ਅਰ ਕਿਹੜੀ ਹੋਰ ਕਵੀਆਂ ਦੀ ਹੈ ਇਸ ਦਾ ਨਿਰਣਾ ਹੋ ਹੀ ਨਹੀਂ ਪਾਇਆ।

ਅਨੰਦ ਪੁਰ ਸਾਹਿਬ ਛੱਡਣ ਪਿੱਛੋਂ ਜਦ ਮੁਗ਼ਲਾਂ ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਸਹੁੰਆਂ ਸੁਗੰਧਾਂ ਛਿੱਕੇ ਤੇ ਟੰਗ ਕੇ ਧੋਖੇ ਨਾਲ ਸਤਿਗੁਰਾਂ ਦੇ ਵਹੀਰ ਉਪਰ ਹਮਲਾ ਕਰ ਦਿੱਤਾ ਤਾਂ ਸਰਸਾ ਪਾਰ ਕਰਨ ਵੇਲੇ ਗੁਰੂ ਦਰਬਾਰ ਦੇ ਪੁਸਤਕਾਲਿਆਂ ਦਾ ਬਹੁਤਾ ਹਿੱਸਾ



ਦਰਿਆ ਵਿੱਚ ਹੀ ਰੁੜ੍ਹ ਗਿਆ ਸੀ। ਪਿੱਛੋਂ ਭਾਈ ਮਨੀ ਸਿੰਘ ਜੀ ਨੇ ਥਾਂ ਥਾਂ ਤੋਂ ਜਿੱਥੋਂ ਕਿਤੋਂ ਪਤਾ ਲੱਗਿਆ ਰਚਨਾਵਾਂ ਇਕੱਠੀਆਂ ਕਰਕੇ ਦਸਮ ਗਰੰਥ ਦੀ ਸ਼ਕਲ ਬਣਾਈ। ਇਹ ਚਰਚਾ ਉਦੋਂ ਤੋਂ ਹੀ ਚੱਲ ਰਹੀ ਹੈ, ਸਿੱਖ ਇਤਿਹਾਸ ਦਸਦਾ ਹੈ ਕਿ ਜਦ ਭਾਈ ਮਹਿਤਾਬ ਸਿੰਘ ਅਰ ਭਾਈ ਸੁੱਖਾ ਸਿੰਘ ਜੀ ਬੀਕਾਨੇਰ ਦੇ ਥਲਾਂ ਤੋਂ ਸ੍ਰੀ ਅੰਮ੍ਰਿਤਸਰ ਮੱਸੇ ਰੰਗੜ੍ਹ ਨੂੰ ਸੋਧਣ ਆਏ ਤਾਂ ਉਦੋਂ ਵੀ ਇਹ ਚਰਚਾ ਬੁਢੇ ਜੌਹੜ ਖ਼ਾਲਸੇ ਵਿਚ ਚਲ ਰਹੀ ਸੀ ਕਿ ਜਿਹੜੀ ਬਾਣੀ ਦਸ਼ਮੇਸ਼ ਪਿਤਾ ਦੀ ਆਪਣੀ ਉਚਾਰੀ ਹੋਈ ਹੈ ਉਹ ਅਲਹਿਦਾ ਕਰਕੇ ਅਰ ਬਾਕੀ ਅਲਹਿਦਾ ਕਰਕੇ ਦੋ ਪੋਥੀਆਂ ਬਣਾ ਦਿੱਤੀਆ ਜਾਣ ਜਾਂ ਇਕੱਠੀ ਇਕੋ ਹੀ ਰੱਖੀ ਜਾਵੇ। ਤਾਂ ਭਾਹੀ ਮਹਿਤਾਬ ਸਿੰਘ ਜੀ ਨੇ ਇਸ ਦਾ ਫ਼ੈਸਲਾ ਤਾਂ ਨਹੀਂ ਪਰ ਗਲ ਐਉਂ ਮੁਕਾ ਦਿੱਤੀ ਕਿ ਜੇ ਉਹ ਮੱਸੇ ਨੂੰ ਸੋਧ ਕੇ ਫ਼ਤਹ ਪਾ ਕੇ ਵਾਪਿਸ ਪਹੁੰਚ ਗਏ ਅਰ ਦਸਮ ਗਰੰਥ ਇਕੋ ਹੀ ਪੁਸਤਕ ਦੇ ਰੂਪ ਵਿੱਚ ਰੱਖਿਆ ਗਿਆ।

ਜੋ ਨਤੀਜੇ ਗਿਆਨੀ ਭਾਗ ਸਿੰਘ ਜੀ ਨੇ ਕੱਢੇ ਹਨ ਉਹ ਉਨ੍ਹਾਂ ਨੇ ਬੜੀ ਸੋਚ ਸਮਝ, ਸੋਝ ਵਿਚਾਰ, ਅਰ ਮਿਹਨਤ ਲਗਨ ਨਾਲ ਕੱਢੇ ਹਨ, ਮੈਂ ਉਹਨਾਂ ਬਹੁਤ ਸਾਰਿਆਂ ਨਾਲ ਸਹਿਮਤ ਹਾਂ। ਉਨ੍ਹਾਂ ਨੇ ਬਹੁਤ ਸਾਰੇ ਭੁਲੇਖੇ ਅਰ ਗ਼ਲਤ ਫ਼ਹਿਮੀਆਂ ਦੂਰ ਕਰਕੇ ਇਕ ਵੱਡ-ਮੁਲੀ ਸੇਵਾ ਕੀਤੀ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਦਸਮ ਗਰੰਥ ਵਿੱਚ ਸਾਰੀ ਰਚਨਾ ਸਤਿਗੁਰਾਂ ਦੀ ਉਚਾਰੀ ਆਤਮਿਕ ਉਨਤੀ ਲਈ ਅਧਿਆਤਮਕ ਬਾਣੀ ਨਹੀਂ ਹੈ। ਇਸ ਵਿੱਚ ਹੋਰ ਗਰੰਥਾਂ ਸ਼ਾਸਤਾਂ ਗ਼ਗ਼ੈਰਾ ਦੇ ਤਰਜਮੇ ਅਰ ਮਨੋ ਕਲਪਤ ਪ੍ਰਸੰਗ ਭੀ ਅਨਯਮਤੀਆਂ ਦੇ ਪਏ ਹਨ ਅਰ ਦੁਨੀਆਂਦਾਰ ਲਈ ਮਨੋਰੰਜਨ ਤੇ ਹਰ ਇਕ ਜੀਵਨ ਦੇ ਪਹਿਲੂ ਵਿਚ ਸੇਧਾਂ ਭੀ ਮੌਜੂਦ ਹਨ। ਕੁਝ ਜ਼ਿਆਦਾ ਬੇਬਾਕ ਹੋਣ ਕਰਕੇ ਪਾਠਕ ਨੂੰ ਘਬਰਾ ਭੀ ਦਿੰਦੀਆਂ ਹਨ। ਕਿਹੜੀ ਰਚਨਾ ਕਿਸ ਦੀ ਹੈ ਇਹ ਨਿਸ਼ਚੇ ਨਾਲ ਕਹਿਣ ਲਈ ਮੇਰਾ ਮਨ ਝਿਜਕਦਾ ਹੈ। ਆਖ਼ਰ ਸਤਿਗੁਰਾਂ ਦੇ ਦਰਬਾਰ ਵਿੱਚ 52 ਵਿਦਵਾਨ ਕਵੀ ਭੀ ਕੁਝ ਲਿਖਾ ਪੜੀ ਦੇ ਕੰਮ ਲਈ ਹੀ ਤਾਂ ਰੱਖੇ ਹੋਏ ਸਨ। ਉਹ ਕੁਝ ਕਰਦੇ ਹੀ ਹੋਣਗੇ।

ਗਿਆਨੀ ਭਾਗ ਸਿੰਘ ਜੀ ਦਾ ਉਦਮ ਐਸ ਵੇਲੇ ਪੰਥ ਨੂੰ ਲੱਗੀ ਢਾਹ ਤੋਂ ਬਚਾਉਣ ਲਈ ਬੜਾ ਸਹਾਈ ਹੋਏਗਾ। ਜੋ ਜਾਣ ਬੁਝਕੇ ਜਾਂ ਅਗਿਆਨਤਾ ਨਾਲ ਭੁਲੇਖੇ ਸਾਡੇ ਵਿੱਚ ਪਾਏ ਜਾ ਰਹੇ ਹਨ, ਉਹ ਬਹੁਤ ਸਾਰੇ ਇਨ੍ਹਾਂ ਦੇ ਵਿਚਾਰ ਦੂਰ ਕਰ ਦੇਣਗੇ, ਅਰ ਪੰਥ ਨੂੰ ਹੋਰ ਮਤ ਵਾਲਿਆਂ ਦੇ ਦਾਬੇ-ਪਰਛਾਵੇਂ ਹੇਠੋਂ ਕੱਢ ਕੇ ਅਸਲੀ ਰੂਪ ਰੇਖਾ ਵਿੱਚ ਨਿਰਾਲਾ ਤੇ ਅਕਾਲੀ ਪੰਥ ਦਰਸਾ ਕੇ ਚਮਕਾ ਸਕਣਗੇ। ਪੰਥ ਨੂੰ ਐਸ ਵੇਲੇ ਜੋ ਬੜਾ ਖ਼ਤਰਾ ਹੈ ਉਹ ਬ੍ਰਾਹਮਣੀ ਮਤ ਵਿੱਚ ਸਮਾਂ ਜਾਣਦਾ ਹੈ। ਇਹ ਵੈਸੇ ਮੁੱਢੋਂ ਹੀ ਬਣਿਆ ਆਇਆ ਹੈ ਪਰ ਹੁਣ ਜ਼ਿਆਦਾ ਤੀਬਰ, ਤਿੱਖਾ, ਅਰ ਬਹੁਮੁਖੀ ਬਣ ਗਿਆ ਹੈ। ਐਸ ਵਕਤ ਢਾਹ ਪੰਥ ਨੂੰ ਅੰਦਰੋਂ ਤੇ ਬਾਹਰੋਂਹ ਦੋਨੋਂ ਪਾਸਿਆਂ ਤੋਂ ਲੱਗੀ ਹੋਈ ਹੈ। ਅੰਦਰੋਂ ਘੁਣਾ ਖਾ ਰਿਹਾ ਹੈ ਅਰ ਬਾਹਰੋਂ ਸਿਉਂਕ। ਅੱਗੇ ਹੰਨੇ ਹੰਨੇ ਮੀਰੀ ਹੁੰਦੀ ਸੀ, ਹੁਣ ਪੀਰੀ ਭੀ ਹੰਨੇ-ਹੰਨੇ ਹੋਈ ਜਾਂਦੀ ਹੈ। ਇਹ ਉਦਮ ਬੜਾ ਬਾਮੌਕਾ ਤੇ ਬੁਨਿਆਦੀ ਹੈ ਜੋ ਪੰਥ ਸੇਵਾ ਲਈ ਸਤਿਗੁਰਾਂ ਨੇ ਕਰਵਾਇਆ ਹੈ।

ਗਿਆਨੀ ਭਾਗ ਸਿੰਘ ਜੀ ਦੇ ਵੀਚਾਰ ਹਰ ਇਕ ਦਸਮ ਗਰੰਥ ਦੇ ਪਾਠਕ ਲਈ ਧਿਆਨ ਵਿੱਚ ਰੱਖਣੇ ਗੁਣਕਾਰੀ ਹਨ ਤਾਂ ਕਿ ਉਹ ਸਹੀ ਸੇਧ ਤੇ ਚਲਦਾ ਰਹੇ। ਮੈਂ ਗਿਆਨੀ ਜੀ ਦੇ ਉਦਮ, ਮਿਹਨਤ, ਤੇ ਵਿਦਵਤਾ ਅਰ ਖੋਜ ਦੀ ਦਿਲੋਂ ਪ੍ਰਸੰਸਾ ਕਰਦਾ ਹਾਂ, ਅਰ ਉਨ੍ਹਾਂ

ਨੂੰ ਵਧਾਈ ਦਿੰਦਾ ਹਾਂ। ਸਤਿਗੁਰ ਸੱਚਾ ਪਾਤਸ਼ਾਹ ਉਨ੍ਹਾਂ ਦੇ ਸਦਾ ਅੰਗ ਸੰਗ ਹੋਵੇ ਅਰ ਇਸੇ ਤਰ੍ਹਾਂ ਸੇਵਾ ਲੈਂਦਾ ਰਹੇ।

ਦਾਸ
ਅਰਦਮਨ ਸਿੰਘ ਭਾਈ
ਕਿਲਾ, ਬਾਗੜੀਆਂ (ਵਾਇਆ ਨਾਭਾ)
17.3.76

# ਪ੍ਰਸੰਸਾ ਪੱਤਰ

ਗਿਆਨੀ ਭਾਗ ਸਿੰਘ ਕਿਸੇ ਜਾਣ ਪਛਾਣ ਦੇ ਮੁਹਤਾਜ ਨਹੀਂ। ਮੈਨੂੰ ਇਨ੍ਹਾਂ ਦੇ ਵਿਚਾਰ ਪੜ੍ਹਨ ਦਾ ਸਮਾਂ ਮਿਲਦਾ ਰਿਹਾ ਹੈ। ਦਸਮ ਗਰੰਥ ਦੀ ਬਾਣੀ ਸੰਬੰਧੀ ਬਹੁਤ ਭੁਲੇਖੇ ਪਏ ਹੋਏ ਹਨ। ਗੁਰੂ ਜੀ ਦੀ ਰਚਨਾ ਕਿਹੜੀ ਹੈ। ਅਤੇ ਬਾਕੀ ਬਾਣੀ ਕਿਹੜੀ ਕਿਹੜੀ ਹੈ। ਇਸਦਾ ਨਿਰਣਾ ਗਿਆਨੀ ਜੀ ਨੇ ਇਸ ਹੱਥਲੀ ਪੁਸਤਕ ਵਿੱਚ ਬੜੀ ਮਿਹਨਤ ਨਾਲ ਕੀਤਾ ਹੈ।

ਇਸ ਸਿਧਾਂਤਕ ਵਿਚਾਰ ਵਿੱਚ ਉਨ੍ਹਾਂ ਨੇ ਕੇਵਲ ਦਲੀਲ ਬਾਜ਼ੀ ਤੋਂ ਕੰਮ ਨਹੀਂ ਲਿਆ ਸਗੋਂ ਪ੍ਰਮਾਣੀਕ ਹਵਾਲਿਆਂ ਰਾਹੀਂ ਨਿਰਣੇ ਦਿੱਤੇ ਹਨ ਅਤੇ ਪੰਥ ਦੀ ਨਿੱਗਰ ਸੇਵਾ ਕੀਤੀ ਹੈ।

ਮੈਨੂੰ ਆਸ ਹੈ ਸਿੱਖੀ ਨੂੰ ਪਿਆਰ ਕਰਨ ਵਾਲੇ ਵਿਦਵਾਨ ਉਨ੍ਹਾਂ ਦੀ ਮਿਹਨਤ ਦਾ ਮੁਲ ਪਾਉਣਗੇ ਅਤੇ ਉਨ੍ਹਾਂ ਦੇ ਇਸ ਮਹਾਨ ਕਾਰਜ ਵਿੱਚ ਹਰ ਤਰ੍ਹਾਂ ਸਹਾਈ ਹੋਣਗੇ।

ਮੇਰੀਆਂ ਸ਼ੁਭ ਇਛਾਵਾਂ ਅਤੇ ਅਰਦਾਸਾਂ ਉਨ੍ਹਾਂ ਦੇ ਸੰਗ ਹਨ।

ਗੁਰੂ ਪੰਥ ਦਾ ਦਾਸ :

ਕਰਤਾਰ ਸਿੰਘ 'ਡਾਕਟਰ'
ਸਪਰੂਨ ਸੋਲਨ ਐਚ.ਪੀ.
5, ਪਾਵਰ ਹਾਊਸ ਰੋਡ



# ਦੋ ਸ਼ਬਦ

- ਡਾ. ਰਤਨ ਸਿੰਘ ਜੱਗੀ
ਐਮ. ਏ., ਪੀ. ਐਚ. ਡੀ., ਡੀ. ਲਿਟ.
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਗਿਆਨੀ ਭਾਗ ਸਿੰਘ ਜੀ ਨੂੰ ਮੈਂ ਨਾ ਕੇਵਲ ਪਿਛਲੇ ਕਈ ਵਰ੍ਹਿਆਂ ਤੋਂ ਜਾਣਦਾ ਹਾਂ, ਸਗੋਂ ਇਨ੍ਹਾਂ ਦੇ ਵਿਖਿਆਨ ਸੁਣਨ ਦਾ ਸੁਅਵਸਰ ਵੀ ਮਾਣ ਚੁਕਿਆ ਹਾਂ। ਗਿਆਨੀ ਜੀ ਬੜੀ ਉੱਚੀ ਪੱਧਰ ਦੇ ਸਿੱਖ ਪ੍ਰਚਾਰਕ ਹਨ। ਇਨ੍ਹਾਂ ਦੀ ਪ੍ਰਚਾਰ ਵਿਧੀ ਨਿਰੀ ਪੂਰੀ ਲਕੀਰ ਦੀ ਫ਼ਕੀਰੀ ਨਹੀਂ। ਪਰੰਪਰਾ ਤੋਂ ਚੱਲੀ ਆ ਰਹੀ ਹਰ ਗੱਲ ਨੂੰ ਇੰਨ ਬਿੰਨ ਮੰਨ ਕੇ ਉਸ ਨੂੰ ਪ੍ਰਚਾਰਨਾ ਇਨ੍ਹਾਂ ਨੂੰ ਪਸੰਦ ਨਹੀਂ। ਯਥਾਰਥਤਾ ਦੀ ਕਸੌਟੀ ਤੇ ਪੂਰੀਆਂ ਨਾ ਉਤਰਨ ਵਾਲੀਆਂ ਸਿੱਖ ਗੁਰੂਆਂ ਅਤੇ ਗੁਰਮਤ ਬਾਰੇ ਪ੍ਰਚਲਿਤ ਕਪੋਲ ਕਲਪਨਾਵਾਂ ਨੂੰ ਤਰਕ ਅਤੇ ਦਲੀਲ ਦੁਆਰਾ ਰੱਦ ਕੇ ਵਾਸਤਵਿਕਤਾ ਦਾ ਬੋਧ ਕਰਾਉਣਾ ਗਿਆਨੀ ਜੀ ਦੇ ਪ੍ਰਚਾਰ ਦਾ ਮੂਲ ਆਧਾਰ ਹੈ। ਪੁਰਾਣ-ਪੰਥੀਆਂ ਨੂੰ ਭਾਵੇਂ ਇਨ੍ਹਾਂ ਦੀਆਂ ਗੱਲਾਂ ਚੰਗੀਆਂ ਨਾ ਲੱਗਣ ਪਰ ਨਵੀਂ ਪੀੜ੍ਹੀ ਦੇ ਕਿੰਤੂਕਾਰੀ ਦੀ ਸੰਤੁਸ਼ਟੀ ਲਈ ਇਨ੍ਹਾਂ ਦਾ ਪ੍ਰਚਾਰ ਬਹੁਤ ਉਪਯੋਗੀ ਹੈ ਅਤੇ ਭੁੱਲੜਾਂ ਨੂੰ ਉਚਿਤ ਮਾਰਗ ਉੱਤੇ ਲਿਆ ਕੇ ਗੁਰਮਤ ਦੇ ਸਹੀ ਸਰੂਪ ਦਾ ਬੋਧ ਕਰਾਉਂਦਾ ਹੈ। ਇਸ ਪੱਖੋਂ ਇਹ ਬਿਰਧ ਹੋ ਕੇ ਵੀ ਨਵੀਂ ਪੀੜ੍ਹੀ ਨਾਲ ਕਦਮ ਮਿਲਾ ਕੇ ਚਲਣ ਦੇ ਸਮਰਥ ਪ੍ਰਚਾਰਕ ਹਨ।

ਹੱਥਲੀ ਪੁਸਤਕ ਵਿੱਚ ਗਿਆਨੀ ਜੀ ਨੇ ਦਸਮ ਗਰੰਥ ਬਾਰੇ ਪਏ ਅਨੇਕ ਭੁਲੇਖਿਆਂ ਨੂੰ ਬੜੇ ਸਰਲ ਅਤੇ ਸੁਬੋਧ ਢੰਗ ਨਾਲ ਸਪੱਸ਼ਟ ਕੀਤਾ ਹੈ। ਸਨਾਤਨੀ ਗਿਆਨੀ ਵਰਗ ਪਰੰਪਰਾ ਤੋਂ ਦਸਮ ਗਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦਾ ਆਇਆ ਹੈ, ਪਰ ਗੰਭੀਰ ਅਧਿਐਨ ਤੋਂ ਇਸ ਵਿਚਾਲੇ ਤੱਥ ਗੁਰਮਤ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਅਕਤਿੱਤਵ ਨਾਲ ਮੇਲ ਨਹੀਂ ਖਾਂਦੇ ਅਤੇ ਨਾ ਹੀ ਇਤਿਹਾਸਿਕ ਅਤੇ ਸਾਹਿਤਕ ਮਰਯਾਦਾ ਨੂੰ ਅੰਗੀਕਾਰ ਕਰਦੇ ਹਨ। ਫਲਸਰੂਪ ਇਸ ਗਰੰਥ ਵਿਚਲੀ ਸਾਰੀ ਸਾਮਗ੍ਰੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ ਮੰਨ ਲੈਣਾ ਕਿਸੇ ਕਸੌਟੀ ਤੋਂ ਵੀ ਪ੍ਰਮਾਣਿਤ ਨਹੀਂ ਹੁੰਦਾ। ਕੇਵਲ ਜਾਪ, ਅਕਾਲ ਉਸਤਤਿ ਆਦਿ ਕੁਝ ਕੁ ਭਗਤੀ ਪੂਰਕ ਰਚਨਾਵਾਂ ਨੂੰ ਹੀ ਗੁਰੂ ਸਾਹਿਬ ਦਾ ਰਚਿਆ ਮੰਨਿਆ ਜਾ ਸਕਦਾ ਹੈ। ਅਸਲੋਂ, ਗੁਰੂ ਜੀ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਨੂੰ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਬਹੁਤ ਪਿਛੋਂ ਭਾਈ ਮਨੀ ਸਿੰਘ, ਭਾਈ ਦੀਪ ਸਿੰਘ, ਭਾਈ ਸੁੱਖਾ ਸਿੰਘ ਆਦਿ ਸਿੰਘ ਆਗੂਆਂ ਨੇ ਸ੍ਰੀ ਗੁਰੂ ਗਰੰਥ ਸਾਹਿਬ

ਦੀਆਂ ਲੀਹਾਂ ਉਤੇ ਇਕ ਗਰੰਥ ਵਿੱਚ ਇਕੱਠਾ ਸੰਕਲਿਤ ਕਰ ਦਿੱਤਾ, ਜੋ ਪਹਿਲਾਂ 'ਬਚਿਤ੍ਰ ਨਾਟਕ ਦਾ ਗਰੰਥ' ਆਦਿ ਨਾਵਾਂ ਨਾਲ ਪ੍ਰਸਿੱਧ ਹੋਇਆ, ਪਰ ਬਾਦ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਨਾਲੋਂ ਨਖੇੜ ਰੱਖਣ ਲਈ ਉਸ ਨੂੰ 'ਆਦਿ ਗਰੰਥ' ਅਤੇ ਇਸ ਨੂੰ 'ਦਸਮ ਗਰੰਥ' ਕਿਹਾ ਜਾਣ ਲੱਗਾ। 'ਦਸਮ ਗਰੰਥ' ਨਾਮ ਤੋਂ ਭਰਮੀਜ ਕੇ ਅੰਧ ਸ਼ਰਧਾਲੂ ਇਸ ਨੂੰ ਦਸਮ ਗੁਰੂ ਜੀ ਦੀ ਰਚਨਾ ਮੰਨ ਕੇ ਪ੍ਰਚਾਰ ਕਰਨ ਲੱਗ ਪਏ। ਇਸ ਭੁਲੇਖੇ ਨੂੰ ਦੂਰ ਕਰਨ ਲਈ ਗਿਆਨੀ ਭਾਗ ਸਿੰਘ ਦਾ ਹੱਥਲੀ ਪੁਸਤਕ ਦੇ ਰੂਪ ਵਿੱਚ ਕੀਤਾ ਉਦਮ ਬੜਾ ਸ਼ਲਾਘਾਯੋਗ ਹੈ।

ਮੈਨੂੰ ਪੂਰੀ ਆਸ ਹੈ ਕਿ ਸੂਝਵਾਨ ਪਾਠਕ ਗਿਆਨੀ ਜੀ ਦੁਆਰਾ ਜੁਟਾਏ ਤੱਥਾਂ ਨੂੰ ਧਿਆਨ ਨਾਲ ਵਿਚਾਰ ਕੇ ਦਸਮ ਗਰੰਥ ਸਬੰਧੀ ਸਹੀ ਸੇਧ ਗ੍ਰਹਿਣ ਕਰਨਗੇ।

21.12.1974



# ਇਹ ਭੁਲੇਖੇ ਕਿ ਨਿਰੋਲ ਮਨਮੱਤ ?

ਸ: ਮਾਨ ਸਿੰਘ, ਮੈਨੇਜਿੰਗ ਐਡੀਟਰ,
ਮਾਨਸਰੋਵਰ ਵੀਕਲੀ, ਨਵੀਂ ਦਿੱਲੀ

ਗਿਆਨੀ ਭਾਗ ਸਿੰਘ ਜੀ ਆਫ਼ ਅੰਬਾਲਾ, ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ। ਆਪ 80 ਸਾਲਾਂ ਦੀ ਆਯੂ ਵਿੱਚ ਗੁਰਬਾਣੀ ਦੇ ਮਹਾਂਵਾਕ 'ਗੁਰਮਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ' ਅਨੁਸਾਰ ਬਿਲਕੁਲ ਤਿਆਰ-ਬਰ-ਤਿਆਰ ਜੁਆਨ ਹਨ ਅਤੇ ਧਰਮ-ਪ੍ਰਚਾਰ ਲਈ ਆਪ ਦਾ ਘੋੜਾ ਹਰ ਵਕਤ ਪੀੜਿਆ ਹੀ ਹੁੰਦਾ ਹੈ। ਆਦਿ ਗੁਰੂ ਗਰੰਥ ਸਾਹਿਬ ਅਤੇ ਦਸਮ ਗਰੰਥ ਦੀ ਬਾਣੀ ਆਪ ਨੂੰ ਬਹੁਤ ਕੰਠ ਹੈ ਅਤੇ ਅਨੇਕ ਉੱਚ ਕੋਟੀ ਦੇ ਵਿਦਵਾਨਾਂ ਨਾਲੋਂ ਵੱਧ ਗੁਰਬਾਣੀ ਦੀ ਵਿਆਖਿਆ ਜਾਣਦੇ ਹਨ। ਅਤੇ ਜੇ ਮੈਂ ਇਹ ਭੀ ਕਹਿ ਦਿਆਂ ਕਿ ਆਪ ਦਾ ਜੀਵਨ ਹੀ ਗੁਰਬਾਣੀ ਵਿੱਚ ਢਲਿਆ ਹੋਇਆ ਹੈ ਤਾਂ ਇਹ ਅਤਿਕਥਨੀ ਨਹੀਂ ਹੋਵੇਗੀ।

ਇਹ ਕੁਦਰਤੀ ਹੀ ਹੈ ਕਿ ਗਿਆਨੀ ਜੀ ਜੈਸੇ ਗੁਰ ਸਿੱਖ ਮਨਮੱਤ ਕਦੇ ਬਰਦਾਸ਼ਤ ਨਹੀਂ ਕਰ ਸਕਦੇ। ਇਨ੍ਹਾਂ ਨੇ ਆਪਣੇ ਪ੍ਰਚਾਰ ਦੇ ਲੰਮੇ ਸਮੇਂ ਵਿੱਚ ਸਦਾ ਹੀ ਗੁਰਮਤ ਉੱਤੇ ਚਾਨਣਾ ਪਾਇਆ ਹੈ ਅਤੇ ਜਦ ਵੀ ਕਿਸੇ ਨੁਕਰੋਂ ਆਪ ਢਾਹ ਲੱਗਦੀ ਵੇਖਦੇ ਹਨ ਤਾਂ ਜ਼ੁੰਮੇਵਾਰੀ ਨਾਲ ਉਸਦਾ ਡੱਟ ਕੇ ਬੇਝਿਜਕ ਮੁਕਾਬਲਾ ਕਰਦੇ ਹਨ।

ਦਸਮ ਗਰੰਥ ਨੂੰ ਆਪ ਜੀ ਨੇ ਨਿਰੋਲ ਦਸ਼ਮੇਸ਼ ਜੀ ਦੀ ਪਵਿਤ੍ਰ ਬਾਣੀ ਕਦੇ ਵੀ ਤਸਲੀਮ ਨਹੀਂ ਕੀਤਾ ਅਤੇ ਇਸ ਵਿੱਚ ਉਸ ਸਮੇਂ ਦੇ ਦਰਬਾਰੀ ਕਵੀਆਂ ਦੀ ਮਿਲਾਵਟ ਦਾ ਆਪ ਨੇ ਬੁਲੰਦ ਆਵਾਜ਼ ਵਿੱਚ ਹੋਕਾ ਦਿੱਤਾ ਹੈ। ਪਰ ਹੇਮਕੁੰਟ ਦੇ ਤੀਰਥ ਰੱਚੇ ਜਾਣ ਮਗਰੋਂ ਆਪ ਏਸ ਕੁਫ਼ਰ ਵਿਰੁੱਧ ਵਧੇਰੀ ਕਰੜਾਈ ਨਾਲ ਮੈਦਾਨ ਵਿੱਚ ਆ ਨਿਤਰੇ ਹਨ ਤੇ ਹਰ ਸ਼ਹਿਰ ਸ਼ਹਿਰ ਤੇ ਪਿੰਡ-ਪਿੰਡ ਵਿੱਚ ਮਨਮੱਤ ਵਿਰੁੱਧ ਬੜਾ ਹੀ ਮੁਦੱਲਲ ਪ੍ਰਚਾਰ ਕਰ ਰਹੇ ਹਨ। ਆਪ ਜੀ ਦਾ ਇਹ ਫੁਰਮਾਉਣਾ ਬਜਾ ਹੈ ਕਿ "ਸੁੱਤੇ ਨੂੰ ਤੇ ਜਗਾਇਆ ਜਾ ਸਕਦਾ ਹੈ, ਜਾਗਦੇ ਨੂੰ ਕੌਣ ਜਗਾਵੇ।" ਆਪ ਜੀ ਦੇ ਅਣਥੱਕ ਉੱਦਮ ਨਾਲ ਸੁੱਤੇ ਜ਼ਰੂਰ ਜਾਗ ਰਹੇ ਹਨ ਤੇ ਜਾਗਦੇ ਗੁਮਰਾਹ ਹੋਏ ਆਪ ਦੇ ਧੂਆਂਧਾਰ ਪ੍ਰਚਾਰ ਤੋਂ ਘੱਟੋ ਘੱਟ ਪ੍ਰੇਸ਼ਾਨ ਜ਼ਰੂਰ ਹਨ।

ਇਹ ਹੱਥਲੀ ਪੁਸਤਕ ਆਪ ਜੀ ਨੇ ਦਰਅਸਲ ਹੇਮਕੁੰਟ ਸਬੰਧੀ ਮਨਮੱਤ ਨੂੰ ਤੋੜਨ ਲਈ ਹੀ ਲਿੱਖੀ ਹੈ ਪਰ ਇਸ ਨਾਲ ਵੱਡਾ ਲਾਭ ਇਹ ਹੋਇਆ ਹੈ ਕਿ ਦਸਮ ਗਰੰਥ ਬਾਰੇ ਹੋਰ ਜੋ ਅਨੇਕਾਂ ਭੁਲੇਖੇ ਧਰਮ ਦੇ ਵਪਾਰੀਆਂ ਨੇ ਪਾ ਰੱਖੇ ਸਨ, ਉਹ ਭੀ ਆਪ ਨੇ ਬੜੀ ਯੋਗਤਾ ਸਹਿਤ ਦੂਰ ਕਰ ਦਿੱਤੇ ਹਨ।

ਗਿਆਨੀ ਭਾਗ ਸਿੰਘ ਜੀ ਨੇ ਇਹ ਅਦੁੱਤੀ ਪੁਸਤਕ ਲਿੱਖ ਕੇ ਸਮੇਂ ਦੀ ਮੰਗ ਨੂੰ ਪੂਰਾ ਕੀਤਾ ਹੈ। ਇਹ ਪੁਸਤਕ ਗੁਰੂ ਆਸ਼ੇ ਅਨੁਕੂਲ ਹੈ ਤੇ ਗੁਰਬਾਣੀ ਦੇ ਆਧਾਰ ਤੇ ਸੋਚ ਵਿਚਾਰ ਕੇ ਸੰਜੀਦਗੀ ਨਾਲ ਲਿੱਖੀ ਗਈ ਹੈ। ਬੜੇ ਹੀ ਦਿਲਕਸ਼ ਢੰਗ ਨਾਲ ਮਨਮੱਤ ਦਾ ਖੰਡਨ ਕੀਤਾ ਹੈ ਤੇ ਗੁਰੂ ਨਾਨਕ ਸਾਹਿਬ ਦੇ ਮਾਰਗ ਦਾ ਚਾਨਣ ਪਾਇਆ ਹੈ। ਮੈਨੂੰ ਪੂਰਨ ਭਰੋਸਾ ਹੈ ਕਿ ਜੋ ਵੀਰ ਹੁਣ ਤੱਕ ਦਸਮ ਗਰੰਥ ਨੂੰ ਨਿਰੋਲ ਦਸ਼ਮੇਸ਼ ਜੀ ਦੀ ਬਾਣੀ ਕਹੀ ਆ ਰਹੇ ਹਨ, ਇਹ ਪੁਸਤਕ ਧਿਆਨ ਨਾਲ ਪੜ੍ਹਕੇ ਆਪਣਾ ਹੱਠ ਤਿਆਗ ਦੇਣਗੇ ਅਤੇ ਹੇਮਕੁੰਟ ਜੈਸੇ ਬੇਲੋੜੇ ਤੀਰਥਾਂ ਦੀ ਸਿੱਖ ਸਮਾਜ ਵਿੱਚ ਕੋਈ ਥਾਂ ਨਹੀਂ ਰਹੇਗੀ।

ਮੈਨੂੰ ਭਰੋਸਾ ਹੈ ਕਿ ਇਹ ਪੁਸਤਕ ਘਰ-ਘਰ ਦਾ ਸ਼ਿੰਗਾਰ ਬਣੇਗੀ।

19-8-1975



# ਪ੍ਰਸੰਸਾ

ਸ: ਮਨੋਹਰ ਸਿੰਘ ਮਾਰਕੋਜ਼, ਦਿੱਲੀ

ਬਦਾਮ ਦੀ ਮਿੱਠੀ ਗਿਰੀ ਵਾਂਗ ਗਿਆਨੀ ਭਾਗ ਸਿੰਘ ਜੀ ਦੀ ਤਾਸੀਰ ਗਰਮ ਹੈ ਪਰ ਵਿਧੀ ਪੂਰਵਕ ਵਰਤਿਆਂ ਗਿਆਨੀ ਜੀ ਤੋਂ ਠੰਡਕ ਤੇ ਦਿਮਾਗ ਨੂੰ ਤਰਾਵਟ ਮਿਲਦੀ ਹੈ। ਗਿਆਨੀ ਜੀ ਪੁਰਾਤਨ ਸਿੱਖੀ ਦੀ ਸਾਕਾਰ ਮੂਰਤ ਹਨ ਅਤੇ ਬੜੇ ਦਮਗਜੇ ਵਾਲੇ ਬਜ਼ੁਰਗ ਹਨ।

ਗਿਆਨੀ ਜੀ ਨੇ ਗੁਰਸਿੱਖੀ ਜੀਵੀ ਹੈ। ਗੁਰਬਾਣੀ ਘੋਖੀ ਹੈ। ਸਰੋਤਿਆਂ ਨੂੰ ਗੁਰੂ ਘਰ ਵੱਲ ਪ੍ਰੇਰਿਆ ਹੈ। ਸਾਧਾਰਨ ਕਥਾ-ਵਾਚਕਾਂ ਵਾਂਗ ਮਨ ਘੜਤ ਸਾਖੀਆਂ ਤੇ ਅਧਾਰਿਤ, ਆਪਣੀ ਗੱਲ ਨੂੰ ਅਗੇਰੇ ਟੋਰਨ ਦੀ ਥਾਂਵੇਂ, ਇਹੋ ਜਿਹੇ ਦੰਭ ਦੀ ਰਜਵੀਂ ਨਖੇਧੀ ਕੀਤੀ ਹੈ, ਤੇ ਨਿਰੋਲ ਗੁਰਮਤਿ ਅਨੁਸਾਰ ਵਿਸ਼ੇ ਨੂੰ ਨਿਭਾਇਆ ਹੈ। ਸਰੋਤਿਆਂ ਨੂੰ ਗਿਆਨੀ ਜੀ ਦੀ ਰਸਨਾ ਤੇ ਸਰਸਵਤੀ ਦਾ ਵਾਸ ਹੋਣ ਦਾ ਵਿਸ਼ਵਾਸ ਹੈ। ਗੁਰਬਾਣੀ ਨੂੰ ਲਗਾਂ ਮਾਤਰਾਂ ਦੇ ਸ਼ੁਧ ਉਚਾਰਨ ਦੇ ਪੱਖ ਤੇ ਬੋਲਦਿਆਂ ਜੇ ਕੋਈ ਨਾਸਤਕ ਵੀ ਗਿਆਨੀ ਜੀ ਦਾ ਭਾਸ਼ਣ ਸੁਣ ਲਵੇ ਤਾਂ ਉਠਣ ਤੋਂ ਪਹਿਲਾਂ ਉਹ ਬਾਦਲੀਲ ਆਸਤਕ ਬਣ ਚੁੱਕਾ ਹੋਵੇਗਾ।

ਗਿਆਨੀ ਜੀ ਦੇ ਪਰਚਾਰ ਦਾ ਘੇਰਾ ਬੜਾ ਵਿਸ਼ਾਲ ਹੈ। ਵਿਅਕਤੀਗਤ ਪੱਧਰ ਤੇ ਕੀਤਾ ਇਨ੍ਹਾਂ ਦਾ ਪਰਚਾਰ ਕਿਸੇ ਸੰਸਥਾ ਦੇ ਮਿਲਵੇਂ ਜਤਨਾਂ ਤੋਂ ਵੀ ਸ਼ਾਇਦ ਵਧੇਰਾ ਹੋਵੇ। ਗਿਆਨੀ ਜੀ ਜਿਸ ਵਿਸ਼ੇ ਤੇ ਵੀ ਬੋਲਣ ਜਾਂ ਲਿੱਖਣ, ਉਸ ਨੂੰ ਦਲੀਲ ਸਹਿਤ ਨਿਭਾਂਦੇ ਹਨ। ਗੁਰਬਾਣੀ ਅਤੇ ਦਸਮ ਗਰੰਥ ਤਾਂ ਜਿਵੇਂ ਇਨ੍ਹਾਂ ਨੂੰ ਸਾਰਾ ਜ਼ਬਾਨੀ ਯਾਦ ਹੋਵੇ। ਧਾਰਮਕ ਇਤਿਹਾਸ ਅਤੇ ਮਿਥਿਹਾਸ ਦੀਆਂ ਬਰੀਕੀਆਂ ਦੇ ਗਿਆਨੀ ਜੀ ਵਿਸ਼ੇਸ਼ ਜਾਣਕਾਰ ਹਨ।

ਹੱਥਲੀ ਪੁਸਤਕ ਵਿੱਚ ਗਿਆਨੀ ਜੀ ਨੇ ਦਸਮ ਗਰੰਥ ਵਿਚਲੇ ਭੁਲੇਖਿਆਂ ਦਾ ਨਿਰਨਾਂ ਕਰਨ ਵਿੱਚ ਬੜਾ ਯੋਗ ਉਪਰਾਲਾ ਕੀਤਾ ਹੈ। ਇਨ੍ਹਾਂ ਦੀਆਂ ਦਲੀਲਾਂ ਨੂੰ ਪਰਖਿਆ ਇਉਂ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਅੱਖਰਾਂ ਦੇ ਪਿੱਛੇ-ਪਿੱਛੇ ਕੋਈ ਬੜਾ ਉਤੇਜਿਤ ਵਲਵਲਾ ਕੰਮ ਕਰ ਰਿਹਾ ਹੈ।

ਸਿੱਖ ਸੰਗਤ ਕੇਵਲ ਸ਼ਰਧਾ ਅਧੀਨ ਹੀ, ਕਵੀ ਰਚਨਾ ਵਾਲੀ ਕੱਚੀ ਬਾਣੀ ਨੂੰ ਵੀ ਨਮਸਕਾਰਦੀ ਚਲੀ ਆਈ ਹੈ, ਕਿਉਂ ਕਿ ਉਹ "ਸ੍ਰੀ ਮੁਖਵਾਕ ਪਾਤਸ਼ਾਹੀ 10" ਦੇ ਫ਼ਰਜ਼ੀ ਸਿਰਲੇਖ ਹੇਠਾਂ ਲਿੱਖੀ ਹੋਣ ਕਰਕੇ ਜਾਂ ਸੰਗ੍ਰਹਿ ਦਾ ਨਾਂ "ਸ੍ਰੀ ਦਸਮ ਗਰੰਥ" ਹੋਣ ਕਰਕੇ ਟੱਪਲੇ ਦਾ ਕਾਰਨ ਬਣਦੀ ਰਹੀ ਹੈ। ਇਨ੍ਹਾਂ ਟਪਲਿਆਂ ਅਧੀਨ, ਸੰਗਤਾਂ ਨੇ ਘੋਰ

ਅਸ਼ਲੀਲ ਸਾਹਿਤ ਨੂੰ ਵੀ ਢਾਈ ਸੌ ਸਾਲ ਤੱਕ ਆਪਣੇ ਨਿਸ਼ਚੇ ਦਾ ਟੀਕਾ ਮਿਥਣ ਦੀ ਭੁੱਲ ਕੀਤੀ ਹੈ। ਅਜੋਕੇ ਸਮੇਂ ਦੀ ਇਹ ਤੀਬਰ ਲੋੜ ਭਾਸਦੀ ਸੀ ਕਿ ਕੋਈ ਵਿਦਵਾਨ ਇਸ ਵਿਸ਼ੇ ਦਾ ਨਿਰਣਾਤਮਕ ਵਿਸ਼ਲੇਸ਼ਣ ਕਰੇ। ਡਾਕਟਰ ਰਤਨ ਸਿੰਘ ਜੀ ਜੱਗੀ ਨੇ ਇਸ ਪਿਰਤ ਦੀ ਲੀਹ ਚਲਾਣ ਦੀ ਪਹਿਲ ਕੀਤੀ। ਹੁਣ ਗਿਆਨੀ ਭਾਗ ਸਿੰਘ ਜੀ ਨੇ ਵੀ ਦਰਦੀ ਭਾਵਨਾ ਅਧੀਨ ਇਨ੍ਹਾਂ ਟਪਲਿਆਂ ਤੋਂ ਸੰਗਤਾਂ ਨੂੰ ਜਾਣੂ ਕਰਾਣ ਦਾ ਜਤਨ ਅਰੰਭਿਆ ਹੈ।

"ਤ੍ਰਿਯਾ ਚਰਿਤ੍ਰ" ਅਤੇ ਇਨ੍ਹਾਂ ਅਸ਼ਲੀਲ ਚਰਿਤ੍ਰਾਂ ਦੇ ਲਿਖਾਰੀ 'ਰਾਮ' ਅਤੇ 'ਸ਼ਾਮ' ਆਦਿ ਬਾਬਤ ਵਿਚਾਰ ਜਾਣਨੇ ਸੰਗਤਾਂ ਲਈ ਬੜੀ ਲਾਹੇਵੰਦੀ ਗੱਲ ਹੈ। ਵਿਆਹ ਸ਼ਾਦੀਆਂ ਸਮੇਂ ਅਣਭੋਲ ਰਾਗੀਆਂ ਪਾਸੋਂ, ਇਕ ਵੇਸ਼ਿਆ ਦੇ ਸੇਜ ਉਪਰ ਹੋਇਆ ਵਾਰਤਾਲਾਪ "ਪਰਿਨਾਰੀ ਕੀ ਸੇਜ" ਵਾਲਾ ਦੋਹਿਰਾ ਜਾਂ ਸੱਸੀ ਪੁੰਨੂੰ ਪ੍ਰਤੀ ਦਿੱਤਾ ਵਰ "ਜੋੜੀ ਜੀਯੋ ਜੁਗ ਚਾਰ ਤਿਹਾਰੀ" ਵਾਲੀ ਕਥਿਤ ਅਸੀਸ ਨੂੰ ਰੋਕਣਾ ਧਾਰਮਕ ਕਮੇਟੀਆਂ ਦਾ ਮੁੱਖ ਉਦੇਸ਼ ਹੋਣਾ ਚਾਹੀਦਾ ਹੈ। "ਦੇਹਿ ਸ਼ਿਵਾ ਬਰ ਮੋਹਿ ਇਹੈ" ਵਾਲਾ ਵਿਚਾਰ, ਧਾਰਮਕ ਵਿਦਵਾਨਾਂ ਪਾਸੋਂ ਆਖ਼ਰੀ ਨਿਰਣੇ ਦੀ ਮੰਗ ਕਰਦਾ ਹੈ। "ਬੇਨਤੀ ਚੌਪਈ" ਵਿਚੋਂ ਕੁਝ ਸਲੋਕਾਂ ਦੀ ਛਾਂਟੀ ਕਰ ਦੇਣਾ ਹੀ ਕਾਫ਼ੀ ਨਹੀਂ, ਸਗੋਂ ਦਲੇਰੀ ਨਾਲ ਇਸ ਗੱਲ ਨੂੰ ਅੱਗੇ ਤੋਰਨ ਲਈ ਵਧੇਰੇ ਬਰੀਕੀ ਦੀ ਸੋਚ ਮੰਗਦਾ ਹੈ। ਇਨ੍ਹਾਂ ਸਭ ਗੱਲਾਂ ਤੋਂ ਵਧੇਰੇ, "ਹੇਮ ਕੁੰਟ ਸਾਹਿਬ" ਦੀ ਨਵੀਂ ਚਲੀ ਯਾਤਰਾ ਦੀ ਪਿਰਤ ਪੁਕਾਰ-ਪੁਕਾਰ ਕੇ ਸੋਚਵਾਨਾਂ ਨੂੰ ਸੱਚੋ ਸੱਚ ਨਿਰਣਾ ਕਰਨ ਲਈ ਪ੍ਰੇਰਦੀ ਹੈ। ਗਿਆਨੀ ਜੀ ਨੇ ਇਹੋ ਜਿਹੇ ਅਨੇਕਾਂ ਵਿਚਾਰਾਂ ਨੂੰ ਮੁੱਖ ਰੱਖ ਕੇ ਆਪਣੇ ਦਲੇਰ ਨਿਰਣੇ ਦਰਸਾਏ ਹਨ, ਜੋ ਸੰਗਤਾਂ ਨੂੰ ਲੋੜੀਂਦੀ ਸੇਧ ਦੇਣ ਵਿੱਚ ਬੜਾ ਸਫਲ ਜਤਨ ਹੈ। ਗਿਆਨੀ ਜੀ ਇਸ ਘਾਲਣਾ ਭਰੀ ਖੋਜ ਲਈ ਵਧਾਈ ਦੇ ਹਕਦਾਰ ਹਨ।

ਅਰਦਾਸ ਹੈ, ਕਿ ਵਾਹਿਗੁਰੂ ਪਾਤਸ਼ਾਹ ਇਨ੍ਹਾਂ ਨਿਸ਼ਕਾਮ ਉਪਰਾਲਿਆਂ ਲਈ ਗਿਆਨੀ ਭਾਗ ਸਿੰਘ ਜੀ ਨੂੰ ਸਦੀਵ ਕਾਲ ਅਗਵਾਈ ਬਖਸ਼ੇ।



# ਧੰਨਵਾਦ

ਜਿਨ੍ਹਾਂ ਮੰਨੇ ਪ੍ਰਮੰਨੇ ਉੱਚ ਕੋਟੀ ਦੇ ਪ੍ਰਸਿੱਧ ਵਿਦਵਾਨਾਂ ਨੇ ਹੱਥਲੀ ਪੁਸਤਕ ਦਾ ਖਰੜਾ ਵੇਖਣ ਦੀ ਕ੍ਰਿਪਾਲਤਾ ਕਰਕੇ ਪ੍ਰਸ਼ੰਸਾ ਪੱਤਰਾਂ ਰਾਹੀਂ ਮੈਨੂੰ ਰਿਣੀ ਬਣਾਇਆ, ਉਨ੍ਹਾਂ ਸਤਿਕਾਰਯੋਗ ਵਿਅਕਤੀਆਂ ਦਾ ਧੰਨਵਾਦ ਕਰਦਾ ਹੋਇਆ ਉਨ੍ਹਾਂ ਦੇ ਪਵਿੱਤਰ ਨਾਵਾਂ ਤੋਂ ਪਾਠਕਾਂ ਨੂੰ ਜਾਣੂ ਕਰਾਉਂਦਾ ਹਾਂ -

1. ਪਰਮ ਸਤਿਕਾਰਯੋਗ ਮਹਾਨ ਵਿਅਕਤੀ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ

2. ਪੰਥ ਪ੍ਰਸਿੱਧ, ਉੱਚ ਕੋਟੀ ਦੀ ਮਹਾਨ ਹਸਤੀ ਡਾ. ਕਰਤਾਰ ਸਿੰਘ ਜੀ ਬਾੜੀ, ਸੰਪੂਰਨ ਸੋਲਨ, 5 ਪਾਵਰ ਹਾਊਸ ਰੋਡ, ਐਚ.ਪੀ.

3. ਪੰਥ-ਪ੍ਰਸਿੱਧ ਖੋਜੀ ਜੱਗੀ ਸਾਹਿਬ ਡਾ. ਰਤਨ ਸਿੰਘ ਜੀ, ਐਮ.ਏ. ਪੀ.ਐਚ.ਡੀ. ਡੀ. ਲਿਟ., ਪੰਜਾਬੀ ਯੂਨੀਵਰਸਿਟੀ, ਪਟਿਆਲਾ।

4. ਮਾਨਯੋਗ ਸ: ਮਾਨ ਸਿੰਘ ਜੀ ਮਾਲਕ ਮਾਨਸਰੋਵਰ ਹਫਤਾਵਾਰੀ ਅਖ਼ਬਾਰ, ਭਗਤ ਸਿੰਘ ਮਾਰਕਿਟ, ਨਵੀਂ ਦਿੱਲੀ।

5. ਪਰਮ ਸਨੇਹੀ, ਪੰਥ ਹਿਤੂ ਸ: ਮਨੋਹਰ ਸਿੰਘ ਜੀ ਮਾਰਕੋਜ਼, ਰਜਿੰਦਰ ਨਗਰ, ਨਵੀਂ ਦਿੱਲੀ।

6. ਪਰਮ ਪ੍ਰੀਤਵਾਨ ਗੁਰਮੁੱਖ ਪਿਆਰੇ ਪ੍ਰੋ. ਜਗਜੀਤ ਸਿੰਘ ਜੀ ਐਮ.ਏ. ਪੰਜਾਬੀ, ਫਿਲਾਸਫੀ, ਗਾਵਰਮੈਂਟ ਕਾਲਜ, ਚੰਡੀਗੜ੍ਹ।

ਉੱਤੇ ਲਿੱਖੀਆਂ ਮਹਾਨ ਵਿਅਕਤੀਆਂ ਤੋਂ ਬਿਨਾਂ ਹੇਠ ਲਿੱਖੀਆਂ ਸਤਿਕਾਰਯੋਗ ਹਸਤੀਆਂ ਜਿੰਨ੍ਹਾਂ ਇਸ ਪੁਸਤਕ ਦੇ ਖਰੜੇ ਦੀ ਲਿਖਾਈ ਵਿੱਚ ਮੇਰਾ ਹੱਥ ਵਟਾਇਆ, ਉਨ੍ਹਾਂ ਦਾ ਹਾਰਦਿਕ ਧੰਨਵਾਦੀ ਹਾਂ -

1. ਪਰਮ ਸਨੇਹੀ ਸ: ਅਮਰਜੀਤ ਸਿੰਘ ਜੀ ਐਮ.ਏ. ਹਿੰਦੀ ਅਤੇ ਅਗਰੇ ਜ਼ੀ, ਸੈਕਟਰ-15 ਡੀ ਚੰਡੀਗੜ੍ਹ ਜਿਨ੍ਹਾਂ ਇਸ ਪੁਸਤਕ ਦੇ ਛਪਵਾਉਣ ਹਿਤ ਭੱਜਦੌੜ ਕਰਨ ਦੇ ਨਾਲ ਕਈ ਸ਼ੁਭ ਸਮੱਤੀਆਂ ਦੇਣ ਦੀ ਸਹਾਇਤਾ ਵੀ ਕੀਤੀ।

2. ਸ: ਮਨਮੋਹਨ ਸਿੰਘ ਜੀ ਸੋਬਤੀ ਤੇ ਸ: ਮੋਹਨ ਸਿੰਘ ਜੀ ਸਾਹਨੀ ਤਥਾ ਅਮਰੀਕ ਸ਼ਾਹ ਸਿੰਘ ਜੀ, ਨਵੀਂ ਦਿੱਲੀ ਵਾਲਿਆਂ ਜਿੱਥੇ ਖਰੜੇ ਦੀ ਲਿਖਾਈ ਵਿੱਚ

ਸਹਾਇਤਾ ਕੀਤੀ ਉਥੇ ਮਾਰਕੰਡੇ ਅਤੇ ਸ੍ਰੀਮਦ ਭਾਗਵਤ ਪੁਰਾਣ, ਹਿੰਦੂ ਮਿਥਿਹਾਸਿਕ ਕੋਸ਼ ਅਤੇ ਮਹਾਨ ਕੋਸ਼ ਆਦਿਕ ਅਨੇਕਾਂ ਲੋੜੀਂਦੀਆਂ ਪੁਸਤਕਾਂ ਲਿਆ ਦੇਣ ਦੀ ਕ੍ਰਿਪਾ ਕਰਕੇ ਧੰਨਵਾਦੀ ਬਣਾਇਆ।

3. ਪਰਮ ਸਤਿਕਾਰਯੋਗ ਸ: ਗੁਰਪੂਰਨ ਸਿੰਘ ਜੀ ਅਨੰਦ, ਮਾਲਕ ਜੀ.ਐਸ. ਪ੍ਰਿੰਟਰਜ਼ ਵਾਲਿਆਂ ਨੇ ਇਸੇ ਹੱਥਲੀ ਪੁਸਤਕ ਲਈ ਬੜੀ ਮਿਹਨਤ ਕੀਤੀ ਤੇ ਪਰੂਫ ਰੀਡੀਨਗ ਸਾਰੀ ਮੇਰੇ ਨਾਲ ਲੱਗ ਕੇ ਕੀਤੀ।

ਗਿਆਨੀ ਭਾਗ ਸਿੰਘ,
ਅੰਬਾਲਾ

ਨਾਥੁ ਰੁਦਰ ਸ਼ੱਤ ਸੰਮਤਿ ਬਿਕਰਮ ਉੂਪਰ ਵਿੱਦਯਾ ਅਵਰ ਪੁਰਾਨ।

ਖੱਗਵਾਹਨ ਸ਼ਿਵ ਨੰਦਨ ਮਾਸੈ,
ਤੱਮ ਪੱਖ ਬੀਤ ਰਿਸ਼ੀ ਪਹਿਚਾਨ।

ਜੰਬੂ ਦੀਪੇ, ਭਾਰਤ ਖੰਡੇ, ਸ਼ੁੰਭ ਹੰਤੀ ਗੱਢ ਕੇ ਅਸਥਾਨ।
'ਭਾਗ ਮ੍ਰਿਗੇਸ਼' ਸਮਾਪਤ ਕੀਨੋ, ਇਹ ਪੁਸਤਕ ਪ੍ਰਭ ਕਰੁਣਾ ਠਾਨ।



# ਸੰਖੇਪ ਇਤਿਹਾਸ : ਦਸਮ ਗਰੰਥ

ਗਿ. ਸੁਰਜੀਤ ਸਿੰਘ, ਦਿੱਲੀ

ਸਨਿਮਰ ਬੇਨਤੀ ਹੈ, ਹੱਥਲੇ ਦਸਮ ਗਰੰਥ ਵਾਲੇ ਅਤਿ ਸੰਵੇਦਨਸ਼ੀਲ ਵਿਸ਼ੇ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਦੋਹਾਂ ਪੱਖਾਂ ਦੇ ਵਿਦਵਾਨਾਂ ਦੀਆਂ ਗੋਸ਼ਟੀਆਂ ਕਰਵਾ ਕੇ, ਪੰਥ ਜਲਦੀ ਹੀ ਨਿਰਣਨਾਇਕ ਫੈਸਲੇ ਲਵੇ। ਜਿਨ੍ਹਾਂ ਰਚਨਾਵਾਂ ਬਾਰੇ ਸਾਰਾ ਪੰਥ ਇੱਕ ਮੱਤ ਹੈ ਕਿ ਰਚਨਾਵਾਂ ਦਸ਼ਮੇਸ਼ ਜੀ ਦੀਆਂ ਹੀ ਹਨ, ਉਨ੍ਹਾਂ ਨੂੰ ਛੱਡ ਕੇ ਬਾਕੀ ਦੋ ਰਾਵਾਂ ਵਾਲੀਆਂ ਰਚਨਾਵਾਂ ਪੰਥਕ ਸਟੇਜਾਂ ਉੱਤੇ ਪੜ੍ਹਨ ਵਾਸਤੇ ਰੋਕ ਲਗਾ ਦਿੱਤੀ ਜਾਵੇ, ਜਦੋਂ ਤਕ ਉਨ੍ਹਾਂ ਬਾਰੇ ਪੰਥ ਸਪਸ਼ਟ ਨਿਰਣੇ ਨਾ ਲੈ ਸਕੇ। ਵਿਦਵਾਨਾਂ ਨੂੰ ਡਰ ਹੈ ਕਿ ਕੁਝ ਦੋ ਰਾਵਾਂ ਵਾਲੀਆਂ ਅਤਿ ਲੋਕਪ੍ਰਿਯ ਹੋ ਚੁੱਕੀਆਂ ਅਤੇ ਵੱਧ ਤੋਂ ਵੱਧ ਪੜ੍ਹੀਆਂ ਜਾ ਰਹੀਆਂ ਰਚਨਾਵਾਂ ਦੇ ਸਿੱਟੇ ਵਜੋਂ ਪੰਥ ਦਾ ਇੱਕ ਵੱਡਾ ਹਿੱਸਾ ਬ੍ਰਾਹਮਣੀ ਤਪਾਂ ਅਤੇ ਤੀਰਥ ਯਾਤਰਾਵਾਂ ਦਾ ਸ਼ਿਕਾਰ ਹੋ ਜਾਵੇਗਾ ਅਤੇ ਫਿਰ ਇਹ ਘਾਟਾ ਪੂਰਾ ਕਰਨਾ ਸੌਖਾ ਨਹੀਂ ਹੋਵੇਗਾ।

ਕਿਸੇ ਗੁਰਸਿੱਖ ਵਾਸਤੇ "ਦਸਮ" ਸ਼ਬਦ ਕਿਤਨੀ ਖਿੱਚ ਰੱਖਦਾ ਹੈ, ਇਸ ਵਾਸਤੇ ਕੇਵਲ ਇਤਨਾਂ ਕਹਿ ਦੇਣਾ ਹੀ ਕਾਫੀ ਹੈ ਕਿ "ਦਸਮ" ਸ਼ਬਦ ਤੋਂ ਮਾਨੋ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਪ੍ਰਤੱਖ ਦਸ਼ਮੇਸ਼ ਜੀ ਦੇ ਦਰਸ਼ਨ ਹੋ ਰਹੇ ਹਨ। ਸ਼ਾਇਦ ਇਹੀ ਕਾਰਣ ਹੈ ਕਿ ਆਮ ਸੰਗਤਾਂ ਦਸਮ ਗ੍ਰੰਥ ਤੋਂ ਇਹ ਪ੍ਰਭਾਵ ਲੈਂਦੀਆਂ ਹਨ ਕਿ ਇਸ ਗ੍ਰੰਥ ਵਿੱਚ ਸ੍ਰੀ ਕਲਗੀਧਰ ਜੀ ਦੀ ਬਾਣੀ ਹੈ ਅਤੇ ਇਸ ਗ੍ਰੰਥ ਦੇ ਵਿਰੋਧ ਵਿੱਚ ਇੱਕ ਵੀ ਲਫਜ਼ ਸੁਣਨਾ ਪਸੰਦ ਨਹੀਂ ਕਰਦੀਆਂ। ਜਦਕਿ ਇਹ ਗੱਲ ਬੜੇ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਪੰਥ ਅੰਦਰ ਅੱਜ 99ਫੀ ਸਦੀ ਸੱਜਣ ਤਾਂ ਉਹ ਹਨ ਜਿਨ੍ਹਾਂ ਨੇ ਕਦੇ ਦਸਮ ਗ੍ਰੰਥ ਦੇ ਦਰਸ਼ਨ ਵੀ ਨਹੀਂ ਕੀਤੇ ਅਤੇ ਜੇ ਕੁਝ ਨੇ ਦਰਸ਼ਨ ਕੀਤੇ ਵੀ ਹਨ ਤਾਂ ਉਨ੍ਹਾਂ ਵਿੱਚ ਬਹੁਤੇ ਇਸ ਅੰਦਰੋਂ ਕਦੀ ਰਚਨਾ ਵਸਤੂ ਨੂੰ ਹੀ ਨਹੀਂ ਪੜ੍ਹ ਸਕੇ ਅਤੇ ਜੇ ਕੁਝ ਨੇ ਪੜ੍ਹਿਆ ਹੈ ਤਾਂ ਗਿਣਤੀ ਦੇ ਸੱਜਣ ਹਨ, ਨਹੀਂ ਤਾਂ ਉਨ੍ਹਾਂ ਨੂੰ ਅਰਥ ਹੀ ਸਪਸ਼ਟ ਨਹੀਂ ਹੋਏ ਅਤੇ ਵਿਚੋਂ ਕੁਝ ਪੰਗਤੀਆਂ ਦੇ ਅਰਥ ਆਪਣੀ ਮਰਜ਼ੀ ਨਾਲ ਘੜ ਲਏ ਹਨ। ਇਸ ਵਾਸਤੇ ਜ਼ਰੂਰੀ ਹੈ ਕਿ ਆਮ ਸੰਗਤਾਂ, ਜਿਸ ਨੂੰ ਕੇਵਲ ਸੁਣਨ ਕਰਕੇ ਹੀ 'ਦਸ਼ਮੇਸ਼ ਬਾਣੀ' ਸਮਝ ਰਹੀਆਂ ਹਨ, ਉਸ ਦੀ ਕੁਝ ਜਾਣਕਾਰੀ ਦਿੱਤੀ ਜਾਵੇ। ਡੁੱਲੇ ਬੇਰਾਂ ਅਜੇ ਕੁਝ ਵਿਗੜਿਆ ਨਹੀਂ, ਜੇ ਫੋਕੇ ਤੇ ਅੰਨ੍ਹੇ ਜੋਸ਼ ਵਿੱਚ ਸਮੇਂ ਨੂੰ ਨਾ ਸੰਭਾਲਿਆ ਗਿਆ ਤਾਂ ਆਉਣ ਵਾਲੀਆਂ ਨਸਲਾਂ ਸਾਨੂੰ ਕਦੇ ਮਾਫ ਨਹੀਂ ਕਰਨਗੀਆਂ।

ਇਸ ਬਾਰੇ ਕੋਈ ਦੋ ਰਾਵਾਂ ਨਹੀਂ ਕਿ ਦਸ਼ਮੇਸ਼ ਪਿਤਾ ਜੀ ਦੇ ਜੋਤੀ-ਜੋਤਿ ਸਮਾਉਣ

ਸਮੇਂ 'ਦਸਮ ਗ੍ਰੰਥ' ਨਾਮ ਦੀ ਕੋਈ ਰਚਨਾ ਮੌਜੂਦ ਨਹੀਂ ਸੀ। ਗੁਰਦੇਵ ਪਿਤਾ ਨੇ ਆਪ ਜਾਂ ਆਪ ਜੀ ਦੇ ਦਰਬਾਰੀ ਕਵੀਆਂ ਨੇ ਜੋ ਰਚਨਾ ਪਾਉਂਟਾ ਸਾਹਿਬ ਦੇ ਕਵੀ ਦਰਬਾਰਾਂ ਸਮੇਂ ਕੀਤੀ, ਸਭ ਇਤਿਹਾਸਕਾਰ ਇਸ ਗੱਲ ਤੇ ਸਹਿਮਤ ਹਨ ਕਿ ਇਹ ਸਾਰੀ ਰਚਨਾ ਆਨੰਦਪੁਰ ਸਾਹਿਬ ਛੱਡਣ ਸਮੇਂ ਸਰਸਾ ਨਦੀ ਦੀ ਭੇਟ ਹੋ ਗਈ ਜਾਂ ਦੁਸ਼ਮਨਾਂ ਨੇ ਸਾੜ ਦਿੱਤੀ। ਇਸ ਰਚਨਾ ਦਾ ਕੁਝ ਇਤਿਹਾਸਕਾਰਾਂ ਨੇ ਕੁਲ ਵਜਨ 9 ਮਣ ਅਤੇ ਨਾਮ 'ਵਿਦਿਆ ਸਾਗਰ' ਜਾਂ 'ਵਿਦਿਆ ਧਰ' ਗ੍ਰੰਥ ਦੱਸਿਆ ਹੈ। ਹਾਂ ! ਨੌਵੇਂ ਪਾਤਸ਼ਾਹ ਦੀ ਬਾਣੀ ਆਦਿ ਬੀੜ ਵਿੱਚ ਦਰਜ਼ ਕਰਾਉਣ ਉਪਰੰਤ, ਮੌਜੂਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਨਾਮ ਹੀ ਉਸ ਸਮੇਂ 'ਦਸਵੇਂ ਪਾਤਸ਼ਾਹ ਜੀ ਦਾ ਗ੍ਰੰਥ' ਕਰਕੇ ਪ੍ਰਚਲਿਤ ਹੋਇਆ ਮਿਲਦਾ ਹੈ। ਕਿਉਂਕਿ ਉਸ ਸਮੇਂ ਦੋਵੇਂ ਬੀੜਾਂ ਪ੍ਰਾਪਤ ਸਨ, ਪੰਜਵੇਂ ਪਾਤਸ਼ਾਹ ਜੀ ਦੇ ਸਮੇਂ ਤੋਂ ਸੰਪਾਦਿਤ ਆਦਿ ਬੀੜ ਅਤੇ ਦਸਵੇਂ ਪਾਤਸ਼ਾਹ ਰਾਹੀਂ ਸੰਪੂਰਨਤਾ ਪ੍ਰਾਪਤ ਅਜੋਕੀ ਬੀੜ। ਇਹ ਕੇਵਲ ਪਹਿਚਾਣ ਵਾਸਤੇ ਸੀ। ਅੱਜ ਦੇ ਕੁਝ ਲਿਖਾਰੀ ਉਨ੍ਹਾਂ ਲਿਖਤਾਂ ਤੋਂ ਹੀ ਕੁਝ ਭੁਲੇਖਾ ਖਾ ਰਹੇ ਮਾਲੂਮ ਹੁੰਦੇ ਹਨ।

ਸੰਨ 1708 ਈ. ਵਿੱਚ ਗੁਰਦੇਵ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਪੰਥ ਉਪਰ ਬੜੀ ਭੀੜਾ ਦਾ ਸਮਾਂ ਸੀ। ਕੌਮ ਨੂੰ ਆਪਣੇ ਨਿਸ਼ਾਨੇ ਵੱਲ ਅੱਗੇ ਟੁਰਨ ਵਾਸਤੇ ਜੰਗਲਾਂ, ਰਾਜਸਥਾਨ ਦੇ ਮਾਰੂਥਲਾਂ ਅਤੇ ਪਹਾੜਾਂ ਵਿੱਚ ਸਮਾਂ ਕੱਟਣਾਂ ਪਿਆ। ਜਾਪ ਸਾਹਿਬ, ਸਵੈਯੇ ਆਦਿ ਬਾਣੀਆਂ ਤਾਂ ਨਿਤਨੇਮ ਦਾ ਅੰਗ ਹੋਣ ਕਰਕੇ ਪੰਥ ਦੀ ਰਸਨਾ ਦਾ ਸ਼ਿੰਗਾਰ ਬਣ ਚੁੱਕੀਆਂ ਸਨ। ਦਸ਼ਮੇਸ਼ ਜੀ ਦੀ ਬਾਕੀ ਬਾਣੀ ਕਿਸ ਤਰ੍ਹਾਂ ਪ੍ਰਾਪਤ ਅਤੇ ਸੁਰੱਖਿਅਤ ਕੀਤਾ ਜਾਵੇ, ਪੰਥਕ ਆਗੂਆਂ ਨੂੰ ਬੜਾ ਫਿਕਰ ਸੀ। ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਆਦਿਕ ਆਗੂਆਂ ਨੇ ਇਸ ਬਾਰੇ ਭਰਵਾਂ ਜਤਨ ਕੀਤਾ। ਨਤੀਜਾ ਇਹ - ਜਿਥੇ ਗੁਰਦੇਵ ਦੀ ਬਾਣੀ ਇਕੱਤਰ ਹੋਈ ਉਥੇ ਅਨੇਕਾਂ ਕੱਚੀਆਂ ਰਚਨਾਵਾਂ ਬਾਣੀ ਦੇ ਭੁਲੇਖੇ ਵਿੱਚ ਇਕੱਤਰ ਹੋ ਗਈਆਂ। ਕੁਝ ਰਚਨਾਵਾਂ ਦਰਬਾਰੀ ਕਵੀਆਂ ਦੀਆਂ ਵੀ ਸੰਭਾਲ ਵਿੱਚ ਆਈਆਂ। ਇਸ ਗ੍ਰੰਥ ਦੀ ਬਾਣੀ ਨੂੰ ਜੇ ਵਿਚਾਰ ਕੇ ਪੜ੍ਹਿਆ ਜਾਵੇ ਤਾਂ ਇਸ ਬਾਰੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਕੁਝ ਪੰਥਕ ਦੋਖੀਆਂ ਨੇ ਵੀ ਸਮੇਂ ਦਾ ਪੂਰਾ-ਪੂਰਾ ਲਾਭ ਉਠਾਇਆ ਅਤੇ ਕੁਝ ਰਚਨਾ ਮਿਲਦੇ ਜੁਲਦੇ ਸ਼ਬਦਾਂ ਵਿੱਚ ਘੜ ਕੇ ਇਕੱਤਰ ਕਰਵਾ ਦਿੱਤੀਆਂ। ਵਿਸ਼ੇਸ਼ਕਰ ਕਰਮਕਾਂਡੀ ਬ੍ਰਾਹਮਣ ਵਰਗ, ਜਿਸਦੀ ਦੁਕਾਨਦਾਰੀ ਨੂੰ ਗੁਰਮਤਿ ਦੇ ਪ੍ਰਕਾਸ਼ ਨਾਲ ਸਭ ਤੋਂ ਵਧੇਰੇ ਸੱਟ ਪਹੁੰਚੀ ਸੀ, ਇਸ ਸਮੇਂ ਨੂੰ ਕਿਵੇਂ ਚੁੱਕ ਸਕਦਾ ਸੀ। ਇਸ ਨੇ ਤਾਂ ਪਹਿਲੇ ਜਾਮੇ ਤੋਂ ਹੀ ਗੁਰੂ ਘਰ ਤੇ ਵਾਰ ਕਰਨ ਦਾ ਸਮਾਂ ਨਹੀਂ ਸੀ ਗਵਾਇਆ। ਇਸ ਸਮੇਂ ਵੀ ਤਪਾਂ, ਤੀਰਥ ਇਸ਼ਨਾਨਾਂ ਆਦਿ ਦੇ ਅਨੇਕਾਂ ਬ੍ਰਾਹਮਣੀ ਕਰਮਕਾਂਡਾਂ ਨੂੰ ਗੁਰਮਤਿ ਦੀ ਚਾਸ਼ਨੀ ਚੜ੍ਹਾ ਕੇ ਬਲਕਿ ਗੁਰੂ ਸਾਹਿਬਾਂ ਨਾਲ ਸਿੱਧਾ ਸੰਬੰਧ ਜੋੜ ਕੇ ਜਾਂ ਮੂੰਹੋਂ ਕੱਢਵਾ ਕੇ ਰਚਨਾਵਾਂ ਤਿਆਰ ਕੀਤੀਆਂ ਅਤੇ ਇਕੱਤਰ ਕਰਵਾ ਦਿੱਤੀਆਂ, ਸਪਸ਼ਟ ਮਾਲੂਮ ਹੁੰਦੀਆਂ ਹਨ। ਠੀਕ ਇਸੇ ਤਰ੍ਹਾਂ ਜਿਸ ਤਰ੍ਹਾਂ ਅਨੇਕ ਪੁਰਾਤਨ ਬ੍ਰਾਹਮਣੀ ਰਚਨਾਵਾਂ ਨੂੰ ਟਕਸਾਲੀ ਸਿੱਧ ਕਰਨ ਵਾਸਤੇ 'ਇਸ ਨੂੰ ਵਿਸ਼ਨੂੰ ਜੀ ਨੇ ਆਪਣੇ ਵਾਹਨ ਗਰੁੜ ਨੂੰ ਸੁਣਾਇਆ...ਸ਼ਿਵ ਜੀ ਨੇ ਪਾਰਬਤੀ ਨੂੰ ਸੁਣਾਇਆ...।' ਉਸ ਸਮੇਂ ਸਾਕਤਮਤੀਆਂ ਨੇ ਵੀ ਸਮੇਂ ਦਾ ਪੂਰਾ-ਪੂਰਾ ਲਾਭ ਉਠਾਇਆ ਸਿੱਧ ਹੁੰਦਾ ਹੈ।

ਇਕੱਤਰ ਹੋਈਆਂ ਉਪਰੋਕਤ ਰਚਨਾਵਾਂ ਬਾਰੇ ਭਾਰੀ ਭੀੜਾਂ ਦੇ ਸਮੇਂ ਇਹ ਨਿਰਣਾ



ਕਰਨਾ ਕਿ ਕਿਹੜੀ ਦਸ਼ਮੇਸ਼ ਜੀ ਦੀ ਹੈ ਅਤੇ ਕਿਹੜੀ ਮਿਲਾਵਟ, ਮੁਸ਼ਕਲ ਹੀ ਨਹੀਂ ਬਲਕਿ ਅਸੰਭਵ ਸੀ। ਸੱਚ ਤਾਂ ਇਹ ਹੈ ਕਿ ਕੁਝ ਸਮੇਂ ਵਾਸਤੇ ਇਸ ਨੂੰ ਇੱਕ ਜਿਲਦ ਵਿੱਚ ਸੰਭਾਲ ਰੱਖਣ ਵਾਸਤੇ ਵੀ ਪੰਥ ਅੰਦਰ ਤੀਬਰ ਮਤਭੇਦ ਸੀ। ਗੁਰਬਾਣੀ ਦੇ ਨਾਲ ਕੱਚੀਆਂ ਰਚਨਾਵਾਂ ਵੀ ਇੱਕੋ ਜਿਲਦ ਵਿੱਚ ਰੱਖੀਆਂ ਜਾਣ, ਸੂਝਵਾਨ ਸੰਗਤਾਂ ਇਸ ਗੱਲ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੀਆਂ। ਹਰਿਮੰਦਿਰ ਸਾਹਿਬ ਜੀ ਦਾ ਸਰੋਵਰ ਪੂਰਿਆ ਜਾ ਚੁੱਕਿਆ ਸੀ ਅਤੇ ਅੰਦਰ ਮੱਸਾ ਰੰਘੜ ਵੇਸਵਾਵਾਂ ਦੇ ਨਾਚ ਕਰਵਾ ਰਿਹਾ ਸੀ। ਪੰਥ ਸਾਹਮਣੇ ਪਹਿਲਾ ਸੁਆਲ ਪੰਥ ਦੀ ਹੋਂਦ ਨੂੰ ਬਚਾਉਣਾ ਸੀ। ਭਾਈ ਮਹਿਤਾਬ ਸਿੰਘ ਮੀਰਾਕੋਟੀਏ ਆਦਿ ਦੇ ਇਸ ਸੁਝਾਵ ਤੇ ਕਿ ਇਸ ਸੁਆਲ ਨੂੰ ਕੁਝ ਸਮੇਂ ਵਾਸਤੇ ਅੱਗੇ ਪਾ ਦਿੱਤਾ ਜਾਵੇ, ਉਸ ਸਮੇਂ ਦੇ ਸਿਆਣੇ ਆਗੂਆਂ ਨੇ ਸਾਰੀ ਰਚਨਾ ਵਸਤੂ ਨੂੰ ਇਕ ਜਿਲਦ ਵਿੱਚ ਸੁਰੱਖਿਅਤ ਕਰ ਲਿਆ। ਆਗੂ ਸੂਝਵਾਨ ਅਤੇ ਸਿਆਣੇ ਸਨ, ਉਨ੍ਹਾਂ ਨੇ ਇਸ ਜਿਲਦ ਨੂੰ "ਬਚਿਤ੍ਰ ਨਾਟਕ" ਭਾਵ "ਵਚਿੱਤਰ ਜਿਹਾ ਨਾਟਕੀ ਸੰਗ੍ਰਹਿ" ਨਾਮ ਦੇ ਦਿੱਤਾ। ਸੋਚਿਆ ਹੋਵੇ ਗਾ ਕਿ "ਟੁਰੇ ਤਾਂ ਸਾਂ ਦਸ਼ਮੇਸ਼ ਜੀ ਦੀ ਬਾਣੀ ਇਕੱਤਰ ਕਰਨ ਪਰ ਇਹ ਇਕ ਨਾਟਕੀ ਸੰਗ੍ਰਹਿ ਹੋ ਗਿਆ"। ਇਸ ਬਾਰੇ ਜਲਦੀ ਵਿੱਚ ਇਹ ਨਹੀਂ ਸੀ ਕਿਹਾ ਜਾ ਸਕਦਾ ਕਿ ਕਿਹੜੀ ਰਚਨਾ ਕਲਗੀਧਰ ਜੀ ਦੀ ਹੈ ਤੇ ਕਿਹੜੀ ਨਹੀਂ। ਇਸ ਵਾਸਤੇ ਇਸ ਸੰਗ੍ਰਹਿ ਨੂੰ "ਬਚਿਤ੍ਰ ਨਾਟਕ" ਦਾ ਨਾਮ ਦੇ ਦਿੱਤਾ ਤਾਂ ਕਿ ਆਉਣ ਵਾਲੀਆਂ ਨਸਲਾਂ ਗੁਮਰਾਹ ਨਾ ਹੋਣ। ਸ਼ਾਇਦ ਉਹ ਇਹ ਨਹੀਂ ਸਨ ਜਾਣਦੇ ਕਿ ਪੰਥ ਦੀ ਹਾਲਤ ਸੁਧਰਨ ਦੀ ਬਜਾਏ ਨਿਘਰਦੀ ਜਾਣੀ ਹੈ ਅਤੇ ਗੁਰਬਾਣੀ ਸੂਝ ਘਟਦੀ ਜਾਣੀ ਹੈ, ਨਹੀਂ ਤਾਂ ਉਹ ਜ਼ਰੂਰ ਕੋਈ ਹੋਰ ਉਪਰਾਲਾ ਕਰਦੇ। ਸਪਸ਼ਟ ਹੈ ਕਿ ਆਰੰਭ ਵਿੱਚ ਸਾਰੀ ਪੋਥੀ ਦਾ ਨਾਮ ਹੀ "ਬਚਿਤ੍ਰ ਨਾਟਕ" ਸੀ ਨਾ ਕਿ ਅੱਜ ਦੀ ਤਰ੍ਹਾਂ ਕੁਝ ਹਿੱਸੇ ਦਾ। 19ਵੀਂ ਸਦੀ ਦੇ ਅੰਤ ਤੀਕ "ਦਸਮ ਗ੍ਰੰਥ" ਨਾਮ ਦੀ ਕੋਈ ਰਚਨਾ ਵਜੂਦ ਵਿੱਚ ਨਹੀਂ ਸੀ ਅਤੇ ਇਸ ਸੰਗ੍ਰਹਿ ਵਿੱਚੋਂ ਗੁਰਬਾਣੀ ਛਾਟਣ ਦਾ ਕੰਮ ਹਾਲੀ ਬਾਕੀ ਸੀ।

ਕੁਝ ਸ਼ਰਾਰਤੀ ਲੋਕਾਂ ਨੇ ਤਾਂ ਮੱਸੇ ਰੰਘੜ ਤੋਂ ਹਰਿਮੰਦਿਰ ਸਾਹਿਬ ਆਜ਼ਾਦ ਕਰਵਾਉਣ ਵਾਲੀ ਰਚਨਾ ਨਾਲ ਵੀ ਫਰਜ਼ੀ ਸਾਖੀਆਂ ਪ੍ਰਚਲਤ ਕਰ ਦਿੱਤੀਆਂ ਜਿਵੇਂ ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟੇ ਜਾਣ ਵਾਲੇ ਸਰਾਪ ਵਾਲੀ ਕਹਾਣੀ ਜਾਂ ਦਸਮ ਬਾਣੀ ਇਕੱਠੀ ਕਰਨ ਵਾਸਤੇ ਮਾਤਾ ਸੁੰਦਰ ਕੌਰ ਜੀ ਵੱਲੋਂ ਭਾਈ ਮਨੀ ਸਿੰਘ ਜੀ ਚਿੱਠੀ ਦਾ ਜ਼ਿਕਰ। ਭਾਸ਼ਾ ਵਿਗਿਆਨੀ ਸਾਬਤ ਕਰ ਚੁੱਕੇ ਹਨ ਕਿ ਉਹ ਚਿੱਠੀ ਵੀ ਨਕਲੀ ਹੈ ਅਤੇ ਉਦੋਂ ਲਿੱਖੀ ਗਈ ਜਦੋਂ 19ਵੀਂ ਸਦੀ ਦੇ ਅੰਤ ਉੱਤੇ ਨਿੱਬ ਦਾ ਪ੍ਰਚਲਣ ਹੋਇਆ ਪਰ ਦੱਸੀ ਜਾ ਰਹੀ ਹੈ 18ਵੀਂ ਸਦੀ ਦੇ ਆਰੰਭ ਦੀ।

ਸਮਾਂ ਬਦਲ ਗਿਆ, ਇਸ ਰਚਨਾ ਸੰਗ੍ਰਹਿ ਵਿੱਚੋਂ ਦਸ਼ਮੇਸ਼ ਜੀ ਦੀ ਬਾਣੀ ਤਾਂ ਕੀ ਛਾਂਟਣੀ ਸੀ ਪੰਥ ਦੀ ਹਾਲਤ ਗੁਰਮਤ ਪੱਖੋ ਅਤੇ ਗੁਰਬਾਣੀ ਦੀ ਸੋਝੀ ਤੋਂ ਦਿਨ-ਬ-ਦਿਨ ਨਿਘਰਦੀ ਗਈ। ਪ੍ਰਚਾਰ ਪ੍ਰਬੰਧ ਗ਼ੈਰ-ਜ਼ਿੰਮੇਵਾਰ ਲੋਕਾਂ ਦੇ ਹੱਥਾਂ ਵਿੱਚ ਜਾਂਦਾ ਗਿਆ ਅਤੇ ਸਾਰੇ ਕਰਮਕਾਂਡ ਗੁਰਬਾਣੀ ਸੋਝੀ ਦੀ ਘਾਟ ਸਦਕਾ, ਸਿੱਖੀ ਪ੍ਰਚਾਰ ਅਤੇ ਸਿੱਖੀ ਘਰਾਂ ਦਾ ਅੰਗ ਬਣਦੇ ਗਏ। ਪੰਥ ਦੀ ਇਸ ਨਿਘਰੀ ਹੋਈ ਹਾਲਤ ਸਦਕਾ ਇਸ "ਬਚਿਤ੍ਰ ਨਾਟਕ" ਦਾ ਨਾਮ "ਦਸਮ ਗ੍ਰੰਥ" ਅਤੇ ਫਿਰ "ਸ੍ਰੀ ਦਸਮ ਗ੍ਰੰਥ" ਅਤੇ ਹੁੰਦਾ ਹੁੰਦਾ ਹੁਣ "ਦਸਮ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਬਣ ਗਿਆ। ਕੀ ਇਹ ਆਪਣੇ ਆਪ ਵਿੱਚ ਕੌਮ ਦੀ ਅਣਗਹਿਲੀ,

ਨਾਸਮਝੀ ਅਤੇ ਘੂਕ ਸੁੱਤੇ ਹੋਣ ਦਾ ਸਬੂਤ ਨਹੀਂ। ਨਾਮ ਲਿੱਖਣ ਦਾ ਢੰਗ ਵੀ ਅਜੀਬ ਹੈ "ਦਸਮ'' ਉਪਰ ਛੋਟਾ ਜਿਹਾ ਅਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'' ਦੂਜੀ ਪੰਕਤੀ ਵਿੱਚ ਵੱਡਾ ਸਾਰਾ। ਸੰਗਤਾਂ ਦੀ ਜਾਣਕਾਰੀ ਵਾਸਤੇ ਇਸ ਦਾ ਸਰੂਪ ਜੋ ਬਣ ਚੁੱਕਾ ਹੈ ਉਹ ਇਸ ਪ੍ਰਕਾਰ ਹੈ -

**ਦਸਮ**

**"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ''**

ਛਾਪਕ ਹਨ - ਭਾਈ ਜਵਾਹਰ ਸਿੰਘ ਕਿਰਪਾਲ ਸਿੰਘ ਐਂਡ ਸੰਨਜ, ਅੰਮ੍ਰਿਤਸਰ ਅਤੇ ਹੋਰ।

ਸੱਚੀ ਗੱਲ ਤਾਂ ਇਹ ਹੈ ਕਿ ਸੰਨ 1877 ਤੀਕ ਸਾਰਾ ਪੰਥ ਇਕ ਮਤ ਸੀ ਕਿ ਦਸਮ ਗ੍ਰੰਥ ਦੀ ਸਾਰੀ ਰਚਨਾ ਦਸ਼ਮੇਸ਼ ਜੀ ਦੀ ਨਹੀਂ। ਸਮੁੱਚੇ ਦਸਮ ਗ੍ਰੰਥ ਵਿੱਚੋਂ ਕੇਵਲ ਪੰਜ ਰਚਨਾਵਾਂ ਦਸ਼ਮੇਸ਼ ਜੀ ਦੀਆਂ ਮੰਨੀਆਂ ਜਾਂਦੀਆਂ ਸਨ - ਜਾਪ ਸਾਹਿਬ, ਅਕਾਲ ਉਸਤਤਿ (ਅੰਤਮ ਕੁਝ ਸੁਆਲ ਛੱਡ ਕੇ), ਜ਼ਫ਼ਰਨਾਮਾ, ਤੇਂਤੀ ਸਵੈਯੇ, ਸ਼ਬਦ ਹਜ਼ਾਰੇ (ਮਿਤਰ ਪਿਆਰੇ ਨੂੰ ਛੱਡ ਕੇ)। ਬਾਕੀ ਝਗੜਾ ਸੀ ਤਾਂ ਕੇਵਲ ਬਾਣੀ ਦੀ ਹੋਰ ਛਾਂਟੀ ਦਾ। ਨਵੇਂ ਝਗੜੇ ਦਾ ਆਰੰਭ ਤਾਂ ਪੰਡਿਤ ਤਾਰਾ ਸਿੰਘ ਨਰੋਤਮ ਦੀ ਰਚਨਾ 'ਗੁਰਮਤਿ ਨਿਰਣੈ ਸਾਗਰ' ਤੋਂ ਹੋਇਆ। ਹੁਣ ਅਸੀਂ ਇਤਨੀ ਡੂੰਘੀ ਖੱਡ ਵਿੱਚ ਡਿੱਗ ਚੁੱਕੇ ਹਾਂ ਕਿ ਅੱਜ ਪੰਥ ਵਿੱਚ ਕੁਝ ਅਜਿਹੇ ਵਿਦਵਾਨ ਵੀ ਉਭਰ ਆਏ ਹਨ ਜੋ ਸਾਰੀ ਰਚਨਾ ਨੂੰ ਹੀ ਦਸ਼ਮੇਸ਼ ਜੀ ਦੀ ਹੋਣ ਦਾ ਹੱਠ ਕਰ ਰਹੇ ਹਨ। ਇਸ ਦਾ ਮੂਲ ਕਾਰਣ ਗੁਰਬਾਣੀ ਗਿਆਨ ਬਾਰੇ ਕਮਜ਼ੋਰੀ ਅਤੇ ਪੋਥੀ ਦਾ ਨਾਮ ਦਸਮ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਪ੍ਰਚਲਤ ਹੋ ਜਾਣਾ ਹੈ।

ਜੇਕਰ ਪੰਥ ਨੇ ਅਜੇ ਵੀ ਆਪਣੀ ਜਿੰਮੇਵਾਰੀ ਨੂੰ ਨਾ ਸਮਝਿਆ ਅਤੇ ਸੂਝਾਵਾਨ ਤਬਕੇ ਨੇ ਇਸ ਪਾਸੇ ਵੇਲੇ ਸਿਰ ਧਿਆਨ ਨਾ ਦਿੱਤਾ ਤਾਂ ਕੋਈ ਵੱਡੀ ਗੱਲ ਨਹੀਂ ਕਲ ਨੂੰ ਕੁਝ ਮਨਮਤੀਏ ਕੁਝ ਥਾਈਂ ਆਦਿ ਬੀੜ ਦੀ ਬਜਾਏ ਇਸ ਦਸਮ ਗ੍ਰੰਥ ਦਾ ਪ੍ਰਕਾਸ਼ ਹੀ ਆਰੰਭ ਕਰ ਦੇਣ ਦਾ ਹੀਆ ਵੀ ਕਰ ਲੈਣ। ਅੱਜ ਵੀ ਤਾਂ ਸ੍ਰੀ ਹਜ਼ੂਰ ਸਾਹਿਬ ਅਤੇ ਪਟਨਾ ਸਾਹਿਬ ਵਰਗੇ ਮਹਾਨ ਗੁਰੂ ਅਸਥਾਨਾਂ 'ਤੇ ਆਦਿ ਬੀੜ ਦੇ ਨਾਲ - ਨਾਲ ਇਸ ਦਾ ਪ੍ਰਕਾਸ਼ ਕੀਤਾ ਜਾ ਰਿਹਾ ਹੈ ਅਤੇ ਉਸ ਦੀ ਦੇਖਾ ਦੇਖੀ ਕੁਝ ਹੋਰ ਗੁਰਦੁਆਰਿਆਂ ਵਿੱਚ ਵੀ। ਸੂਝਵਾਨੋ, ਜਾਗੋ ! ਕਿਧਰੇ ਅਜਿਹਾ ਨਾ ਹੋਵੇ ਕਿ ਅੱਜ ਦੀ ਲਾਪ੍ਰਵਾਹੀ ਕਾਰਣ ਅਸੀਂ ਇਸ ਸ਼ਹੀਦਾਂ ਦੀ ਜੱਥੇਬੰਦੀ ਨੂੰ ਰਸਾਤਲ ਵਿੱਚ ਸੁੱਟਣ ਦੇ ਜਿੰਮੇਵਾਰ ਬਣੀਏ। ਜੇ ਇਹੀ ਹਾਲਤ ਚਲਦੀ ਰਹੀ ਤਾਂ ਉਹ ਦਿਨ ਦੂਰ ਨਹੀਂ ਜਦੋਂ ਮਨੁੱਖਤਾਂ ਨੂੰ ਕਰਮਕਾਂਡਾਂ ਵਿੱਚੋਂ ਕੱਢਣ ਦੀ ਦਾਵੇਦਾਰ ਇਹ ਕੌਮ, ਇਸ ਦਸਮ ਗ੍ਰੰਥ ਵਿਚਲੀਆਂ ਕੁਝ ਰਚਨਾਵਾਂ ਤੋਂ ਪ੍ਰਭਾਵਿਤ ਹੋ ਕੇ ਆਪ ਹੀ ਤੀਰਥਾਂ, ਤਪਾਂ, ਤੇ ਕਰਮਕਾਂਡਾਂ ਵਿੱਚ ਉਲਝ ਜਾਵੇ, ਦੁਨੀਆਂ ਨੂੰ ਇੱਕ ਅਕਾਲ ਪੁਰਖ ਦੀ ਛਤਰ ਛਾਇਆ ਹੇਠ ਲਿਆਉਣ ਦੇ ਦਾਅਵੇ ਕਰਨ ਵਾਲੇ ਆਪ ਹੀ ਕਿਸੇ (ਭਗਉਤੀ) ਦੇਵੀ ਆਦਿ ਦੀ ਪੂਜਾ ਦੀ ਖੱਡ ਵਿੱਚ ਡਿੱਗ ਪੈਣ।

ਖ਼ਾਲਸਾ ਜੀ, ਜਾਗੋ ! ਜਾਗੋ !! ਦੂਜੇ ਪਾਸੇ ਜੇ ਆਉਣ ਵਾਲੀਆਂ ਨਸਲਾਂ ਗੁਰਬਾਣੀ ਗਿਆਨ ਰਾਹੀਂ ਸੰਭਲ ਗਈਆਂ ਤਾਂ ਵੀ ਸਾਡੀ ਮੌਜੂਦਾ ਅਣਗਹਿਲੀ ਨੂੰ ਲਾਹਨਤਾ ਪਾਉਣ ਤੋਂ ਬਿਨਾਂ ਸਾਨੂੰ ਕੋਈ ਸਤਿਕਾਰ ਨਹੀਂ ਦੇਣਗੀਆਂ।

ਜਿਹੜੇ ਸੱਜਣ ਦਸਮ ਗ੍ਰੰਥ ਦੀ ਸਮੂਹ ਰਚਨਾ ਨੂੰ ਦਸ਼ਮੇਸ਼ ਕਿਰਤ ਮੰਨਦੇ ਜਾਂ



ਸਮਝਦੇ ਹਨ, ਉਨ੍ਹਾਂ ਦੇ ਚਰਨਾਂ ਵਿੱਚ ਸਨਿਮਰ ਬੇਨਤੀ ਹੈ ਕਿ ਹੇਠ ਦਿੱਤੀਆਂ ਪੰਕਤੀਆਂ ਨੂੰ ਪੜ੍ਹਨ ਅਤੇ ਅੰਦਾਜ਼ਾ ਲਗਾਉਣ ਕਿ ਕੀ ਇਹ ਰਚਨਾਵਾਂ ਆਤਮਿਕ ਜੀਵਨ ਦਾਤੇ, ਦਸਵੇਂ ਨਾਨਕ, ਪੰਥ ਦੇ ਵਾਲੀ ਸ੍ਰੀ ਦਸ਼ਮੇਸ਼ ਜੀ ਦੀਆਂ ਹੋ ਸਕਦੀਆਂ ਹਨ ? ਪਰ ਇਹ ਇਕ ਸੱਚਾਈ ਹੈ ਕਿ ਇਹ ਉਸੇ ਦਸਮ ਗ੍ਰੰਥ ਵਿੱਚੋਂ ਹਨ ਜਿਸ ਨੂੰ ਅਸੀਂ ਸੁੱਤੇ ਸਿੱਧ ਦਸ਼ਮੇਸ਼ ਜੀ ਕ੍ਰਿਤ ਮੰਨਦੇ ਜਾ ਰਹੇ ਹਾਂ।

ਪੋਸਤ ਭਾਂਗ ਅਫੀਮ ਖਿਲਾਏ, ਆਸਨ ਤਾਂ ਤਰ ਦਿਯੋ ਬਨਾਇ।
ਚੁੰਬਨ ਰਾਇ ਅਲਿੰਗਨ ਲਏ, ਲਿੰਗ ਦੇਤ ਤਿਹ ਭਗ ਮੋ ਭਏ।। 24।।
ਭਗ ਮੋ ਲਿੰਗ ਦਿਯੋ ਰਾਜਾ ਜਬ, ਰੁਚਿ ਉਪਜੀ ਤਰਨੀ ਕੇ ਜਿਯੇ ਤਬ।
ਲਪਟਿ ਲਪਟਿ ਆਸਨ ਤਰ ਗਈ, ਚੁੰਬਨ ਕਰਤ ਭੂਪ ਕੇ ਭਈ।। 25।।
ਗਹਿ ਗਹਿ ਤਿਹ ਕੋ ਗਰੇ ਲਗਾਵਾ, ਆਸਨ ਸੌ ਆਸਨਹਿ ਛੁਹਾਵਾ।
ਅਧਰਨ ਸੌ ਦੋਊ ਅਧਰ ਲਗਾਈ, ਦੁਹੂੰ ਕੂਚਨ ਸੌ ਕੁਚਨ ਮਿਲਾਈ।। 26।।
(ਚਰਿਤ੍ਰ 403)

ਨੋਟ : ਪਾਠਕ ਸੱਜਣ ਆਪ ਅਰਥ ਦੇਖ ਲੈਣ, ਲਿੱਖਣੇ ਸੋਭਨੀਕ ਨਹੀਂ।

ਹੋਰ ਪੜ੍ਹੋ :-

ਜੇ ਅਮਲਨ ਕੱਹੇ ਖਾਇ ਖਤਾ ਕਬਹੂੰ ਨਹਿ ਖਾਵੈਂ।
ਮੂੰਡਿ ਅਵਰ ਨਹਿ ਜਾਹਿ ਆਪੁ ਕਬਹੂੰ ਨ ਮੂੰਡਾਵੈਂ।
ਚੰਚਲਾਨ ਕੋ ਚਿੱਤ ਚੋਰ ਛਿਨ ਇਕ ਮਹਿ ਲੈਹੀਂ।
ਭਾਂਤਿ ਭਾਂਤਿ ਭਾਮਿਨਨਿ ਭੋਗ ਭਾਵਤ ਮਨ ਦੇਂਹੀ।। 23।।
... ਅਮਲ ਪਾਨ ਸੁਭ ਅੰਗ ਧਨਖ ਸਰ ਜਿਨ ਲਯੋ।।
ਹੋ ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ।। 27।।

ਭਾਵ : ਜਿਹੜੇ ਮਨੁੱਖ (ਸ਼ਰਾਬ, ਭੰਗ, ਅਫੀਮ ਆਦਿ ਦੇ) ਦੇ ਅਮਲ ਕਰਦੇ ਹਨ ਉਹ ਕਦੀ ਧੋਖਾ ਨਹੀਂ ਖਾਂਦੇ। ਉਹ ਦੂਜਿਆਂ ਦੇ ਸਿਰ ਤਾਂ ਮੁੰਨ ਲੈਂਦੇ ਹਨ ਪਰ ਉਨ੍ਹਾਂ ਨੂੰ ਕੋਈ ਨਹੀਂ ਠੱਗ ਸਕਦਾ। ਸੁੰਦਰੀਆਂ ਦੇ ਮਨ ਇਕ ਖਿੰਨ ਵਿੱਚ ਮੋਹ ਲੈਂਦੇ ਹਨ। ਭਾਂਤ ਭਾਂਤ ਦੀਆਂ ਮਨ ਭਾਉਂਦੀਆਂ ਇਸਤਰੀਆਂ ਨੂੰ ਭੋਗਦੇ ਹਨ। ਇਸ ਤਰ੍ਹਾਂ ਇਸ ਪ੍ਰਕਾਰ ਦੇ 'ਸ਼ੁਭ' ਨਸ਼ੇ ਜੋ ਕਰਦੇ ਹਨ, ਉਹ ਮਨੁੱਖ ਮਾਨੋ ਇਸ ਸੰਸਾਰ ਵਿੱਚ ਮੁਕਤ ਹੋ ਜਾਂਦੇ ਹਨ। ਇਸੇ ਤਰ੍ਹਾਂ:-

ਕਬਹੂੰ ਨ ਖਾਏ ਪਾਨ, ਅਮਲ ਕਬਹੂੰ ਨਹਿ ਪੀਯੋ।।
ਕਬਹੂੰ ਨ ਖੇਲ ਅਖੇਟ ਨ ਸੁਖ ਨਿਰਧਨ ਕਹ ਕੀਯੋ।।
ਕਬਹੂੰ ਨ ਸੌਧਾ ਲਾਇ ਰਾਗ ਮਨ ਭਾਇਯੋ।।
ਹੋ ਕਰਯੋ ਨ ਭਾਮਿਨ ਭੋਗ, ਜਗਤ ਕਯੋਂ ਆਇਯੋ।। 28।।
(ਚਰਿਤ੍ਰ 245)

ਇਸ ਪ੍ਰਕਾਰ ਦੀਆਂ ਅਨੇਕਾਂ ਨਸ਼ੇ ਪ੍ਰੇਰਕ ਅਤੇ ਨੰਗੇਜ਼ਵਾਦ, ਤੇ ਕਾਲ ਭੰਗ ਦੋਸ਼ ਆਦਿ ਅਨੇਕਾਂ ਦੋਸ਼ਾਂ ਨਾਲ ਭਰਪੂਰ ਰਚਨਾਵਾਂ ਇਸ ਕਹੇ ਜਾਂਦੇ "ਦਸਮ ਗ੍ਰੰਥ'' ਪਰ ਮੂਲ ਰੂਪ ਵਿੱਚ "ਬਚਿਤ੍ਰ ਨਾਟਕ'' ਵਿੱਚ ਇਕੱਤਰਿਤ ਹਨ। ਹੁਣ, ਆਪ ਹੀ ਦੱਸੋ, ਇਸ ਤਰ੍ਹਾਂ ਬਿਨਾ ਪਰਖੇ-ਵਿਚਾਰੇ, ਕੇਵਲ ਨਾਮ ਤੋਂ ਪ੍ਰਭਾਵਿਤ ਹੋ ਕੇ ਸਾਰੀ ਰਚਨਾ ਨੂੰ ਦਸ਼ਮੇਸ਼ ਕ੍ਰਿਤ ਕਹੀ

ਜਾਣਾ ਕਿਥੋਂ ਦੀ ਲਿਆਕਤ ਹੈ ? ਇਹ ਆਪਣੇ ਨਾਲ, ਪੰਥ ਨਾਲ ਤੇ ਆਉਣ ਵਾਲੀਆਂ ਨਸਲਾਂ ਨਾਲ ਜ਼ੁਲਮ ਨਹੀਂ ਤਾਂ ਹੋਰ ਕੀ ਹੈ ? ਇਸਨੂੰ ਗੁਰੂ ਘਾਤੀ ਹੋਣਾ ਨਹੀਂ ਤਾਂ ਹੋਰ ਕੀ ਆਖੋਗੇ ?

ਥੋੜ੍ਹਾ ਜਿਹਾ ਵੀ ਗੁਰਬਾਣੀ ਨਾਲ ਪਿਆਰ ਰੱਖਣ ਵਾਲਾ ਸੱਜਣ ਇਹ ਕਦੇ ਬਰਦਾਸ਼ਤ ਨਹੀਂ ਕਰ ਸਕਦਾ ਕਿ ਕੋਈ ਕਿਤਨੀ ਵੀ ਚੰਗੀ ਰਚਨਾ ਕਿਉਂ ਨਾ ਹੋਵੇ, ਉਸਨੂੰ ਗੁਰਬਾਣੀ ਦੀ ਬਰਾਬਰੀ ਦਿੱਤੀ ਜਾਵੇ। ਗੁਰਬਾਣੀ ਤਾਂ ਉਸ ਵਾਸਤੇ ਸਰੋਵਰ ਹੈ, ਪਰ ਸ਼ਾਇਦ ਅੱਜ ਉਹ ਨਾ-ਸਮਝੀ ਅੰਦਰ ਇਹ ਸਭ ਕੁਝ ਕਰੀ ਵੀ ਜਾ ਰਿਹਾ ਹੈ। ਗੁਰਸਿੱਖ ਕਦੇ ਇਹ ਬਰਦਾਸ਼ਤ ਨਹੀਂ ਕਰ ਸਕਦਾ ਕਿ ਗੁਰਬਾਣੀ ਦੇ ਉਚੇ-ਸੁੱਚੇ ਸਿਧਾਂਤਾਂ ਸਾਹਮਣੇ ਕੋਈ ਮਨੁੱਖ ਫੋਕਟ ਕਰਮਕਾਂਡਾਂ ਨੂੰ ਉਚਿਆਏ ਜਾਂ ਗੁਰਬਾਣੀ ਉਪਦੇਸ਼ਾਂ ਦੀ ਖਿਲ੍ਹੀ ਉਡਾਉਣ ਦੀ ਕੋਈ ਹਰਕਤ ਕਰੇ, ਪਰ ਇਸ ਕਹੇ ਜਾਂਦੇ ਦਸਮ ਗ੍ਰੰਥ ਅੰਦਰ ਕੁਝ ਕੱਚੀਆਂ ਅਤੇ ਸ਼ਰਾਰਤੀ ਲੋਕਾਂ ਰਾਹੀਂ ਇਕੱਤਰ ਕਰਵਾਈਆ ਰਚਨਾਵਾਂ ਰਾਹੀਂ ਬਿਨਾਂ ਅਰਥ ਬੋਧ ਦੇ ਦਸ਼ਮੇਸ਼ ਰਚਨਾ ਮੰਨ ਕੇ ਸ਼ਾਇਦ ਅਸੀਂ ਆਪ ਹੀ ਇਸ ਕੁਕਰਮ ਦਾ ਸ਼ਿਕਾਰ ਹੋ ਰਹੇ ਹਾਂ।

ਲੋੜ ਹੈ ਅੱਜ ਪੰਥ ਦਰਦੀ, ਗੁਰਬਾਣੀ ਸੂਝ ਵਾਲੇ ਸੱਜਣ ਹੋਰ ਹੋਰ ਰੁਝਿਵਿਆਂ ਨੂੰ ਛੱਡ ਕੇ ਇਸ ਪਾਸੇ ਉਚੇਰਾ ਧਿਆਨ ਦੇਣ, ਪੰਥਕ ਆਗੂ ਘੂਕ ਨੀਂਦਰ ਤੋਂ ਜਾਗਣ ਅਤੇ ਆਪਣੀ ਜਿੰਮੇਵਾਰੀ ਦਾ ਅਹਿਸਾਸ ਕਰਨ, ਗੋਸ਼ਟੀਆਂ ਕੀਤੀਆਂ ਜਾਣ ਕਹੇ ਜਾਂਦੇ ਦਸਮ ਗ੍ਰੰਥ ਦੀ ਹਰੇਕ ਰਚਨਾ ਵਸਤੂ ਨੂੰ ਖੋਜਬੀਨ ਨਾਲ ਗੁਰਬਾਣੀ ਸਿਧਾਂਤ ਦੀ ਕਸੌਟੀ ਤੇ ਕੱਸਿਆ ਜਾਵੇ, ਨਿਰਣਾਇਕ ਫੈਸਲੇ ਕੀਤੇ ਜਾਣ ਅਤੇ ਹੀਰੇ ਵਾਂਗ ਚਮਕਦੀ ਦਸ਼ਮੇਸ਼ ਬਾਣੀ ਨੂੰ ਵੱਖ ਕਰਕੇ ਪੰਥ ਨੂੰ ਸਦਾ ਵਾਸਤੇ ਇਸ ਜਿਲ੍ਹਨ ਵਿੱਚੋਂ ਕੱਢਿਆ ਜਾਵੇ। ਭਾਵੇਂ ਇਹ ਕੰਮ ਜਲਦਬਾਜੀ ਦਾ ਨਹੀਂ ਪਰ ਅਵੇਸਲੇ ਰਹਿ ਕੇ ਇਸ ਨੂੰ ਬਿਨਾਂ ਵਜ੍ਹਾ ਲਮਕਾਈ ਜਾਣਾ ਗੁਰਮਤਿ ਪ੍ਰਚਾਰ ਨਾਲ ਸਪਸ਼ਟ ਗੱਦਾਰੀ ਹੈ।